# ਸਿਖ-ਧਰਮ ਵਿਚ ਕਾਲ ਅਤੇ ਅਕਾਲ

ਹਰਪਾਲ ਸਿੰਘ ਪੰਨੂ

# ਸਿੱਖ ਧਰਮ ਵਿਚ ਕਾਲ ਅਤੇ ਅਕਾਲ

First EDITION - 1997
Page -10

ਡਾ. ਹਰਪਾਲ ਸਿੰਘ ਪੰਨੂੰ



ਨੈਸ਼ਨਲ

ਨੈਸ਼ਨਲ ਬੁਕ ਸ਼ਾਪ

ਪਲੱਟੀਅਰ ਗਾਰਡਨ ਮਾਰਕਿਟ
ਚਾਂਦਨੀ ਚੌਕ, ਦਿੱਲੀ 110 006
ਫੋਨ : 327 8392

ਮੁੱਲ 150 ਰੁਪਏ

ਹਰਪਾਲ ਸਿੰਘ ਪੰਨੂ ਦੀ ਕਲਮ ਤੋਂ:-

- ਗੁਰੂ ਨਾਨਕ ਦਾ ਕੁਦਰਤ ਸਿਧਾਂਤ 1987 Pbi Univ (MPhil-ਥੀਸਿਸ)
- ਭਾਰਤ ਦੇ ਪੁਰਾਤਨ ਧਰਮ
- ਰਾਬਿੰਦਰ ਨਾਥ ਟੈਗੋਰ
- ਸਿੱਖ ਧਰਮ ਵਿੱਚ ਨਾਮ ਅਤੇ ਅਰਦਾਸ 1997 (PHD ਥੀਸਿਸ)
- ਗੌਤਮ ਤੋਂ ਤਾਸਕੀ ਤੱਕ - 2008
- ਆਗਟ ਤੋਂ ਚੰਦਗੀ ਤੱਕ
- ਪੱਥਰ ਤੋਂ ਰੰਗ ਤੱਕ
- ਜਪੁ ਨੀਸਾਣੁ (ਸੰਪਾਦਨ)
- ਸਿਖਿਦ - ਪ੍ਰਸ਼ਨ (ਸੰਪਾਦਨ)
- ਸਵੇਰ ਤੋਂ ਸ਼ਾਮ ਤੱਕ 2014
- ਬੁੱਧ ਧਰਮ ਦੀ ਰੂਪ ਰੇਖਾ
- ਧਰਮ ਅਧਿਐਨ (ਅਕਾਦਮਿਕ ਪਰਿਪੇਖ)
- ਪੱਥਰ ਤੋਂ ਰੰਗ ਤੱਕ
- ਦੂਰੋਂ ਦੇਖਿਆ ਜਰਨੈਲ ਸਿੰਘ ਭਿੰਡਰਾਂਵਾਲਾ।

# ਵਿਸ਼ਾ ਸੂਚੀ

# ਆਰੰਭਕ ਸ਼ਬਦ

ਆਧੁਨਿਕ ਫ਼ਲਸਫ਼ੇ ਅਤੇ ਵਿਗਿਆਨ ਵਿਚ ਕਾਲ ਜਾਂ ਸਮੇਂ ਦੇ ਸੰਕਲਪ ਦਾ ਵਿਸ਼ੇਸ਼ ਮਹੱਤਵ ਹੈ। ਪੁਲਾੜ-ਕਾਲ (space-time) ਦੇ ਸਿਧਾਂਤ ਨੇ ਕਾਲ ਦੇ ਸੰਕਲਪ ਨੂੰ ਨਵੇਂ ਅਰਥ ਪ੍ਰਦਾਨ ਕਰ ਕੇ ਗੰਭੀਰ ਚਿੰਤਕਾਂ ਦਾ ਧਿਆਨ ਕਾਲ ਦੇ ਫ਼ਲਸਫ਼ੇ ਉੱਤੇ ਕੇਂਦ੍ਰਿਤ ਕਰ ਦਿੱਤਾ ਹੈ। ਕਾਲ ਦਾ ਵਿਚਾਰ ਸਦੀਵਤਾ ਜਾਂ ਅਕਾਲ ਦੇ ਵਿਚਾਰ ਨਾਲ ਅਨਿਵਾਰੀ ਰੂਪ ਵਿਚ ਜੁੜਿਆ ਹੋਣ ਕਰਕੇ, ਕਾਲ ਦਾ ਸਿਧਾਂਤ ਅਕਾਲ ਦੇ ਸਿਧਾਂਤ ਤੋਂ ਬਿਨਾਂ ਸੰਪੂਰਨ ਨਹੀਂ ਹੋ ਸਕਦਾ। ਸਿੱਖ ਚਿੰਤਨ ਨਾਲ ਪਰਿਚਿਤ ਖੋਜਕਾਰਾਂ ਤੇ ਵਿਦਵਾਨ ਪਾਠਕਾਂ ਨੂੰ 'ਗੁਰੂ ਗ੍ਰੰਥ ਸਾਹਿਬ' ਅਤੇ ਦਸਮ ਗ੍ਰੰਥ ਬਾਣੀ ਵਿਚ ਕਾਲ ਅਤੇ ਅਕਾਲ ਸੰਬੰਧੀ ਆਏ ਹਵਾਲਿਆਂ ਨੇ ਅਕਸਰ ਟੁੰਬਿਆ ਹੈ। ਪਰ ਇਸ ਵਿਸ਼ੇ ਉੱਤੇ ਵਿਸਥਾਰ ਪੂਰਵਕ ਵਿਧੀਬਧ ਖੋਜ ਨਹੀਂ ਹੋਈ। ਹਥਲਾ ਖੋਜ-ਪ੍ਰਬੰਧ ਇਸ ਦਿਸ਼ਾ ਵੱਲ ਇਕ ਯਤਨ ਹੈ।

ਗੁਰਮਤਿ ਦੇ ਪ੍ਰਕਾਸ਼ ਨੇ ਵਿਸ਼ਵ ਧਰਮ-ਦਰਸ਼ਨ ਦੇ ਚਿੰਤਨ ਲਈ ਨਵ-ਸੰਕਲਪਾਂ ਦਾ ਪੁਨਰ ਨਿਰਮਾਣ ਪ੍ਰਸਤੁਤ ਕੀਤਾ ਹੈ। ਗੁਰੂ ਸਾਹਿਬਾਨ ਦੀ ਬਾਣੀ ਦੇ ਗੰਭੀਰ ਅਧਿਐਨ ਤੋਂ ਪ੍ਰਤੱਖ ਹੁੰਦਾ ਹੈ ਕਿ ਉਹਨਾਂ ਦੀ ਬਾਣੀ ਭਾਰਤੀ ਧਰਮ-ਦਰਸ਼ਨ ਦੀ ਨਾ ਤਾਂ ਆਂਸ਼ਿਕ ਪੂਰਤੀ ਹੈ ਅਤੇ ਨਾ ਇਹ ਕਿਸੇ ਪੱਖੋਂ ਸਮਕਾਲੀਨ ਭਾਰਤੀ ਧਰਮਾਂ ਦੇ ਅਨੁਭਵ ਦੀ ਅਗਵਾਈ ਜਾਂ ਅਸੂਲਾਂ ਨੂੰ ਹੂਬਹੂ ਕਬੂਲਦੀ ਹੈ। ਗੁਰਬਾਣੀ ਜਿੱਥੇ ਧਰਮ ਦੇ ਪਾਂਧੀਆਂ ਲਈ ਮਾਰਗ-ਦਰਸ਼ਨ ਵਜੋਂ ਅਨੂਪਮ ਹੈ, ਧਰਮ-ਮੀਮਾਂਸਕਾਂ ਲਈ ਨਵੇਂ ਚਿੱਤਰਪਟ ਅਤੇ ਵਿਸ਼ਾਲ ਦਿਸਹੱਦੇ ਵੀ ਉਲੀਕਦੀ ਹੈ। ਗੁਰਬਾਣੀ ਵਿਚਲੇ ਮਹੱਤਵਪੂਰਨ ਸਿਧਾਂਤਾਂ ਵਿਚੋਂ ਕਾਲ ਅਤੇ ਅਕਾਲ ਦਾ ਸਿਧਾਂਤ ਅਕਾਦਮਿਕ ਪੱਧਰ ਉੱਤੇ ਡੂੰਘੇਰੇ ਅਧਿਐਨ ਲਈ ਸੁਯੋਗ ਵਿਸ਼ਾ ਹੈ।

ਇਸ ਖੋਜ-ਪ੍ਰਬੰਧ ਦਾ ਆਧਾਰ ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚਲੀ ਬਾਣੀ ਨੂੰ ਬਣਾਇਆ ਗਿਆ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਕਾਲ-ਅਕਾਲ ਦੇ ਸੰਕਲਪ ਉੱਤੇ ਵਿਸਤ੍ਰਿਤ ਚਰਚਾ ਹੋਈ ਹੈ, ਪਰ ਦਸਮ ਗ੍ਰੰਥ ਦੀ ਬਾਣੀ ਵਿਚ ਇਹ ਸੰਕਲਪ ਨਿਖਰਵੇਂ ਰੂਪ ਵਿਚ ਵਿਅਕਤ ਹੋਇਆ ਹੈ। ਜਾਂ ਇੰਜ ਕਹਿ ਸਕਦੇ ਹਾਂ ਕਿ ਇਹ ਸਿਧਾਂਤ ਗੁਰੂ ਗ੍ਰੰਥ ਸਾਹਿਬ ਵਿਚ ਨਿਰਮਿਤ ਹੋਇਆ ਅਤੇ ਦਸਮ ਗ੍ਰੰਥ ਵਿਚ ਪ੍ਰਵਾਨ ਚੜ੍ਹਿਆ ਹੈ। ਵਧੇਰੇ ਸਪਸ਼ਟ ਵਿਆਖਿਆ ਲਈ ਗੁਰਮਤਿ ਦੀਆਂ ਪ੍ਰਮਾਣੀਕ ਪੁਸਤਕਾਂ ਵਿਚੋਂ ਹਵਾਲੇ ਦਿੱਤੇ ਗਏ ਹਨ ਅਤੇ ਇਸ ਸੰਕਲਪ ਦੀ ਰੂਪ-ਰੇਖਾ ਉਘਾੜਨ ਵਿਚ ਇਹਨਾਂ ਰਚਨਾਵਾਂ ਦੀ ਸਹਾਇਤਾ ਲਈ ਗਈ ਹੈ। ਇਹਨਾਂ ਰਚਨਾਵਾਂ ਤੋਂ ਇਲਾਵਾ ਭਾਰਤੀ ਦਰਸ਼ਨ ਤੇ ਪੱਛਮੀ ਗਿਆਨ ਵਿਗਿਆਨ ਨਾਲ ਸੰਬੰਧਿਤ ਪੁਸਤਕਾਂ ਵਿਚੋਂ ਵੀ ਹਵਾਲੇ ਲਏ ਗਏ ਹਨ ਅਤੇ ਤੁਲਨਾਤਮਕ ਅਧਿਐਨ ਕੀਤਾ ਗਿਆ ਹੈ।

ਇਸ ਖੋਜ-ਪ੍ਰਬੰਧ ਦੀ ਕਾਰਜ-ਵਿਧੀ ਧਰਮ-ਮੀਮਾਂਸਾ ਅਤੇ ਧਰਮ-ਦਰਸ਼ਨ ਉੱਤੇ

ਆਧਾਰਿਤ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀ ਬਾਣੀ ਨੂੰ ਨਾ ਨਿਰੋਲ ਕਾਵਿ ਰਚਨਾ ਮੰਨਿਆ ਜਾ ਸਕਦਾ ਹੈ ਅਤੇ ਨਾ ਸ਼ੁੱਧ ਫ਼ਲਸਫ਼ਾ, ਪਰ ਕਾਵਿ-ਕਲਾ ਅਤੇ ਧਰਮ-ਦਰਸ਼ਨ ਇਸ ਦੇ ਅਧਿਐਨ ਲਈ ਸਹਾਈ ਅਵੱਸ਼ ਹਨ। ਗੁਰੂ ਸਾਹਿਬਾਨ ਦੇ ਰਹੱਸ ਅਨੁਭਵ ਵਿਚੋਂ ਪ੍ਰਗਟ ਸਹਿਜ ਰਚਨਾ ਨੇ ਜਿਹੜਾ ਮਾਰਗ ਨਿਰਧਾਰਿਤ ਕੀਤਾ, ਉਸ ਵਿਚੋਂ ਦਰਸ਼ਨ ਦੀਆਂ ਅਨੇਕ ਵਿਮਾਵਾਂ (dimensions) ਪ੍ਰਕਾਸ਼ਵਾਨ ਹੋਈਆਂ। ਕਾਲ-ਅਕਾਲ ਦੇ ਅਤਿ ਮਹੱਤਵਪੂਰਨ ਸੰਕਲਪ ਉੱਤੇ ਸਿੱਖ ਚਿੰਤਨ ਦੀ ਦੇਣ ਸੰਬੰਧੀ ਅਧਿਐਨ ਧਰਮ-ਮੀਮਾਂਸਾ ਅਤੇ ਧਰਮ ਦਰਸ਼ਨ ਦੀਆਂ ਪ੍ਰਚਲਿਤ ਤੇ ਪ੍ਰਮਾਣਿਤ ਵਿਧੀਆਂ ਦੁਆਰਾ ਸੰਪੰਨ ਕਰਨ ਦਾ ਯਤਨ ਕੀਤਾ ਗਿਆ ਹੈ।

ਪਹਿਲੇ ਅਧਿਆਇ ਵਿਚ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚ ਆਏ ਕਾਲ ਅਤੇ ਅਕਾਲ ਸੰਬੰਧੀ ਸੰਕੇਤਾਂ ਤੋਂ ਕਾਲ-ਅਕਾਲ ਦਾ ਸਰੂਪ ਅਤੇ ਸੰਕਲਪ ਉਘਾੜਨ ਦਾ ਯਤਨ ਕੀਤਾ ਗਿਆ ਹੈ ਤੇ ਇਸ ਸੰਕਲਪ ਦੇ ਮਹੱਤਵ ਉੱਤੇ ਵਿਚਾਰ ਕੀਤੀ ਗਈ ਹੈ। ਦੂਜੇ ਅਧਿਆਇ ਵਿਚ ਇਸ ਸੰਕਲਪ ਦੇ ਭਾਰਤੀ ਪਿਛੋਕੜ ਉੱਤੇ ਝਾਤ ਪਾਈ ਹੈ ਅਤੇ ਵੈਦਿਕ ਕਾਲ ਤੋਂ ਆਰੰਭ ਕਰਕੇ ਆਧੁਨਿਕ ਚਿੰਤਨ ਤਕ ਇਸ ਸਿਧਾਂਤ ਉੱਤੇ ਚਰਚਾ ਕੀਤੀ ਗਈ ਹੈ। ਪੱਛਮੀ ਚਿੰਤਨ ਵਿਚ ਕਾਲ ਦਾ ਫ਼ਲਸਫ਼ਾ ਕਿਉਂਕਿ ਅਧਿਕ ਵਿਸਥਾਰ ਨਾਲ ਚਰਚਿਤ ਹੋਇਆ ਹੈ, ਪਲੈਟੋ ਤੋਂ ਲੈ ਕੇ ਬਰਗਸਾਂ ਤਕ ਇਸ ਸਿਧਾਂਤ ਨਾਲ ਸੰਬੰਧਿਤ ਵਿਭਿੰਨ ਦਾਰਸ਼ਨਿਕਾਂ ਦੇ ਵਿਚਾਰਾਂ ਦਾ ਮੁਲਾਂਕਣ ਤੀਜੇ ਅਧਿਆਇ ਵਿਚ ਕੀਤਾ ਗਿਆ ਹੈ। ਆਈਨਸਟਾਈਨ ਦਾ ਪੁਲਾੜ-ਕਾਲ, ਕਾਲ ਅਕਾਲ ਦੇ ਫ਼ਲਸਫ਼ੇ ਵਿਚ ਇਕ ਨਵਾਂ ਮੋੜ ਹੈ। ਸੋ ਇਸ ਸੰਬੰਧੀ ਸੰਖਿਪਤ ਚਰਚਾ ਵੀ ਅਪ੍ਰਸੰਗਿਕ ਨਹੀਂ। ਚੌਥੇ ਅਧਿਆਇ ਵਿਚ ਕਾਲ-ਅਕਾਲ ਸੰਬੰਧੀ ਸਿੱਖ ਸਿਧਾਂਤ ਦੀ ਵਿਸ਼ੇਸ਼ਤਾ ਵਿਚਾਰੀ ਗਈ ਹੈ ਅਤੇ ਸੁਤੰਤਰ ਸਿੱਖ ਦ੍ਰਿਸ਼ਟੀਕੋਣ ਵਿਚਾਰ ਅਧੀਨ ਲਿਆਂਦਾ ਗਿਆ ਹੈ। ਪੰਜਵੇਂ ਅਧਿਆਇ ਵਿਚ ਸਿੱਖ ਚਿੰਤਨ ਦੀ ਅਕਾਲਵਾਦੀ ਸੇਧ ਦੀ ਰੂਪ-ਰੇਖਾ ਨਿਖਾਰੀ ਗਈ ਹੈ। ਅਖੀਰ ਵਿਚ ਸਮੁੱਚਾ ਸਰਵੇਖਣ ਕਰ ਕੇ ਸਾਰਾਂਸ਼ ਪ੍ਰਸਤੁਤ ਕੀਤਾ ਹੈ।

ਮੈਂ ਡਾ. ਵਜ਼ੀਰ ਸਿੰਘ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ, ਕਿਉਂਕਿ ਉਹਨਾਂ ਨੇ ਇਸ ਖੋਜ-ਕਾਰਜ ਵੱਲ ਆਪਣੇ ਸਾਰੇ ਰੁਝੇਵੇਂ ਪਿੱਛੇ ਪਾ ਕੇ ਉਚੇਚਾ ਧਿਆਨ ਦਿੱਤਾ। ਉਹਨਾਂ ਦੀ ਹੀ ਨਿਗਰਾਨੀ ਵਿਚ ਤਿਆਰ ਹੋਇਆ ਐਮ. ਲਿਟ. ਦਾ ਖੋਜ-ਨਿਬੰਧ "ਗੁਰੂ ਨਾਨਕ ਦਾ ਕੁਦਰਤ ਸਿਧਾਂਤ" ਪੰਜਾਬੀ ਯੂਨੀਵਰਸਿਟੀ ਨੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰ ਦਿੱਤਾ ਹੈ। ਮੈਂ ਡਾ: ਵਜ਼ੀਰ ਸਿੰਘ ਅਤੇ ਪੰਜਾਬੀ ਯੂਨੀਵਰਸਿਟੀ ਦੇ ਉੱਚ-ਅਧਿਕਾਰੀਆਂ ਦਾ ਧੰਨਵਾਦੀ ਹਾਂ। ਮੈਂ ਪ੍ਰੋਫੈਸਰ ਜੋਧ ਸਿੰਘ, ਮੁਖੀ, ਧਰਮ ਅਧਿਐਨ ਵਿਭਾਗ ਵੱਲੋਂ ਪ੍ਰਾਪਤ ਸਹਿਯੋਗ ਲਈ ਉਨ੍ਹਾਂ ਦਾ ਬਹੁਤ ਸ਼ੁਕਰਗੁਜ਼ਾਰ ਹਾਂ। ਉਨ੍ਹਾਂ ਦੀ ਪ੍ਰੇਰਨਾ ਦੀ ਅਣਹੋਂਦ ਵਿਚ ਇਹ ਪੁਸਤਕ ਇਸ ਰੂਪ ਵਿਚ ਪ੍ਰਕਾਸ਼ਿਤ ਹੋਣੀ ਸੰਭਵ ਨਹੀਂ ਸੀ।

*ਰੀਡਰ*

ਹਰਪਾਲ ਸਿੰਘ ਪੰਨੂੰ

ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ,
ਪਟਿਆਲਾ 1 ਜਨਵਰੀ, 1997

# ਗੁਰਮਤਿ ਸਾਹਿਤ ਵਿਚ ਕਾਲ ਅਤੇ ਅਕਾਲ ਦੇ ਸੰਕੇਤ

ਕਾਲ ਅਤੇ ਅਕਾਲ, ਸਮਾਂ ਅਤੇ ਸਦੀਵਤਾ ਗਿਆਨ ਵਿਗਿਆਨ ਦੇ ਉਨ੍ਹਾਂ ਪ੍ਰਮੁੱਖ ਸੰਕਲਪਾਂ ਵਿਚੋਂ ਹਨ, ਜਿਨ੍ਹਾਂ ਦੇ ਰਹੱਸ ਨੂੰ ਜਾਣਨ ਦੀ ਜਿਗਿਆਸਾ ਮਨੁੱਖੀ ਮਨ ਵਿਚ ਸਦਾ ਤੀਬਰ ਰਹੀ ਹੈ। ਧਰਮ ਅਤੇ ਵਿਗਿਆਨ ਦੋਹਾਂ ਨੇ ਇਨ੍ਹਾਂ ਪ੍ਰਸ਼ਨਾਂ ਨੂੰ ਸੁਲਝਾਣ ਦੇ ਯਤਨ ਕੀਤੇ ਹਨ। ਦੋਹਾਂ ਖੇਤਰਾਂ ਵਿਚ ਵਿਭਿੰਨ ਸਿਧਾਂਤ ਪ੍ਰਸਤੁਤ ਹੋਏ ਹਨ, ਜਿਨ੍ਹਾਂ ਦੀ ਵੰਨ-ਸੁਵੰਨਤਾ ਮਨੁੱਖੀ ਮਨ ਨੂੰ ਸੰਤੁਸ਼ਟ ਕਰਨ ਦੀ ਬਜਾਇ ਵਧੇਰੇ ਤੀਬਰਤਾ ਨਾਲ ਇਨ੍ਹਾਂ ਦੇ ਯਥਾਰਥ ਨੂੰ ਗ੍ਰਹਿਣ ਕਰਨ ਹਿਤ ਪ੍ਰੇਰਦੀ ਹੈ। ਆਧੁਨਿਕ ਦੌਰ ਦੇ ਬੁੱਧੀਮਾਨਾਂ ਨੇ ਕਾਲ ਅਤੇ ਅਕਾਲ ਨੂੰ ਤੁਲਨਾਤਮਕ ਦ੍ਰਿਸ਼ਟੀ ਤੋਂ ਸਮਝਣ ਤੇ ਪਰਖਣ ਦਾ ਯਤਨ ਕੀਤਾ ਹੈ। ਇਸ ਸੰਦਰਭ ਵਿਚ ਸਿੱਖ ਚਿੰਤਨ ਦੀ ਦੇਣ ਨੂੰ ਸਮਝਣ ਦਾ ਉਪਰਾਲਾ ਅਰਥ-ਭਰਪੂਰ ਜਾਪਦਾ ਹੈ ਕਿਉਂਕਿ ਸਿੱਖ ਸਾਹਿਤ ਅਤੇ ਧਰਮ-ਦਰਸ਼ਨ ਦੇ ਮੂਲ ਸੋਮਿਆਂ ਵਿਚ 'ਕਾਲ' ਅਤੇ 'ਅਕਾਲ' ਦੀਆਂ ਧਾਰਨਾਵਾਂ ਪ੍ਰਾਪਤ ਹਨ, ਜੋ ਖੋਜਾਰਥੀ ਮਨਾਂ ਨੂੰ ਟੁੰਬਦੀਆਂ ਹਨ।

## ਗੁਰਮਤਿ ਸਾਹਿਤ ਵਿਚ ਕਾਲ ਅਤੇ ਅਕਾਲ ਦੇ ਸੰਕੇਤ :

ਜਿੱਥੋਂ ਤਕ 'ਕਾਲ' ਦੀ ਵਾਸਤਵਿਕਤਾ, ਸਰੂਪ ਤੇ ਰਹੱਸਮਈ ਹੋਂਦ ਦਾ ਪ੍ਰਸ਼ਨ ਹੈ, ਇਹ ਸਦੀਆਂ ਤੋਂ ਚੇਤੰਨ ਬੁੱਧੀ ਲਈ ਬੁਝਾਰਤ ਬਣਿਆ ਰਿਹਾ ਹੈ। ਪੂਰਬੀ ਅਤੇ ਪੱਛਮੀ ਦਾਰਸ਼ਨਿਕ ਪ੍ਰਣਾਲੀਆਂ ਦੇ ਚਿੰਤਕ ਇਸ ਸਮੱਸਿਆ ਉੱਤੇ ਗੰਭੀਰ ਵਿਚਾਰ ਕਰਦੇ ਰਹੇ ਹਨ। ਕਾਲ ਦੀ ਸੰਕਲਪਨਾ ਅਤੇ ਪਰਿਭਾਸ਼ਾ ਸੰਬੰਧੀ ਜਿਹੋ ਜਿਹੀਆਂ ਗੁੰਝਲਾਂ ਪੁਰਾਤਨ ਸਮਿਆਂ ਤੋਂ ਉਤਪੰਨ ਹੁੰਦੀਆਂ ਰਹੀਆਂ ਹਨ, ਵਰਤਮਾਨ ਵਿਚ, ਸੁਲਝਣ ਦੀ ਥਾਂ ਉਹ ਹੋਰ ਜਟਿਲ ਹੁੰਦੀਆਂ ਦਿਸਦੀਆਂ ਹਨ।

ਵੈਦਿਕ ਰਿਸ਼ੀ ਜਾਣ ਗਏ ਸਨ ਕਿ ਕਾਲ ਦੀ ਗਤੀ ਅਤੇ ਇਸ ਦੀ ਪਰਿਵਰਤਨਸ਼ੀਲਤਾ ਬਾਰੇ ਕੇਵਲ ਚਿੰਤਨ ਰਾਹੀਂ ਕੋਈ ਨਿਰਣੇਜਨਕ ਸਿੱਟਾ ਕੱਢਣਾ ਸਹਿਲ ਕਾਰਜ ਨਹੀਂ। ਅਸੀਂ ਇਸ ਨੂੰ ਗੋਚਰ ਜਗਤ ਦੀ ਤਬਦੀਲੀ ਰਾਹੀਂ ਮਾਪਣ ਦਾ ਯਤਨ ਕਰਦੇ ਹਾਂ, ਪਰ ਦ੍ਰਿਸ਼ਟਮਾਨ ਸੰਸਾਰ ਦਾ ਇੰਦਰੀਆਂ ਦੁਆਰਾ ਅਧੀਨ ਆਭਾਸ ਹੈ, ਪੂਰਨ ਸਤਿ ਨਹੀਂ। ਕਾਲ ਅਨੇਕ ਰਸ-ਰੰਗ ਦਿਖਾਉਂਦਾ ਹੈ, ਇਸ ਕਰਕੇ ਇਸ ਨੂੰ ਭ੍ਰਾਂਤੀ, ਛਲ, ਮਾਇਆ, ਆਦਿਕ ਕਿਹਾ ਗਿਆ ਹੈ। ਰਿਸ਼ੀਆਂ ਅਨੁਸਾਰ ਵਾਸਤਵਿਕਤਾ ਤਾਂ ਸ਼ਾਇਦ ਕੋਈ ਪਰਿਵਰਤਨਮੁਕਤ ਦੈਵੀ ਸਤਿ

ਹੈ, ਕਾਲ ਪਰਮ ਯਥਾਰਥ ਨਹੀਂ ਹੋ ਸਕਦਾ। ਕਾਲ ਆਪ ਵੀ ਅਸਥਿਰ ਹੈ ਅਤੇ ਗੋਚਰ ਜਗਤ ਦੀ ਅਸਥਿਰਤਾ ਦਾ ਕਾਰਨ ਵੀ ਹੈ, ਜਦ ਕਿ ਪਰਮ ਹਸਤੀ ਸਥਿਰ ਸਤਿ ਹੈ।

ਭਾਰਤੀ ਪਰੰਪਰਾ ਦੀ ਇਕ ਧਾਰਨਾ ਹੈ ਕਿ ਕਾਲ ਦੇ ਪ੍ਰਗਟ ਹੋਣ ਨਾਲ ਸ੍ਰਿਸ਼ਟੀ ਪ੍ਰਗਟ ਹੋਈ। ਕਾਲ ਅਤੇ ਸ੍ਰਿਸ਼ਟੀ ਨੂੰ ਆਪਸ ਵਿਚ ਨਿਖੇੜ ਕੇ ਕਲਪਿਆ ਨਹੀਂ ਜਾ ਸਕਦਾ। ਪਰ ਜਦੋਂ ਜਗਤ-ਰਚਨਾ ਨਹੀਂ ਹੋਈ ਸੀ, ਉਦੋਂ ਫਿਰ ਕੀ ਸੀ ?[1] ਸਮੇਂ ਤੋਂ ਪਹਿਲਾਂ ਵਿਸ਼ਵ ਤਾਂ ਹੋਂਦ ਵਿਚ ਨਹੀਂ ਸੀ, ਫਿਰ ਕੀ ਸੀ ਜਿਸ ਵਿਚੋਂ ਕਾਲ ਦੀ ਉਤਪਤੀ ਹੋਈ ? ਸਿੱਖ-ਚਿੰਤਨ ਨੇ ਇਸ ਦਿਸ਼ਾ ਵਿਚ ਕੁਝ ਮਹੱਤਵਪੂਰਨ ਸੰਕੇਤ ਕੀਤੇ ਹਨ, ਜੋ 'ਅਫੁਰ' ਤੇ 'ਸਫੁਰ' ਅਵਸਥਾਵਾਂ ਦਾ ਸਿਧਾਂਤ ਪ੍ਰਸਤੁਤ ਕਰਦੇ ਹਨ।

ਗੁਰਮਤਿ ਦਰਸ਼ਨ ਦਾ ਮੁਢਲਾ ਤੇ ਅਰਥ-ਪੂਰਨ ਸੰਕਲਪ ਪਰਮ ਹਸਤੀ ਦਾ ਸੰਕਲਪ ਹੈ। ਗੁਰੂ ਗ੍ਰੰਥ ਸਾਹਿਬ ਦੀ ਬੁਨਿਆਦੀ ਮੀਮਾਂਸਿਕ ਸਮੱਸਿਆ 'ਅਕਾਲਪੁਰਖ' ਦਾ ਸੰਕਲਪ ਤੇ ਸਰੂਪ ਨਿਸਚਿਤ ਕਰਨਾ ਹੈ। ਇਸ ਸਮੱਸਿਆ ਨੂੰ 'ਜਪੁ' ਬਾਣੀ ਦੇ ਮੂਲ ਮੰਤਰ ਵਿਚ ਸੂਤ੍ਰਿਕ ਵਿਧੀ ਨਾਲ ਸੰਕੇਤਿਆ ਗਿਆ ਹੈ, ਇਸ ਦੀ ਕਾਵਿ ਵਿਆਖਿਆ ਤੇ ਵਿਸਤਾਰ ਸਮੁੱਚੀ ਗੁਰਬਾਣੀ ਵਿਚ ਪ੍ਰਾਪਤ ਹਨ। ਗੁਰਮਤਿ ਵਿਚ ਅਕਾਲਪੁਰਖ ਦਾ ਸਰੂਪ ਏਕਤਾ ਤੇ ਅਨੇਕਤਾ ਦੇ ਸਮੁੱਚ ਵਾਲਾ ਹੈ। ਇਹ ਵਿਆਪਕਤਾ ਵਾਲਾ ਤੇ ਅਪਰੰਪਰ ਪ੍ਰਕ੍ਰਿਤੀ ਵਾਲਾ ਹੈ। ਨਿਰਗੁਣ ਤੇ ਸਰਗੁਣ ਹੈ, ਸੂਖਮ ਤੇ ਸਥੂਲ ਹੈ। ਦਾਰਸ਼ਨਿਕ ਪੱਖ ਤੋਂ ਇਹ ਹਸਤੀ ਅਤੇ ਹੋਂਦ ਦਾ ਸੁਮੇਲ ਹੈ। ਜੇ ਕਰ 'ਅਕਾਲ' ਦਾ ਸਰੂਪ ਸਪਸ਼ਟ ਕਰ ਸਕੀਏ, ਤਾਂ 'ਕਾਲ' ਦਾ ਸਰੂਪ ਆਪਣੇ ਆਪ ਪ੍ਰਗਟ ਹੋਣ ਦੀ ਸੰਭਾਵਨਾ ਨਜ਼ਰ ਆਉਂਦੀ ਹੈ।

ਗੁਰਬਾਣੀ ਵਿਚ ਅਕਾਲਪੁਰਖ ਦਾ ਸੰਕਲਪ ਨਿਰੋਲ ਹਸਤੀ ਵਾਲਾ ਹੈ ਅਤੇ ਇਹ ਹਸਤੀ ਵਿਅਕਤੀ ਵਾਂਗ ਸੀਮਿਤ ਲੌਕਿਕ ਹਸਤੀ ਨਹੀਂ। ਇਸ ਵਿਚ ਦਿੱਬਤਾ ਦਾ ਪ੍ਰਧਾਨ ਗੁਣ ਮੌਜੂਦ ਹੈ। ਅਕਾਲ ਦਾ ਸੰਕਲਪ ਇਕ ਗੁਣਾਤਮਕ ਸੰਕਲਪ ਹੈ, ਭਾਵੇਂ ਪਰਮ ਹਸਤੀ ਦੇ ਇਸ ਪੱਖ ਨੂੰ ਸੰਪੂਰਨ ਰੂਪ ਵਿਚ ਕਥਨ ਨਹੀਂ ਕੀਤਾ ਜਾ ਸਕਦਾ। ਜਿਵੇਂ ਕਿ ਗੁਰਬਾਣੀ ਵਿਚ ਆਇਆ ਹੈ :

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ।।*
*ਤੁਮਰੀ ਮਹਿਮਾ ਬਰਨਿ ਨ ਸਾਕਉ ਤੂ ਠਾਕੁਰ ਊਚ ਭਗਵਾਨਾ।।*[2]

ਇਸ ਦਾ ਭਾਵ ਇਹ ਨਹੀਂ ਕਿ ਗੁਰੂ ਸਾਹਿਬਾਨ ਨੇ ਪਰਮ ਹਸਤੀ ਦੇ ਸਰੂਪ ਨੂੰ ਨਿਸ਼ਚਿਤ ਨਹੀਂ ਕੀਤਾ। ਉਨ੍ਹਾਂ ਨੇ ਬ੍ਰਹਮ ਦੇ ਗੁਣਾਤਮਕ ਸਰੂਪ ਨੂੰ ਮੂਲ ਮੰਤਰ ਵਿਚ ਨਿਰੂਪਣ ਕੀਤਾ ਹੈ। ਅਕਾਲ ਦਾ ਇਹ ਸੰਕਲਪ ਇਕ ਦੈਵੀ ਸੰਕਲਪ ਹੈ। ਅਕਾਲਪੁਰਖ ਨੇ ਆਪਣੇ ਸਰੂਪ ਨੂੰ ਜਿਵੇਂ ਜਿਵੇਂ ਗੁਰੂ ਨਾਨਕ ਦੇਵ ਅੱਗੇ ਪ੍ਰਸਤੁਤ ਕੀਤਾ ਉਸੇ ਰੂਪ ਵਿਚ ਉਨ੍ਹਾਂ ਨੇ ਉਸ ਦਾ ਸ਼ਾਬਦਿਕ ਪ੍ਰਗਟਾਵਾ ਕੀਤਾ। ਇਹ ਅਕੱਥ ਦੀ ਕਥਾ ਸੀ। ਬੇਸ਼ੱਕ ਅਨੁਭੂਤੀ ਅਤੇ ਅਭਿਵਿਅਕਤੀ ਵਿਚਕਾਰ ਭਾਸ਼ਾ ਦਾ ਸੀਮਿਤ ਸਾਧਨ ਜਟਿਲਤਾ ਤੇ ਜੋਖਮ ਭਰਿਆ ਹੈ, ਫਿਰ ਵੀ ਗੁਰਬਾਣੀ ਨੇ ਇਸ ਪੰਧ ਨੂੰ ਤੈਅ ਕੀਤਾ ਹੈ, ਅਤੇ ਅਗਮ-ਅਗੋਚਰ ਹਸਤੀ ਨੂੰ ਭਾਸ਼ਾਈ ਸਰੂਪ ਦੇਣ ਦਾ ਸਫ਼ਲ ਯਤਨ ਕੀਤਾ ਹੈ।

ਮੂਲ ਮੰਤਰ ਵਿਚਲੇ ਅਕਾਲ ਦੇ ਸੰਕਲਪ ਨੂੰ ਇਲਹਾਮੀ ਸੰਕਲਪ ਕਿਹਾ ਜਾ ਸਕਦਾ ਹੈ, ਕਿਉਂਕਿ ਇਸ ਦਾ ਸੰਬੰਧ ਗ਼ੈਬੁਲਗ਼ੈਬ ਨਾਲ ਹੈ। ਮੂਲ ਮੰਤਰ ਵਿਚ ਅਕਾਲ ਦੇ ਵਿਭਿੰਨ

ਪੱਖ ਅੰਕਿਤ ਹੋਏ ਹਨ, ਪਰ ਇਹਨਾਂ ਸਭ ਪੱਖਾਂ ਵਿਚ ਏਕਤਾ ਦੀ ਲੜੀ ਕਾਇਮ ਹੈ।

ਮੂਲ ਮੰਤਰ ਵਿਚ ਅਸੀਂ ਪਰਮ ਹਸਤੀ ਦੇ ਨਿਮਨ ਰੂਪ ਦੇਖਦੇ ਹਾਂ :

1. ਉਹ ੧ (ਇੱਕ) ਹੈ।
2. ਓ (ਓਅੰਕਾਰ) ਹੈ।
3. ਸਤਿ
4. ਨਾਮੁ
5. ਕਰਤਾ
6. ਪੁਰਖੁ
7. ਨਿਰਭਉ
8. ਨਿਰਵੈਰੁ
9. ਅਕਾਲ
10. ਮੂਰਤਿ
11. ਅਜੂਨੀ
12. ਸੈਭੰ
13. ਗੁਰ ਅਤੇ
14. ਪ੍ਰਸਾਦਿ ਹੈ।

ਇਨ੍ਹਾਂ ਚੌਦਾਂ ਸੰਕੇਤਾਂ ਨੂੰ ਪਰਮਹਸਤੀ ਦੇ ਚੌਦਾਂ ਨਾਮ ਜਾਂ ਵਿਸ਼ੇਸ਼ਣ ਮੰਨ ਕੇ ਉਨ੍ਹਾਂ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਜਾਂ ਫਿਰ ਇਨ੍ਹਾਂ ਵਿਚੋਂ ਕੁਝ ਸੰਕੇਤਾਂ ਨੂੰ ਜੋੜ ਕੇ ਸਮਾਸ ਰੂਪ ਵਿਚ ਵਿਆਖਿਆ ਸੰਭਵ ਹੈ, ਜਿਵੇਂ 'ਸਤਿਨਾਮ' ਜਾਂ 'ਗੁਰਪ੍ਰਸਾਦਿ'। ਇੰਜ ਮੂਲ ਮੰਤਰ ਦੇ ਸੰਕੇਤਾਂ ਦੀ ਗਿਣਤੀ ਨੌਂ ਜਾਂ ਵੱਧ ਘੱਟ ਹੋ ਜਾਂਦੀ ਹੈ। ਕੋਈ ਵੀ ਵਿਆਖਿਆ ਪ੍ਰਣਾਲੀ ਅਪਣਾਈ ਜਾਵੇ, ਪਰਮ ਹਸਤੀ ਦਾ ਸੰਕਲਪ 'ਅਕਾਲ' ਤੇ 'ਕਾਲ', 'ਨਿਰਗੁਣ' ਤੇ 'ਸਰਗੁਣ' ਦੀ ਸਮੁੱਚਤਾ ਦਾ ਹੀ ਲਖਾਇਕ ਹੈ।

ਅਕਾਲਪੁਰਖ ਕਾਲ ਰਹਿਤ ਜਾਂ ਕਾਲਮੁਕਤ ਹੈ, ਤ੍ਰੈਕਾਲ ਬਾਧਿਤ ਨਹੀਂ। ਉਹ ਭੂਤ, ਵਰਤਮਾਨ ਤੇ ਭਵਿਖਤ, ਤਿੰਨਾਂ ਕਾਲਾਂ ਵਿਚ ਸਮਾਨ ਰੂਪ ਨਾਲ ਵਿਆਪਕ ਹੈ। ਦੂਜੇ ਸ਼ਬਦਾਂ ਵਿਚ ਤਿੰਨੇ ਕਾਲ ਉਸ ਵਿਚ ਸਥਿਤ ਹਨ। ਉਹ ਕਾਲਾਂ ਵਿਚ ਨਹੀਂ, ਜਿਵੇਂ ਬਾਕੀ ਜੀਵ ਹਨ। ਉਹ ਤਿੰਨ ਕਾਲਾਂ ਦਾ ਸੁਆਮੀ ਹੈ। ਉਹ ਆਦਿ ਅਤੇ ਅਨਾਦਿ ਹੋਣ ਕਰਕੇ ਕਾਲਮੁਕਤ ਹੈ ਅਤੇ 'ਜੁਗ ਜੁਗ ਏਕੋ ਵੇਸ' ਕਾਰਨ ਹਰ ਥਾਂ, ਹਰ ਸਮੇਂ ਸਾਰੀਆਂ ਸਥਿਤੀਆਂ ਵਿਚ ਨਿਰੰਤਰ ਹੋਂਦ ਵਾਲਾ ਹੈ। ਉਸ ਉੱਤੇ ਦੇਸ-ਕਾਲ ਅਸਰ ਨਹੀਂ ਕਰਦਾ। ਉਹ ਅਗੰਮ, ਅਲਖ ਅਤੇ ਨਿਰਾਲੀ ਹਸਤੀ ਹੈ।

*ਤੂ ਅਕਾਲਪੁਰਖੁ ਨਾਹੀ ਸਿਰਿ ਕਾਲਾ॥*
*ਤੂ ਪੁਰਖੁ ਅਲੇਖ ਅਗੰਮ ਨਿਰਾਲਾ॥*[3]

ਸਮਸਤ ਜੀਵ ਕਾਲ-ਵਸ ਹਨ, ਉਹ ਇਕੱਲਾ ਹੀ ਅਕਾਲ ਹੈ। ਅਸੀਂ ਪੰਛੀਆਂ ਦੀ ਨਿਆਈਂ ਹਾਂ। ਧਰਤੀ ਅਕਾਲੀ ਬਿਰਖ ਦੀ ਇਕ ਟਾਹਣੀ ਹੈ। ਪੰਛੀਆਂ ਲਈ ਬਿਰਖ ਅਕਾਲੀ

ਹੈ ਕਿਉਂਕਿ ਭੂਤਕਾਲ ਵਿਚ ਵੀ ਉਸ ਉੱਤੇ ਪੰਛੀ ਬੈਠਦੇ ਰਹੇ ਹਨ – ਭਵਿਖਤ ਵਿਚ ਬੈਠਦੇ ਰਹਿਣਗੇ। ਹਰੀ ਦਾ ਖ਼ਾਸਾ ਸਦੀਵਤਾ ਹੈ। ਅਹਿਲ ਅਡੋਲਤਾ ਹੈ :

*ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ।।*[4]

ਕਾਲ ਦੀ ਬਦਲੀ ਨਾਲ ਰੁੱਤਾਂ ਬਦਲੀਆਂ ਹਨ। ਘੜੀਆਂ, ਪਹਿਰ, ਵਾਰ, ਮਹੀਨੇ ਹੋਂਦ ਵਿਚ ਆਉਂਦੇ ਹਨ ਪਰ ਉਹਨਾਂ ਦਾ ਕਾਰਨ-ਰੂਪ ਸੂਰਜ ਇਕ-ਸਮਾਨ ਅਪਰਿਵਰਤਿਤ ਰਹਿੰਦਾ ਹੈ, ਉਸੇ ਤਰ੍ਹਾਂ ਅਕਾਲ ਦੇ ਅਨੇਕ ਰੂਪ ਹਨ ਪਰ ਉਸ ਦੀ ਅੰਤਰੀਵ ਪ੍ਰਕ੍ਰਿਤੀ ਇਕ ਹੈ।[5]

ਗੁਰੂ ਗ੍ਰੰਥ ਸਾਹਿਬ ਵਿਚਾਰਧਾਰਾ ਵਿਚ ਨਿਰਗੁਣ ਤੇ ਸਰਗੁਣ, ਪਰਮ ਹਸਤੀ ਦੇ ਦੋ ਗੁਪਤ ਤੇ ਪ੍ਰਗਟ ਰੂਪ ਹਨ। ਸਰਗੁਣ ਸਰੂਪ ਵਿਚ ਉਹ ਇਕ ਹੈ, ਸਰਬ ਸ਼ਕਤੀਮਾਨ ਹੈ, ਮਾਤਾ ਹੈ, ਪਿਤਾ ਹੈ,[6] ਮਿੱਤਰ ਹੈ, ਭਰਾ ਹੈ, ਰਾਜਾ ਹੈ, ਪਤੀ ਹੈ, ਬ੍ਰਹਮਾ, ਵਿਸਣੂੰ ਅਤੇ ਮਹੇਸ਼ ਹੈ ਜਗਤ ਦਾ ਸੂਤ੍ਰਧਾਰ ਹੈ।[7] ਨਿਰਗੁਣ ਰੂਪ ਵਿਚ ਉਹ ਅਲਖ ਅਪਾਰ ਅਗੰਮ ਅਗੋਚਰ, ਅੰਤ ਰਹਿਤ, ਕਰਮ ਰਹਿਤ ਹੈ। ਨਿਰਭਉ ਨਿਰਵੈਰ ਤੇ ਅਪਰੰਪਰ ਹੈ :

*ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ।।*
*ਜਾਤਿ ਅਜਾਤਿ ਅਜੋਨੀ ਸੰਭਉ ਨ ਤਿਸੁ ਭਾਉ ਨ ਭਰਮਾ।।*
. . .   . . .   . . .
*ਨ ਤਿਸੁ ਮਾਤ ਪਿਤਾ ਸੁਤ ਬੰਧਪ ਨ ਤਿਸੁ ਕਾਮੁ ਨ ਨਾਰੀ।।*
*ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ।।*[8]

ਉਹ ਸਵੈ-ਪ੍ਰਕਾਸ਼ਿਤ ਹੈ, ਅਜੂਨੀ ਹੋਣ ਕਰਕੇ ਅਵਤਾਰ ਨਹੀਂ ਧਾਰਦਾ।[9] ਗੁਰੂ ਗ੍ਰੰਥ ਸਾਹਿਬ ਦਾ 'ਅਕਾਲ' ਬ੍ਰਾਹਮਣੀ ਤ੍ਰੈਮੂਰਤੀ ਦੇ ਵਿਚਾਰ ਨੂੰ ਪ੍ਰਵਾਨ ਨਹੀਂ ਕਰਦਾ। ਇਹ ਮਿੱਥ ਸੰਕਲਪਨਾਵਾਂ ਮਾਨਵੀ ਘਾੜਤਾਂ ਹਨ। ਸਮੁੱਚੀ ਹੋਂਦ ਅਕਾਲ ਦੀ ਪ੍ਰਕ੍ਰਿਤੀ ਦੇ ਅਧੀਨ ਹੀ ਹੈ :

*ਓਅੰਕਾਰ ਬ੍ਰਹਮਾ ਉਤਪਤਿ।।*
*ਓਅੰਕਾਰ ਕੀਆ ਜਿਨਿ ਚਿਤਿ।।*
*ਓਅੰਕਾਰ ਸੈਲ ਜੁਗ ਭਏ।।*
*ਓਅੰਕਾਰ ਬੇਦ ਨਿਰਮਏ।।*
. . .   . . .   . . .
*ਓਅੰਕਾਰ ਸਭ ਸ੍ਰਿਸਟਿ ਉਪਾਈ।।*
*ਸਭੁ ਖੇਲੁ ਤਮਾਸਾ ਤੇਰੀ ਵਡਿਆਈ।*[10]

## 'ਕਾਲ' ਸ਼ਬਦ ਦੇ ਅਰਥ

'ਕਾਲ' ਸ਼ਬਦ ਸੰਸਕ੍ਰਿਤ ਦੇ ਧਾਤੂ 'ਕਲ' ਤੋਂ ਬਣਿਆ ਹੈ ਜਿਸ ਦੇ ਅਰਥ ਸਮਾਂ, ਅਵਸਰ, ਅਵਧ, ਉਮਰ, ਸਮੇਂ ਦਾ ਕੋਈ ਭਾਗ (ਘੜੀ, ਘੰਟਾ ਆਦਿ), ਮੌਸਮ, ਅੰਤ, ਮ੍ਰਿਤੂ, ਮਹਾਂਕਾਲ, ਯਮ, ਅਕਾਲ, ਦੁਰਭਿਖ, ਸ਼ਿਵ, ਮੁਨੀ, ਅੱਖ ਦਾ ਕਾਲਾ ਭਾਗ, ਕੋਇਲ, ਲੋਹਾ, ਇਕ ਗੰਧਰਵ ਆਦਿ ਹਨ।[11]

ਵੀ. ਐਸ. ਆਪਟੇ ਨੇ ਕਾਲ ਦੇ ਅਰਥ ਕਾਲਾ ਜਾਂ ਗੂਹੜਾ ਨੀਲਾ ਰੰਗ, ਵੈਸ਼ੇਸ਼ਕ ਦੇ

ਨੌਂ ਦ੍ਰਵਾਂ ਵਿਚੋਂ ਇਕ ਦ੍ਰਵ, ਪਰਮਾਤਮਾ ਜੋ ਬ੍ਰਹਿਮੰਡ ਦਾ ਨਾਸ਼ ਕਰਨ ਵਾਲਾ ਹੈ, ਕਿਸਮਤ, ਅੱਖ ਦਾ ਕਾਲਾ ਹਿੱਸਾ, ਸ਼ਰਾਬ ਕੱਢਣ ਵੇਚਣ ਵਾਲਾ, ਸਮੇਂ ਦਾ ਇਕ ਮਾਪ ਆਦਿ ਕੀਤੇ ਹਨ।[12]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਾਲ ਦੇ ਅਰਥ ਸਮਾਂ, ਵੇਲਾ, ਮੌਤ, ਯਮ, ਦੁਰਭਿਖ, ਦੁਕਾਲ, ਮਹਾਂਕਾਲ, ਕਾਲਸ ਦਾ ਸੰਖੇਪ, ਕਾਲਾ, ਸਿਆਹੀ, ਸਿਆਹ, ਜਨਮ ਸਮਾਂ, ਕਲ੍ਹ ਆਉਣ ਵਾਲਾ ਦਿਨ, ਲੋਹਾ, ਛਨੀ ਗ੍ਰਹਿ ਜਾਂ ਛਨਿਛਰ, ਸ਼ਿਵ, ਕੋਇਲ, ਕੋਕਿਲਾ ਆਦਿ ਹਨ।[13]

ਵਿਸ਼ਣੂੰ ਪੁਰਾਣ ਵਿਚ ਕਾਲ ਨੂੰ ਪਾਰਬ੍ਰਹਮ ਦਾ ਰੂਪ ਮੰਨਿਆ ਗਿਆ ਹੈ। ਕਾਲ ਤੇ ਕੋਈ ਵਸੀਕਰਣ ਨਹੀਂ ਕਰ ਸਕਦਾ। ਭਾਗਵਤਪੁਰਾਣ ਵਿਚ ਕਾਲ ਮੌਤ ਦਾ ਪਰਿਆਇ ਮੰਨਿਆ ਗਿਆ ਹੈ। ਮੇਦਨੀ ਕੋਸ਼ ਵਿਚ ਕਾਲ ਨੂੰ ਹੀ ਮਹਾਂਕਾਲ ਕਿਹਾ ਗਿਆ ਹੈ।[14]

ਹਿੰਦੂ ਮਿਥਿਹਾਸ ਕੋਸ਼ ਵਿਚ ਕਾਲ ਦੇ ਅਰਥ ਸਮਾਂ, ਯਮਰਾਜ ਦਾ ਇਕ ਨਾਮ ਜੋ ਮਿਰਤਕ ਪ੍ਰਾਣੀਆਂ ਨਾਲ ਨਿਆਂ ਕਰਦਾ ਹੈ, ਦੱਸੇ ਹਨ। ਅਥਰਵਵੇਦ ਵਿਚ ਕਾਲ ਨੂੰ ਸਾਰੀਆਂ ਵਸਤਾਂ ਦਾ ਸਰੋਤ ਤੇ ਸ਼ਾਸਕ ਮੰਨ ਕੇ ਸੰਬੋਧਨ ਕੀਤਾ ਗਿਆ ਹੈ।[15] ਡਾ. ਸ਼ੇਰ ਸਿੰਘ ਅਨੁਸਾਰ ਕਾਲ ਦੇ ਅਰਥ ਸਮਾਂ, ਵਕਤ ਅਤੇ ਮੌਤ ਭੀ ਹਨ।[16]

ਭਾਈ ਵੀਰ ਸਿੰਘ ਵੀ ਕਾਲ ਦੇ ਅਰਥ ਸਮਾਂ ਅਤੇ ਮੌਤ ਕਰਦੇ ਹਨ। ਉਹਨਾਂ ਅਨੁਸਾਰ ਕਾਲ ਦੇ ਅਰਥ ਮੌਤ, ਸਮੇਂ ਦੇ ਅੰਤਰਗਤ ਹਨ। ਕਾਲ (ਸਮਾਂ) ਆਦਿ, ਅੰਤ ਤੇ ਮੱਧ ਤ੍ਰੈ ਖੰਡਾਂ ਵਿਚ ਆਪਣੇ ਆਪ ਨੂੰ ਪ੍ਰਤੀਤ ਕਰਾਉਂਦਾ ਹੈ। ਸੋ ਕਾਲ ਜਦ ਅੰਤ ਵਿਚ ਆਪਣਾ ਆਪਾ ਦਿਖਲਾਂਦਾ ਹੈ ਤਾਂ ਅਰਥ ਮੌਤ ਹੋ ਜਾਂਦਾ ਹੈ। ਇਉਂ ਕਾਲ ਪਦ ਦਾ ਮੌਤ ਅਰਥ ਕਾਲ ਪਦ ਦੇ ਸਮਾਂ ਅਰਥ ਦੇ ਅੰਤਰਗਤ ਹੈ ਤੇ ਇਉਂ ਦੋਵੇਂ ਅਰਥ ਅਨੁਕੂਲਤਾ ਵਿਚ ਹਨ।[17]

ਭਾਰਤੀ ਪਰੰਪਰਾ ਵਿਚ 'ਕਾਲ' ਦਾ 'ਇਤਿਹਾਸ' ਨਾਲ ਸੰਬੰਧ ਸਥਾਪਿਤ ਨਹੀਂ ਕੀਤਾ ਗਿਆ। 'ਕਾਲ' ਘਟਨਾਵਾਂ ਦੀ ਨਿਰੰਤਰਤਾ ਦਾ ਨਾਮ ਨਹੀਂ। ਪੱਛਮੀ ਧਾਰਨਾਵਾਂ ਕਾਲ ਨੂੰ ਇਤਿਹਾਸ ਨਾਲ ਸੰਬੰਧਿਤ ਕਰ ਕੇ ਇਸ ਦੀ ਸੰਕਲਪਨਾ ਕਰਦੀਆਂ ਹਨ ਅਤੇ ਭਾਰਤੀ ਧਾਰਨਾ ਨੂੰ ਪ੍ਰਵਾਨਗੀ ਨਹੀਂ ਦਿੰਦੀਆਂ। ਪਰ ਭਾਰਤੀ ਪਰੰਪਰਾ ਨੇ ਜੋ ਸੰਕਲਪ ਪ੍ਰਸਤੁਤ ਕੀਤਾ ਹੈ, ਉਸ ਅਨੁਸਾਰ ਆਧੁਨਿਕ ਭੌਤਿਕ ਵਿਗਿਆਨ ਕਾਲ ਦੀ ਵਾਸਤਵਿਕਤਾ ਨੂੰ ਪਕੜਨ ਦੇ ਸਮਰੱਥ ਨਹੀਂ। ਇਸ ਦੇ ਅਸਲੇ ਨੂੰ ਅਧਿਆਤਮਕ ਸਾਧਨਾਂ ਰਾਹੀਂ ਗ੍ਰਹਿਣ ਕੀਤਾ ਜਾ ਸਕਦਾ ਹੈ। ਕਾਲ ਦਾ ਹਰ ਪਲ ਆਪਣੇ ਆਪ ਵਿਚ ਵਚਿੱਤਰ ਤੇ ਅਨੋਖਾ ਹੈ, ਜੋ ਕਿਸੇ ਹੋਰ ਪਲ ਨਾਲ ਨਹੀਂ ਰਲਦਾ। ਪਲਾਂ ਦੀ ਇਹ ਰੰਗ-ਰੰਗੀਨੀ, ਕਾਲ ਦਾ ਇਹ 'ਤਾਲ' ਜਾਂ ਇਸ ਦੀ 'ਲੈਅ' ਭਾਰਤੀ ਧਾਰਨਾ ਦਾ ਖ਼ਾਸਾ ਹੈ।

## 'ਅਕਾਲ' ਸ਼ਬਦ ਦੇ ਅਰਥ

'ਮਹਾਨਕੋਸ਼' ਅਨੁਸਾਰ ਅਕਾਲ ਦੇ ਸੰਗਿਆ ਰੂਪ ਵਿਚ ਅਰਥ ਹਨ, ਵਾਹਿਗੁਰੂ, ਜੋ ਅਬਿਨਾਸੀ ਹੈ, ਜਿਸ ਦਾ ਕਦੇ ਕਾਲ ਨਹੀਂ ਅਤੇ ਜਿਸ ਤੇ ਕਾਲ (ਸਮੇਂ) ਦਾ ਕੋਈ ਅਸਰ ਨਹੀਂ।[18] ਇਸ ਦੇ ਅਰਥ ਬੁਰਾ ਸਮਾਂ, ਦੁਕਾਲ, ਦੁਰਭਿਖ, ਮੌਤ ਦਾ ਵੇਲਾ, ਅੰਤ ਸਮਾਂ, ਚਿਰੰਜੀਵੀ, ਬੇਮੌਕਾ ਵੀ ਦੱਸੇ ਹਨ। ਕੁਝ ਵਿਦਵਾਨਾਂ ਨੇ ਮੂਲ ਮੰਤਰ ਦੇ ਪ੍ਰਸੰਗ ਵਿਚ 'ਅਕਾਲ' ਨੂੰ 'ਮੂਰਤਿ' ਪਦ ਦਾ ਵਿਸ਼ੇਸ਼ਣ ਮੰਨਿਆ ਹੈ, ਪਰ ਕੁਝ ਹੋਰ ਵਿਦਵਾਨ ਅਕਾਲ ਅਤੇ ਮੂਰਤਿ ਨੂੰ ਪਾਰਬ੍ਰਹਮ

ਦੇ ਦੋ ਸੁਤੰਤਰ ਗੁਣ ਮੰਨਦੇ ਹਨ। ਭਾਈ ਵੀਰ ਸਿੰਘ ਅਨੁਸਾਰ 'ਅਕਾਲ' ਦਾ ਅਰਥ ਹੈ, ਕਾਲ-ਰਹਿਤ, ਜਿਸ ਦਾ ਕਾਲ ਵਿਨਾਸ਼ ਨਾ ਕਰ ਸਕਦਾ ਹੋਵੇ।[19]

ਪ੍ਰੋਫ਼ੈਸਰ ਸਾਹਿਬ ਸਿੰਘ ਅਨੁਸਾਰ ਅਕਾਲ ਦਾ ਅਰਥ ਕਾਲ ਤੋਂ ਪਰ੍ਹੇ (ਜਿਸ ਦਾ ਸਰੀਰ ਨਾਸ ਰਹਿਤ) ਹੈ।[20] ਪ੍ਰੋਫ਼ੈਸਰ ਸ਼ੇਰ ਸਿੰਘ ਨੇ ਵੀ ਅਜਿਹੇ ਹੀ ਅਰਥ ਕੀਤੇ ਹਨ। ਉਹਨਾਂ ਨੇ ਕੁਝ ਟੀਕਾਕਾਰਾਂ ਵੱਲੋਂ ਅਕਾਲ ਦੇ ਅਰਥ 'ਮੌਤ ਰਹਿਤ' ਤੇ 'ਅਮਰ' ਨੂੰ ਸਵੀਕਾਰ ਨਹੀਂ ਕੀਤਾ ਅਤੇ ਮੌਤ ਨੂੰ ਕਾਲਮਈ ਘਟਨਾ ਦੱਸਦੇ ਹੋਏ ਅਕਾਲ ਦਾ ਅਰਥ ਸਮੇਂ ਤੋਂ ਰਹਿਤ ਤੇ ਸਮੇਂ ਦੀ ਪਾਬੰਦੀ ਤੋਂ ਮੁਕਤ ਬਿਆਨਿਆ ਹੈ। ਅਕਾਲ ਨੂੰ ਕਾਲ ਦਾ ਕਰਤਾ ਦੱਸਿਆ ਹੈ।[21] ਸੋਢੀ ਹਜ਼ਾਰਾ ਸਿੰਘ ਅਨੁਸਾਰ ਅਕਾਲ 'ਸਤਿ, ਤਿੰਨ ਕਾਲਾ ਸੱਚ ਹੈ ਜੋ ਭੂਤ, ਵਰਤਮਾਨ ਤੇ ਭਵਿਖ ਵਿਚ ਵਿਦਮਾਨ ਰਹਿਣ ਵਾਲੀ ਹਸਤੀ ਹੈ।[22] ਡਾ. ਜਗਜੀਤ ਸਿੰਘ ਅਨੁਸਾਰ ਅਕਾਲ ਦਾ ਭਾਵ ਕਾਲ ਰਹਿਤ ਹੈ। ਇਹ ਪਾਰਬ੍ਰਹਮ ਦੀ ਸਦੀਵਤਾ ਨੂੰ ਪ੍ਰਗਟ ਕਰਦਾ ਹੈ ਜੋ ਸਮੇਂ ਦੀ ਸੀਮਾ ਤੋਂ ਮੁਕਤ ਹੈ।[23]

ਕੁਝ ਵਿਦਵਾਨਾਂ ਨੇ ਅਕਾਲ ਨੂੰ ਨਿਰਗੁਣੀ ਜਾਂ ਅਪਰੰਪਰ ਅਰਥਾਂ ਵਿਚ ਲਿਆ ਹੈ। ਡਾ. ਵਜ਼ੀਰ ਸਿੰਘ ਅਨੁਸਾਰ, ਅਕਾਲ ਕਾਲ ਚੱਕਰ ਤੋਂ ਉਪਰ ਅਗੋਚਰ ਸਤਿ ਹੈ ਅਤੇ ਸਦੀਵਤਾ ਦਾ ਅਰਥ ਦਿੰਦਾ ਹੈ।[24] ਡਾ. ਤਾਰਨ ਸਿੰਘ ਨੇ ਅਕਾਲ ਨੂੰ 'ਨਿਰਗੁਣ ਸ਼ਕਤੀ ਦਾ ਸੂਚਕ' ਕਿਹਾ ਹੈ।[25]

ਪਰੰਤੂ ਅਕਾਲ ਨੂੰ ਕੇਵਲ ਨਿਰਗੁਣਤਾ ਦਾ ਵਿਸ਼ੇਸ਼ਣ ਦੇਣਾ ਠੀਕ ਨਹੀਂ। ਗੁਰਮਤਿ ਵਿਚ ਸਰਗੁਣ ਪਰਮਾਤਮਾ ਵੀ ਅਕਾਲੀ ਸ਼ਕਤੀ ਦਾ ਪ੍ਰਕਾਸ਼ ਹੈ। ਪਰਮੇਸ਼ਰ ਜਿੱਥੇ ਪਰਾਕਾਲੀ ਜਾਂ ਕਾਲਾਤੀਤ ਹੈ, ਉਥੇ ਸਰਬਕਾਲੀ ਵੀ ਹੈ। 'ਅਕਾਲ ਉਸਤਤਿ' ਵਿਚ ਅਕਾਲ ਦੇ ਅਰਥ ਤ੍ਰੈਕਾਲ ਸਦੈਵ ਹਸਤੀ ਅਤੇ ਤ੍ਰੈਕਾਲ ਅਤੀਤ ਹਸਤੀ ਦੋਵੇਂ ਅੰਕਿਤ ਹਨ। ਇਸ ਪੱਖੋਂ ਅਕਾਲ ਦਾ ਭਾਵ ਕਾਲਮੁਕਤ ਨਿਰਗੁਣ ਸਰਗੁਣ ਪਰਮਾਤਮਾ ਤੋਂ ਹੈ।

ਵੀ. ਐਸ. ਆਪਟੇ,[26] ਮੋਨੀਅਰ ਵਿਲੀਅਮਜ਼,[27] ਅਤੇ ਸੂਰਯਕਾਂਤ[28] ਅਨੁਸਾਰ ਅਕਾਲ ਦੇ ਅਰਥ ਹਨ – ਗਲਤ ਜਾਂ ਬੁਰਾ ਸਮਾਂ, ਖੋਟੇ ਦਿਨ, ਬੇਮੌਸਮਾ, ਬੇਵਕਤਾ ਕਾਲ ਪੈ ਜਾਣਾ ਆਦਿ। ਪਰ ਗੁਰੂ ਗ੍ਰੰਥ ਸਾਹਿਬ ਜਾਂ ਦਸਮ ਗ੍ਰੰਥ ਵਿਚ ਅਕਾਲ ਦੇ ਅਜਿਹੇ ਅਰਥ ਨਹੀਂ ਮਿਲਦੇ।

ਕੁਝ ਕੋਸ਼ਾਂ ਵਿਚ ਅਕਾਲ ਦੇ ਅਰਥ ਉਪਰੋਕਤ ਅਰਥਾਂ ਦੇ ਨਾਲ-ਨਾਲ ਕਾਲਾਤੀਤ ਪਰਮਾਤਮਾ, ਅਬਿਨਾਸ਼ੀ, ਪਰਮੇਸ਼ਰ ਕੀਤੇ ਹਨ। ਅਕਾਲ ਦੇ ਅਰਥ ਅਯੋਗ ਜਾਂ ਅਨਿੱਤ ਕਾਲ, ਕੁਸਮਾਂ, ਅਨਅਵਸਰ, ਅਸ਼ੁਭ ਕਾਲ, ਕਾਲ ਤੋਂ ਪਰੇ ਪਰਮਾਤਮਾ ਵੀ ਹਨ। ਅਕਾਲ ਦੇ ਅਰਥ, ਜਿਸ ਦਾ ਕਾਲ ਨਾ ਆ ਸਕੇ, ਭਾਵ ਮਿਰਤੂ ਨਾ ਹੋ ਸਕੇ, ਅਬਿਨਾਸ਼ੀ ਆਦਿ ਵੀ ਕੀਤੇ ਗਏ ਹਨ।[29]

ਅਕਾਲ ਸ਼ਬਦ ਦਾ ਅੰਗਰੇਜ਼ੀ ਵਿਚ ਅਨੁਵਾਦ timeless ਕੀਤਾ ਜਾਂਦਾ ਹੈ। Eternal ਸ਼ਬਦ ਵੀ ਇਸ ਦੇ ਪਰਿਆਇ ਵਜੋਂ ਵਰਤਿਆ ਗਿਆ ਮਿਲਦਾ ਹੈ ਜਿਸ ਦੇ ਅਰਥ ਹਨ [1] ਆਰੰਭ ਤੋਂ ਬਿਨਾਂ, ਸਾਰੇ ਕਾਲਾਂ ਵਿਚ ਹੋਂਦ ਰੱਖਣ ਵਾਲਾ ਅਨੰਤ [2] ਅਕਾਲ, ਹਮੇਸ਼ਾ ਇਕਸਾਰ, ਹਮੇਸ਼ ਸਤਿ, ਅਪਰਿਵਰਤਿਤ ਸਿਧਾਂਤ, [3] ਹਮੇਸ਼ ਆਉਣ ਜਾਣ ਵਾਲਾ, ਅਰੁਕ [4] ਜੋ ਅਕਸਰ ਵਰਤਦਾ ਰਹਿੰਦਾ ਹੋਵੇ।[30]

ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਦੇ ਅਨੇਕ ਸੰਕੇਤ ਹਨ ਜੋ ਪਰਮ ਸ਼ਕਤੀ ਦੇ ਵੱਖ-ਵੱਖ ਪਹਿਲੂਆਂ ਦੇ ਸੂਚਕ ਹਨ। ਅਕਾਲ ਕਿਸੇ ਦੁਆਰਾ ਥਾਪਿਆ ਨਹੀਂ ਜਾ ਸਕਦਾ, ਸਿਰਜਿਆ ਨਹੀਂ ਜਾ ਸਕਦਾ, ਸਗੋਂ ਆਪਣੇ ਆਪ ਆਪਣਾ ਪ੍ਰਕਾਸ਼ ਕਰਦਾ ਹੈ।[31] ਅਕਾਲੀ ਨਿਰਗੁਣਤਾ ਕਦੋਂ ਸਰਗੁਣਤਾ ਵਿਚ ਸਥਾਪਿਤ ਹੋਈ, ਕੋਈ ਨਹੀਂ ਜਾਣ ਸਕਦਾ।[32] ਰਚਨਾ, ਕਰਤਾਰ ਜਿੱਡੀ ਨਹੀਂ। ਕੋਈ ਅਕਾਲ ਜਿੱਡੀ ਹੀ ਸ਼ਕਤੀ ਹੋਵੇ ਤਾਂ ਹੀ ਉਸ ਨੂੰ ਜਾਣ ਸਕੇ। ਕੋਈ ਅਕਾਲੀ ਸ਼ਖ਼ਸੀਅਤ ਹੀ ਅਕਾਲ ਨੂੰ ਜਾਣ ਸਕਦੀ ਹੈ।[33]

ਅਕਾਲ ਖ਼ੁਦ ਸਾਰੇ ਜਗਤ ਨੂੰ ਨਿਹਾਰ ਰਿਹਾ ਹੈ, ਪਰਖ ਨਿਰਖ ਰਿਹਾ ਹੈ, ਨਿਯੰਤ੍ਰਣ ਕਰ ਰਿਹਾ ਹੈ, ਪਰ ਆਪ ਉਹ ਅਦ੍ਰਿਸ਼ਟ ਹੈ, ਅਮੂਰਤ ਹੈ।[34] ਗੁਰੂ ਗ੍ਰੰਥ ਸਾਹਿਬ ਵਿਚ ਅਕਾਲੀ ਬਣਨ ਦੀ ਵਿਧੀ ਵੀ ਦਰਸਾਈ ਹੈ।[35] ਜੇ ਪ੍ਰਭੂ ਦੀ ਆਰਾਧਨਾ ਨਹੀਂ ਕੀਤੀ, ਬਖ਼ਸ਼ਿਸ਼ ਹਾਸਲ ਨਹੀਂ ਹੋਈ ਤਾਂ ਅਕਾਲੀ ਨਹੀਂ ਬਣਿਆ ਜਾ ਸਕਦਾ। ਕਰੋੜਾਂ ਸਾਲਾਂ ਦੀ ਉਮਰ ਵੀ ਇਸ ਪੱਖੋਂ ਅਰਥਹੀਣ ਹੈ। ਜਿਹਨਾਂ ਜੀਵਾਂ ਨੇ ਸੱਚ ਦਾ ਅੰਮ੍ਰਿਤ ਪੀ ਲਿਆ, ਕਾਲ ਉਹਨਾਂ ਦੇ ਨਜ਼ਦੀਕ ਨਹੀਂ ਅਪੜ ਸਕਦਾ। ਅਜਿਹੇ ਵਿਅਕਤੀ ਕੇਵਲ ਆਪ ਕਾਲ-ਮੁਕਤ ਨਹੀਂ ਹੁੰਦੇ ਸਗੋਂ ਜਗਤ ਉਹਨਾਂ ਦੀ ਰਹਿਨੁਮਾਈ ਕਬੂਲ ਕੇ ਅਮਰਾਪਦ ਹਾਸਲ ਕਰਦਾ ਹੈ।[36]

ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚ ਵਰਤੇ ਗਏ 'ਅਕਾਲ' ਸ਼ਬਦ ਦੀ ਵਿਆਖਿਆ ਅਨੇਕ ਪੱਖਾਂ ਤੋਂ ਕੀਤੀ ਗਈ ਹੈ। ਉਹ ਸਰਬਕਾਲੀ ਵੀ ਹੈ ਤੇ ਕਾਲਾਤੀਤ ਵੀ। ਪਰਮ ਹਸਤੀ ਸਮੇਂ, ਸਥਾਨ ਦੀਆਂ ਸੀਮਾਵਾਂ ਤੋਂ ਮੁਕਤ ਵੀ ਹੈ ਤੇ ਸਮੇਂ ਸਥਾਨ ਦੀ ਸਿਰਜਣਾ ਕਰਨ ਵਾਲੀ ਵੀ ਹੈ। ਉਹ ਕਾਲ ਤੋਂ ਪਹਿਲਾਂ ਵੀ ਸੀ ਤੇ ਕਾਲ ਤੋਂ ਪਿੱਛੋਂ ਵੀ ਰਹੇਗਾ। ਵਾਸਤਵ ਵਿਚ ਉਹ 'ਪਹਿਲਾਂ', 'ਹੁਣ' ਅਤੇ 'ਬਾਦ' ਦੀਆਂ ਸੰਕਲਪਨਾਵਾਂ ਤੋਂ ਪਰੇ ਪਰੇਰੇ ਦੀ ਅਨੰਤ, ਅਮਰ ਸ਼ਕਤੀ ਦਾ ਪ੍ਰਕਾਸ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਦੀ ਏਕਤਾ ਉੱਤੇ ਸਮੁੱਚਾ ਚਿੰਤਨ ਕੇਂਦਰਿਤ ਕੀਤਾ ਗਿਆ ਹੈ। ਅਕਾਲ ਉਸਤਤਿ ਵਿਚ ਗੁਰੂ ਗੋਬਿੰਦ ਸਿੰਘ ਨੇ ਵੀ ਅਕਾਲ ਦਾ ਵਿਸ਼ੇਸ਼ ਗੁਣ ਏਕੰਕਾਰ ਦਰਸਾਇਆ ਹੈ। ਉਹ ਸਭ ਦਾ ਮੁੱਢ ਹੈ। ਦੇਹਾਂ ਅਤੇ ਵਿਦੇਹਾਂ ਸਭਨਾਂ ਦਾ ਸਰੋਤ ਹੈ। ਚੌਦ੍ਹਾਂ ਲੋਕਾਂ ਵਿਚ ਉਸ ਦੀ ਜੋਤ ਦਾ ਪ੍ਰਕਾਸ਼ ਹੋ ਰਿਹਾ ਹੈ।[37]

## ਕਾਲ ਦੀਆਂ ਇਕਾਈਆਂ

ਭਾਰਤੀ ਅਤੇ ਪੱਛਮੀ ਚਿੰਤਨ ਵਿਚ ਕਾਲ ਦੀ ਵੰਡ ਨਿੱਕੀਆਂ-ਵੱਡੀਆਂ ਇਕਾਈਆਂ ਰਹੀਂ ਕੀਤੀ ਗਈ ਹੈ।

ਜੈਨ ਦਾਰਸ਼ਨਿਕਾਂ ਨੇ ਕਾਲ ਦੀ ਪ੍ਰਕਾਰ-ਵੰਡ ਚਾਰ ਭਾਗਾਂ ਵਿਚ ਕੀਤੀ ਹੈ :

[1] ਪ੍ਰਮਾਣ ਕਾਲ

[2] ਯਥਾਉਨਿੱਵ੍ਰਿਤਿ ਕਾਲ

[3] ਮਰਣਕਾਲ

[4] ਅੱਦਾ ਕਾਲ

ਕਾਲ ਦੁਆਰਾ ਕਿਉਂਕਿ ਪਦਾਰਥ ਮਾਪੇ ਜਾਂਦੇ ਹਨ, ਇਸ ਕਰਕੇ ਇਸ ਨੂੰ ਪ੍ਰਮਾਣ-

ਕਾਲ ਕਿਹਾ ਜਾਂਦਾ ਹੈ। ਜੀਵਨ ਅਤੇ ਮੌਤ ਵੀ ਕਾਲ ਸਾਪੇਖ ਹਨ, ਇਸ ਲਈ ਜੀਵਨ ਦੇ ਉੱਥਾਨ ਨੂੰ ਯਥਾਉਨਿੱਵ੍ਰਿਤਿ ਕਾਲ ਅਤੇ ਉਸ ਦੇ ਅੰਤ ਨੂੰ ਮਰਣ ਕਾਲ ਕਿਹਾ ਜਾਂਦਾ ਹੈ। ਸੂਰਜ ਚੰਦ ਆਦਿ ਦੀ ਗਤੀ ਨਾਲ ਸੰਬੰਧ ਰਖਣ ਵਾਲਾ ਕਾਲ ਅੱਦਾ ਕਾਲ ਅਖਵਾਉਂਦਾ ਹੈ। ਕਾਲ ਦਾ ਪ੍ਰਧਾਨ ਰੂਪ ਅੱਦਾ ਕਾਲ ਹੀ ਹੈ। ਬਾਕੀ ਤਿੰਨ ਇਸੇ ਦੇ ਵਸ਼ਿਸ਼ਟ ਰੂਪ ਹਨ। ਅੱਦਾ ਕਾਲ ਵਿਵਹਾਰਿਕ ਹੈ। ਇਹ ਮਨੁੱਖ ਲੋਕ ਵਿਚ ਵੀ ਹੁੰਦਾ ਹੈ। ਇਸ ਲਈ ਮਨੁੱਖ ਲੋਕ ਨੂੰ 'ਸਮਾ ਖੇਤਰ' ਕਿਹਾ ਜਾਂਦਾ ਹੈ। ਨਿਸ਼ਚੇਕਾਲ ਜੀਵ ਅਜੀਵ ਦਾ ਪਰਿਆਇ ਹੈ। ਇਹ ਲੋਕ ਅਲੋਕ ਵਿਆਪੀ ਹੈ। ਉਸ ਦੇ ਵਿਭਾਗ ਨਹੀਂ ਹੁੰਦੇ। ਸਮੇਂ ਤੋਂ ਲੈ ਕੇ ਪੁਦਗਲ ਤਕ ਦੇ ਜਿੰਨੇ ਵਿਭਾਗ ਹਨ, ਉਹ ਸਭ ਅੱਦਾ ਕਾਲ ਦੇ ਹਿੱਸੇ ਹਨ। ਇਸ ਦਾ ਸਰਵ-ਸੂਖਮ ਭਾਗ ਸਮਾਂ ਅਖਵਾਉਂਦਾ ਹੈ। ਇਹ ਅਖੰਡ ਹੁੰਦਾ ਹੈ।

ਇਕ ਸ਼ਕਤੀਸ਼ਾਲੀ ਜੁਲਾਹਾ ਇਕ ਝਟਕੇ ਨਾਲ ਮੋਟੇ ਕਪੜੇ ਨੂੰ ਪਾੜ ਕੇ ਦੋ ਟੋਟੇ ਕਰ ਦਿੰਦਾ ਹੈ। ਪ੍ਰਤੀਤ ਹੁੰਦਾ ਹੈ ਕਿ ਕੱਪੜਾ ਇਕਦਮ ਵਿਭਾਜਿਤ ਹੋ ਗਿਆ। ਪਰ ਅਜਿਹਾ ਨਹੀਂ ਹੋਇਆ। ਪਹਿਲੋਂ ਉਪਰਲਾ ਹਿੱਸਾ, ਉਪਰਲੇ ਹਿੱਸੇ ਵਿਚ ਵੀ ਪਹਿਲੋਂ ਉਪਰਲੀ ਮੋਟੀ ਤੰਦ, ਉਪਰਲੀ ਮੋਟੀ ਤੰਦ ਵਿਚੋਂ ਵੀ ਪਹਿਲੋਂ ਸਭ ਤੋਂ ਉਪਰਲਾ ਰੇਸ਼ਾ ਟੁੱਟਿਆ ਤੇ ਕ੍ਰਮਵਾਰ ਇਹ ਕ੍ਰਿਆ ਹੇਠਾਂ ਤਕ ਚੱਲੀ। ਵਸਤਰ ਫਟਣ ਵਿਚ ਕਾਲ ਭੇਦ ਹੁੰਦਾ ਹੈ। ਕੱਪੜੇ ਦੀ ਤੰਦ ਦਾ ਪਹਿਲਾ ਨਿੱਕਾ ਰੇਸ਼ਾ ਟੁੱਟਣ ਵਿਚ ਜਿੰਨਾ ਚਿਰ ਲਗਦਾ ਹੈ, ਉਸ ਦਾ ਅਸੰਖਵਾਂ ਭਾਗ, ਯਾਨੀ ਕਿ ਅਤਿਅੰਤ ਸੂਖਮ ਅੰਸ਼ ਸਮਾਂ ਅਖਵਾਉਂਦਾ ਹੈ। ਜੈਨ ਦਰਸ਼ਨ ਵਿਚ ਕਾਲ ਦੀਆਂ ਕੁਝ ਇਕਾਈਆਂ ਵਿਚ ਹਨ :

| | |
|---|---|
| 7 ਪ੍ਰਾਣ | – ਇਕ ਸਤੋਕ |
| 7 ਸਤੋਕ | – ਇਕ ਲਵ |
| 38 ½ ਲਵ | – ਇਕ ਘੜੀ (24 ਮਿੰਟ) |
| 77 ਲਵ | – ਦੋ ਘੜੀ ਜਾਂ ਇਕ ਮਹੂਰਤ |
| 30 ਮਹੂਰਤ | – ਇਕ ਦਿਨ ਰਾਤ (ਅਹੋਰਾਤ੍ਰੀ) |
| 15 ਦਿਨ | – ਇਕ ਪੱਖ |
| 2 ਪੱਖ | – ਇਕ ਮਾਸ |
| 2 ਮਾਸ | – ਇਕ ਰੁੱਤ |
| 3 ਰੁੱਤ | – ਇਕ ਆਇਨ |
| 2 ਆਇਨ | – ਇਕ ਵਰ੍ਹਾ |
| 5 ਵਰ੍ਹੇ | – ਇਕ ਯੁੱਗ |
| 70 ਲੱਖ ਕਰੋੜ, 56 ਹਜ਼ਾਰ ਕਰੋੜ ਵਰ੍ਹੇ | – ਇਕ ਪੂਰਵ |
| ਅਸੰਖ ਵਰ੍ਹੇ | – ਇਕ ਪਾਲਯੋਪਮ |
| 10 ਕਰੋੜਾ ਕਰੋੜ ਪਾਲਯੋਪਮ | – ਇਕ ਸਾਗਰ |
| 20 ਕਰੋੜਾ ਕਰੋੜ ਸਾਗਰ | – ਇਕ ਕਾਲ ਚੱਕਰ |

ਅਨੰਤ ਕਾਲ ਚੱਕਰ — ਇਕ ਪੁਦਗਲ ਪਰਾਵਰਤਨ[38]

'ਅਲਹਿੰਦ' ਦੇ ਕਰਤਾ ਵਕਤ ਭਾਰਤ ਵਿਚ ਕਾਲ ਦੀਆਂ ਨਿਮਨਲਿਖਤ ਇਕਾਈਆਂ ਪ੍ਰਚਲਿਤ ਸਨ।[39]

| | | |
|---|---|---|
| 1 ਘੜੀ | — | 16 ਕਲਾ |
| 1 ਕਲਾ | — | 30 ਕਾਸ਼ਠਾ |
| 1 ਕਾਸ਼ਠਾ | — | 30 ਨਿਮੇਖ |
| 1 ਨਿਮੇਖ | — | 3 ਲਵ |
| 1 ਲਵ | — | 2 ਤਰੁਟੀ |
| 1 ਤਰੁਟੀ | — | 8 ਅਣੂੰ |

ਹਰ ਇਕ ਮਿੰਟ, ਸਕਿੰਟਾਂ ਵਿਚ ਵੰਡਿਆ ਹੋਇਆ ਸੀ ਜਿਸ ਨੂੰ ਚਸ਼ਕ ਜਾਂ ਦਖਕ ਜਾਂ ਵਿਘਟਕਾ ਆਖਿਆ ਜਾਂਦਾ ਸੀ :

| | | |
|---|---|---|
| 1 ਵਿਘਟਕਾ | — | 6 ਪ੍ਰਾਣ ਜਾਂ ਸੁਆਸ |
| 1 ਘੜੀ | — | 60 ਵਿਨਾੜੀ ਜਾਂ 24 ਸਕਿੰਟ |
| 15 ਸਕਿੰਟ | — | 1 ਛਿਣ |
| 1 ਚਸ਼ਕ | — | 1 ਸਕਿੰਟ |

ਵਾਯੂ ਪੁਰਾਣ[40] ਵਿਚ ਕਾਲ ਇਕਾਈਆਂ ਦਾ ਜ਼ਿਕਰ ਆਇਆ ਹੈ :

| | | |
|---|---|---|
| 1 ਮਹੁਰਾ | — | 30 ਕਲਾ |
| 1 ਕਲਾ | — | 30 ਕਾਸ਼ਠਾ |
| 1 ਕਾਸ਼ਠਾ | — | 15 ਨਿਮਖ |

ਵਿਸ਼ਣੂੰ ਪੁਰਾਣ[41] ਵਿਚ ਨਿਮਨਲਿਖਤ ਕਾਲ ਪ੍ਰਮਾਣ ਦਿੱਤੇ ਗਏ ਹਨ :

| | | |
|---|---|---|
| 15 ਨਿਮਖ | — | 1 ਕਾਸ਼ਠਾ |
| 30 ਕਾਸ਼ਠਾ | — | 1 ਕਲਾ |
| 20 ਕਲਾ | — | 1 ਮਹੂਰਤ |
| 60 ਮਹੂਰਤ | — | 1 ਦਿਨ ਰਾਤ |
| 15 ਦਿਨ ਰਾਤ | — | 1 ਪੱਖ |
| 2 ਪੱਖ | — | 1 ਮਹੀਨਾ |
| 2 ਮਹੀਨੇ | — | 1 ਰੁੱਤ |
| 6 ਮਹੀਨੇ | — | 1 ਆਇਨ |
| 2 ਆਇਨ | — | 1 ਵਰ੍ਹਾ |

ਅਮਰਕੋਸ਼[42] ਅਨੁਸਾਰ :

16 ਨਿਮਖ — 1 ਕਾਸ਼ਠਾ

| | |
|---|---|
| 30 ਕਾਸ਼ਠਾ | – 1 ਕਲਾ |
| 30 ਕਲਾ | – 1 ਛਿਣ |
| 12 ਛਿਣ | – 1 ਮਹੂਰਤ |
| 30 ਮਹੂਰਤ | – 1 ਦਿਨ ਰਾਤ (ਅਹੋਰਾਤ੍ਰ) |
| 15 ਅਹੋਰਾਤ੍ਰ | – 1 ਪੱਖ |
| 2 ਪੱਖ | – 1 ਮਹੀਨਾ |
| 2 ਮਹੀਨੇ | – 1 ਰੁੱਤ |
| 3 ਰੁੱਤ | – 1 ਆਇਨ |
| 2 ਆਇਨ | – 1 ਸਾਲ |

ਜਯੋਤਿਸ਼ ਪ੍ਰਭਾਕਰ[43] ਦੀਆਂ ਕਾਲ ਇਕਾਈਆਂ ਤੇ ਵੀ ਨਜ਼ਰ ਮਾਰ ਲੈਣੀ ਉਚਿੱਤ ਹੋਵੇਗੀ :

| | |
|---|---|
| 15 ਨਿਮਖ | – 1 ਵਿਸਾ |
| 15 ਵਿਸੇ | – 1 ਚਸਾ |
| 30 ਚਸੇ | – 1 ਪਲ |
| 60 ਪਲ | – 1 ਘੜੀ |
| 8 ਘੜੀ | – 1 ਪਹਿਰ |
| 8 ਪਹਿਰ ਜਾਂ 64 ਘੜੀ | – 1 ਦਿਨ ਰਾਤ |

ਹਿੰਦੂ ਸਿੱਖ, ਸੂਰਜ ਉਦੇ ਹੋਣ ਤੋਂ ਲੈ ਕੇ ਅਗਲੇ ਸੂਰਜ ਉਦੇ ਹੋਣ ਤਕ ਇਕ ਦਿਵਸ (ਦਿਨ-ਰਾਤ) ਗਿਣਦੇ ਹਨ। ਮੁਸਲਮਾਨ ਸ਼ਾਮ ਤੋਂ ਲੈ ਕੇ ਦੂਜੀ ਸ਼ਾਮ ਤਕ ਦਿਨ-ਰਾਤ ਸਮਝਦੇ ਹਨ। ਈਸਾਈ ਅੱਧੀ ਰਾਤ ਤੋਂ ਦੂਜੀ ਅੱਧੀ ਰਾਤ ਤਕ ਦਿਨ ਰਾਤ ਮੰਨਦੇ ਹਨ। ਅੱਜਕਲ੍ਹ ਈਸਾਈ ਮਤ ਵਾਲਾ ਦਿਨ-ਰਾਤ ਹੀ ਸਵੀਕਾਰ ਕੀਤਾ ਜਾਂਦਾ ਹੈ ਤੇ ਰਾਤੀਂ ਬਾਰ੍ਹਾਂ ਵਜੇ ਉਪਰੰਤ ਘੜੀਆਂ ਦਿਨ ਤਰੀਕ ਬਦਲਦੀਆਂ ਹਨ।

ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ, 432X$10^7$ ਮਨੁੱਖੀ ਵਰ੍ਹਿਆਂ ਦੇ ਬਰਾਬਰ ਦਾ ਹੁੰਦਾ ਹੈ। ਯੁਗ ਅਤੇ ਕਲਪ, ਕਾਲ ਦੀਆ ਵੱਡੀਆਂ ਇਕਾਈਆਂ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕਿਉਂਕਿ ਕਾਲ ਦੀਆਂ ਛੋਟੀਆਂ ਇਕਾਈਆਂ ਦਾ ਵੀ ਅਤੇ ਯੁਗਾਂ ਦਾ ਵੀ ਜ਼ਿਕਰ ਆਇਆ ਹੈ ਇਸ ਕਰਕੇ ਯੁਗਾਂ ਦੀ ਕਾਲ ਅਵਧੀ ਉੱਤੇ ਝਾਤ ਮਾਰਨੀ ਅਨੁਚਿਤ ਨਹੀਂ।

ਯੁਗ ਚਾਰ ਮੰਨੇ ਗਏ ਹਨ : ਸਤਿ, ਤ੍ਰੇਤਾ, ਦੁਆਪਰ ਅਤੇ ਕਲਿ। ਯੁਗ ਦੇ ਆਰੰਭ ਦੇ ਸਮੇਂ ਨੂੰ 'ਸੰਧਯਾ' ਅਤੇ ਸਮਾਪਤੀ ਦੇ ਸਮੇਂ ਨੂੰ 'ਸੰਧਯਾਂਸ਼' ਕਿਹਾ ਜਾਂਦਾ ਹੈ। ਸੰਧਯਾ ਅਤੇ ਸੰਧਯਾਂਸ਼ ਦੀ ਕਾਲ ਅਵਧੀ ਪੂਰੇ ਯੁਗ ਦਾ ਦਸਵਾਂ ਹਿੱਸਾ ਹੁੰਦੀ ਹੈ। ਯੁਗਾਂ ਦੀ ਕਾਲ ਅਵਧੀ ਨਿਮਨ ਅਨੁਸਾਰ ਹੈ। ਗਿਣਤੀ ਵਰ੍ਹਿਆਂ ਵਿਚ ਦਿੱਤੀ ਗਈ ਹੈ ਪਰ ਇਹ ਵਰ੍ਹੇ ਦੈਵੀ-ਵਰ੍ਹੇ ਹਨ ਤੇ ਇਹਨਾਂ ਦੀ ਲੰਬਾਈ ਜੇ ਮਨੁੱਖੀ ਸਾਲਾਂ ਵਿਚ ਮਾਪਣੀ ਹੋਵੇ ਤਾਂ ਉਪਰ ਦੱਸੀ ਮਿਣਤੀ (ਭਾਵ 1 ਬ੍ਰਹਮ ਦਿਨ = 432X$10^7$ ਮਨੁੱਖ ਸਾਲ) ਅਨੁਸਾਰ ਕਰ ਸਕਦੇ ਹਾਂ :

| | | | |
|---|---|---|---|
| (ੳ) | ਸਤਿਯੁਗ | 4,000 | ਸਾਲ |
| | ਸੰਧਯਾ | 400 | ਸਾਲ |
| | ਸੰਧਯਾਂਸ਼ | 400 | ਸਾਲ |
| | ਕੁਲ | 4,800 | ਸਾਲ |
| (ਅ) | ਤ੍ਰੇਤਾ ਯੁਗ | 3,000 | ਸਾਲ |
| | ਸੰਧਯਾ | 300 | ਸਾਲ |
| | ਸੰਧਯਾਂਸ਼ | 300 | ਸਾਲ |
| | ਕੁਲ | 3,600 | ਸਾਲ |
| (ੲ) | ਦੁਆਪਰ | 2,000 | ਸਾਲ |
| | ਸੰਧਯਾ | 200 | ਸਾਲ |
| | ਸੰਧਯਾਂਸ਼ | 200 | ਸਾਲ |
| | ਕੁਲ | 2,400 | ਸਾਲ |
| (ਸ) | ਕਲਿਯੁਗ | 1,000 | ਸਾਲ |
| | ਸੰਧਯਾ | 100 | ਸਾਲ |
| | ਸੰਧਯਾਂਸ਼ | 100 | ਸਾਲ |
| | ਕੁਲ | 1,200 | ਸਾਲ |

ਕਾਲ ਅਵਧੀਆਂ ਜਾਂ ਨਿੱਕੀਆਂ ਵੱਡੀਆਂ ਕਾਲ ਇਕਾਈਆਂ ਦਾ ਜ਼ਿਕਰ ਇੱਥੇ ਇਸ ਕਰਕੇ ਕਰਨਾ ਅਵੱਸ਼ਕ ਹੈ ਕਿ ਗੁਰੂ ਨਾਨਕ ਬਾਣੀ ਦੀ ਸੰਕੇਤਕ ਸ਼ਬਦਾਵਲੀ ਭਾਰਤੀ ਦਰਸ਼ਨ ਨੂੰ ਜਾਣਿਆਂ ਬਗੈਰ ਪੂਰੀ ਤਰ੍ਹਾਂ ਨਹੀਂ ਸਮਝੀ ਜਾ ਸਕਦੀ। ਗੁਰਬਾਣੀ ਨੇ ਕਾਲ-ਅਕਾਲ ਦਾ ਕੀ ਨਵਾਂ ਦ੍ਰਿਸ਼ਟੀਕੋਣ ਪ੍ਰਸਤੁਤ ਕੀਤਾ, ਇਹ ਨਿਰਣਾ ਅਗਲੇਰੇ ਅਧਿਆਵਾਂ ਵਿਚ ਕੀਤਾ ਜਾਵੇਗਾ। ਇਥੇ ਕਾਲ ਸੰਬੰਧੀ ਉਹਨਾਂ ਸੰਕੇਤਾਂ ਤੇ ਇਕਾਈਆਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ ਜਿਹਨਾਂ ਦਾ ਸਿੱਧਾ ਵਾਹ, ਗੁਰੂ ਨਾਨਕ ਬਾਣੀ ਨਾਲ ਹੈ।

ਰਿਗਵੇਦ ਵਿਚ ਰੱਥ ਦੇ ਪੋਲ ਨੂੰ ਯੁਗ ਆਖਦੇ ਸਨ ਜਿਸ ਨਾਲ ਘੋੜੇ ਬੰਨ੍ਹੇ ਜਾਂਦੇ ਸਨ।[44] ਵੈਦਿਕ ਸ਼ਬਦ 'ਯੁਗੇਵ', 'ਨਾਭੇਵ', ਤੋਂ ਭਾਵ ਜੋਤਰਾ ਜਾਂ ਧੁਰਾ ਹੈ। ਰਿਗਵੇਦ ਵਿਚ ਹੀ ਅੱਗੇ ਜਾ ਕੇ ਯੁਗ ਸ਼ਬਦ ਦੀ ਵਰਤੋਂ ਇਕ ਪੀਹੜੀ ਲਈ ਹੋਣ ਲੱਗ ਪਈ।[45] ਪਹਿਲੀ ਵਾਰ ਅਥਰਵਵੇਦ ਵਿਚ ਯੁਗ ਸ਼ਬਦ 'ਯੁਗਾਂ ਦੇ ਚੱਕਰ' ਅਰਥ ਵਿਚ ਵਰਤਿਆ ਗਿਆ। ਚਾਰ ਯੁਗਾਂ ਦਾ ਸਪਸ਼ਟ ਹਵਾਲਾ ਪਾਣਿਨੀ ਦੇ ਗ੍ਰੰਥ ਵਿਚ ਆਇਆ ਹੈ।[46] ਐਤ੍ਰੇਯ ਬ੍ਰਾਹਮਣ ਗ੍ਰੰਥ[47] ਵਿਚ ਯੁਗਾਂ ਦੀ ਤੁਲਨਾਂ ਚੌਪੜ ਦੀਆਂ ਨਰਦਾਂ ਨਾਲ ਕੀਤੀ ਗਈ ਹੈ। ਸਤਿ ਚਾਰ ਬਿੰਦੀਆਂ ਵਾਲਾ ਪਾਸਾ, ਤ੍ਰੇਤਾ ਤਿੰਨ, ਦੁਆਪਰ ਦੋ ਅਤੇ ਕਲਿ ਇਕ, ਭਾਵ ਸਭ ਤੋਂ ਘੱਟ ਗੁਣਾ ਵਾਲਾ ਹੈ। ਚਾਰੇ ਯੁਗਾਂ ਦੀ ਪ੍ਰਕ੍ਰਿਤੀ ਇਸ ਪ੍ਰਕਾਰ ਹੈ :

**[1] ਸਤਿਯੁਗ**

ਸਤਿਯੁਗ ਸੋਨੇ ਦਾ ਯੁਗ ਹੈ। ਇਸ ਸਰਵੋਤੱਮ ਯੁੱਗ ਵਿਚ ਲੋਕ ਹਮੇਸ਼ਾ ਨੇਕ ਕੰਮ ਕਰਦੇ ਸਨ। ਕਿਸੇ ਵਿਅਕਤੀ ਨੂੰ ਦੂਜੇ ਤੋਂ ਹਾਨੀ ਨਹੀਂ ਸੀ ਹੁੰਦੀ। ਕਾਮਨਾਵਾਂ ਦੀ ਪੂਰਤੀ ਲਈ ਵਧੇਰੇ ਯਤਨ ਨਹੀਂ ਕਰਨੇ ਪੈਂਦੇ ਸਨ। ਕਾਮਨਾਵਾਂ ਬਹੁਤ ਥੋੜ੍ਹੀਆਂ ਸਨ ਤੇ ਜਿੰਨੀਆਂ ਕੁ ਸਨ ਆਪਣੇਂ ਆਪ ਪੂਰੀਆਂ ਹੋ ਜਾਂਦੀਆਂ ਸਨ, ਝਗੜਾ, ਕਲੇਸ਼, ਸੰਕਟ, ਈਰਖਾ, ਅਭਿਮਾਨ, ਧੋਖਾ ਆਦਿ ਸ਼ਬਦ ਲੋਕਾਂ ਵਿਚ ਪ੍ਰਚਲਿਤ ਨਹੀਂ ਸਨ, ਕਿਉਂਕਿ ਅਜਿਹਾ ਕੁਝ ਹੈ ਹੀ ਨਹੀਂ ਸੀ। ਪੂਰਨ ਧਰਮ ਦੇ ਇਸ ਯੁਗ ਵਿਚ ਸਭ ਕੰਮ ਸ਼ਾਂਤੀ ਨਾਲ ਨਿਪਟ ਜਾਂਦੇ ਸਨ।

**[2] ਤ੍ਰੇਤਾ ਯੁਗ**

ਤ੍ਰੇਤਾ ਚਾਂਦੀ ਦਾ ਯੁੱਗ ਸੀ। ਯਗ ਹੋਣ ਲਗ ਪਏ। ਬਲੀਆਂ ਦੇਣ ਅਤੇ ਹੋਮ ਪੂਜਨ ਕਰਮ-ਕਾਂਡ ਸ਼ੁਰੂ ਹੋ ਗਏ। ਧਰਮ ਦਾ ਚੌਥਾ ਹਿੱਸਾ ਘੱਟ ਗਿਆ। ਲੋਕ ਭਾਵੇਂ ਸੱਚ ਹੀ ਬੋਲਦੇ ਸਨ, ਪਰ ਉਹ ਆਪਣੇ ਹਿਤ ਅਨੁਸਾਰ ਹੀ ਕਰਮ ਕਰਦੇ ਸਨ। ਧਰਮ ਦੇ ਤਿੰਨ ਚਰਨ ਰਹਿ ਗਏ। ਭਗਤੀ ਵੀ ਕਿਸੇ ਕਾਮਨਾ ਦੀ ਪੂਰਤੀ ਲਈ ਕੀਤੀ ਜਾਂਦੀ ਸੀ।

**[3] ਦੁਆਪਰ ਯੁਗ**

ਨੇਕੀ ਅੱਧੀ ਰਹਿ ਗਈ। ਸਤਿਯੁਗ ਵਿਚ ਇਕੋ ਵੇਦ ਸੀ, ਦੁਆਪਰ ਵਿਚ ਚਾਰ ਵੇਦ ਹੋ ਗਏ। ਕੋਈ ਆਖਦਾ ਸੀ ਚਾਰੇ ਵੇਦਾਂ ਦਾ ਪਾਠ ਕਰੋ, ਕੋਈ ਤਿੰਨ ਅਤੇ ਕੋਈ ਦੋ ਜਾਂ ਇਕ ਵੇਦ ਦਾ ਪਾਠ ਕਰਨ ਲਈ ਆਖਦਾ ਸੀ। ਕੁਝ ਆਖਣ ਲੱਗ ਪਏ, ਵੇਦਾਂ ਦਾ ਪਾਠ ਕਰੋ ਹੀ ਨਾ। ਝੂਠ ਬੋਲਿਆ ਜਾਣ ਲੱਗਾ। ਕਰਮ-ਕਾਂਡ ਜ਼ੋਰ ਫੜ ਗਿਆ। ਕੁਝ ਸਾਧੂ ਲੋਕ ਬਦੀ ਦਾ ਆਗਮਨ ਦੇਖ ਕੇ ਤਪ ਅਤੇ ਯਗ ਕਰਨ ਲੱਗੇ। ਸਵਰਗ ਦੀ ਕਾਮਨਾ ਲਈ ਭਗਤੀ ਕੀਤੀ ਜਾਣ ਲੱਗੀ। ਦੁਆਪਰ ਤਾਂਬੇ ਦਾ ਯੁਗ ਅਖਵਾਇਆ।

**[4] ਕਲਿਯੁਗ**

ਕਲਿਯੁਗ ਲੋਹੇ ਦਾ ਯੁਗ ਹੈ। ਨੇਕੀ ਕੇਵਲ ਚੌਥਾ ਹਿੱਸਾ ਰਹਿ ਗਈ। ਵੇਦ ਦੇ ਨਿਯਮ, ਸ਼ਾਸਤਰਾਂ ਦੀ ਸਿੱਖਿਆ, ਯਗ ਹੋਮ ਸਭ ਬੰਦ ਹੋ ਗਏ। ਮੁਸੀਬਤਾਂ ਸੰਤਾਪਾਂ ਨੇ ਲੋਕਾਂ ਨੂੰ ਘੇਰ ਲਿਆ। ਲੋਕਾਂ ਦੀ ਉਮਰ ਘੱਟ ਗਈ।

ਮਨੂ ਨੇ ਸਤਿਯੁਗ ਦੀ ਉਮਰ 400, ਤ੍ਰੇਤੇ ਦੀ 300, ਦੁਆਪਰ ਦੀ 200 ਅਤੇ ਕਲਿਯੁਗ ਦੀ 100 ਵਰ੍ਹੇ ਦੱਸੀ ਹੈ।[48]

ਗੁਰੂ ਨਾਨਕ ਦੇਵ ਨੇ ਉਪਰੋਕਤ ਕਾਲ ਵੰਡ ਨੂੰ ਸਵੀਕਾਰ ਨਹੀਂ ਕੀਤਾ, ਕਿਉਂਕਿ ਗੁਰੂ ਜੀ ਨੂੰ ਵਿਸ਼ਵਾਸ ਸੀ ਕਿ ਭਾਰਤੀ ਸਮਾਜ ਨੂੰ ਇਸ ਕਾਲ-ਵੰਡ ਨੇ ਭੁੰਜੇ ਲਾਹ ਦਿੱਤਾ ਸੀ। ਆਤਮ-ਵਿਸ਼ਵਾਸ ਉੱਡ ਗਿਆ, ਮਰਦਾਨਗੀ ਜਾਂਦੀ ਰਹੀ। ਲੋਕ, ਯੁਗ ਨੂੰ ਕੋਸਣ ਲੱਗ

ਪਏ, ਨੇਕੀ ਕਰਨ ਦੀ ਹਿੰਮਤ ਨਾ ਰਹੀ ਕਿਉਂਕਿ ਕਾਲ-ਵੰਡ ਅਨੁਸਾਰ ਕਲਿਯੁਗ ਵਰਤ ਰਿਹਾ ਸੀ ਤੇ ਕਲਿਯੁਗ ਵਿਚ ਨੇਕੀ ਹੋ ਹੀ ਨਹੀਂ ਸੀ ਸਕਦੀ। ਕਸੂਰਵਾਰ ਕਲਿਯੁਗ ਨੂੰ ਗਰਦਾਨਿਆ ਗਿਆ। ਭੈੜੀਆਂ ਰਾਜਸੀ, ਧਾਰਮਿਕ ਅਤੇ ਸਮਾਜਿਕ ਕੁਰੀਤੀਆਂ ਨੂੰ ਨਿੰਦਣ ਦੀ ਥਾਂ ਯੁਗ ਦੀ ਨਿੰਦਾ ਹੋਣ ਲੱਗੀ। ਗੁਰੂ ਨਾਨਕ ਬਾਣੀ ਵਿਚ ਲੋਕਾਂ ਦੀ ਅਜਿਹੀ ਦਸ਼ਾ ਦੇ ਅਨੇਕ ਹਵਾਲੇ ਮਿਲਦੇ ਹਨ, ਜਿਹਨਾਂ ਦਾ ਵਿਸ਼ਲੇਸ਼ਣ ਅਗਲੇ ਅਧਿਆਇ ਵਿਚ ਕੀਤਾ ਜਾਵੇਗਾ।

ਗੁਰਬਾਣੀ ਵਿਚ ਜਿਹਨਾਂ ਕਾਲ ਇਕਾਈਆਂ ਦਾ ਸੰਕੇਤ ਮਾਤਰ ਜ਼ਿਕਰ ਆਇਆ ਹੈ, ਉਹ ਨਿਮਨ ਲਿਖਤ ਹਨ :

[1] ਘੜੀ[49] (ਘਰੀ)
[2] ਮਹੂਰਤ[50]
[3] ਚਸਾ[51]
[4] ਛਿਣ (ਖਿਣ)[52]
[5] ਤਿਲੁ[53]
[6] ਪਲ[54]
[7] ਨਿਮਖ[55]
[8] ਦਿਨਸੁ[56]
[9] ਰੈਣਿ[57]
[10] ਰੁਤਿ[58]
[11] ਥਿਤਿ[59]
[12] ਮਾਹ[60]
[13] ਅਉਸਰ[61]
[14] ਜੁਗ[62]
[15] ਵਿਸਾ[63]
[16] ਤਤਖਿਣ ਤਾਲ[64]
[17] ਪਹਿਰ[65]

ਗੁਰੂ ਗ੍ਰੰਥ ਸਾਹਿਬ ਵਿਚ ਛੱਤੀ ਜੁਗਾਂ ਦਾ ਜ਼ਿਕਰ ਆਇਆ ਹੈ[66] ਜਦੋਂ ਕਿ ਭਾਰਤੀ ਪਰੰਪਰਾ ਵਿਚ ਚਹੁੰ ਜੁਗਾਂ ਦਾ ਹੀ ਜ਼ਿਕਰ ਉਪਲਭਦ ਹੈ।

ਗੁਰਬਾਣੀ ਵਿਚ ਇਹਨਾਂ ਕਾਲ ਇਕਾਈਆਂ ਦਾ ਜ਼ਿਕਰ ਸੰਕੇਤਵਾਚਕ ਹੈ, ਗਿਣਤੀ ਮਿਣਤੀ ਦੀਆਂ ਬਰੀਕੀਆਂ ਨਾਲ ਇਸ ਦਾ ਕੋਈ ਸੰਬੰਧ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਕਾਲ ਇਕਾਈਆਂ ਕਿਸੇ ਨਿਯਮਿਤ ਨਿਸਚਿਤ ਪ੍ਰਬੰਧ ਵਿਚ ਦਰਜ ਨਹੀਂ। ਇਹਨਾਂ ਇਕਾਈਆਂ ਦਾ ਵਧੇਰੇ ਵਾਰ ਜ਼ਿਕਰ ਜੀਵਨ-ਕਾਲ ਦੀ ਛਿਣ-ਭੰਗਰਤਾ ਵੱਲ ਇਸ਼ਾਰਾ ਕਰਦਾ ਹੈ।

'ਸ਼ਬਦਾਰਥ ਗੁਰੂ ਗ੍ਰੰਥ ਸਾਹਿਬ' ਵਿਚ, ਪ੍ਰਯੋਗ ਕੀਤੀਆਂ ਗਈਆਂ ਕਾਲ ਇਕਾਈਆਂ

ਦੀ ਸਮੀਕਰਣ ਇਹ ਦਿੱਤੀ ਗਈ ਹੈ :[67]

| | | |
|---|---|---|
| ਵਿਸਾ | – | 15 ਅੱਖ ਦੇ ਫੋਰ |
| ਚਸਾ | – | 15 ਵਿਸੇ |
| ਘੜੀ | – | 60 ਪਲ |
| ਪਹਿਰ | - | 7 ½ ਘੜੀਆਂ |
| ਰਾਤ ਦਿਨ | – | 8 ਪਹਿਰ |

ਥਿਤਾਂ 15, ਵਾਰ 7, ਰੁੱਤਾਂ 6

ਕਾਲ ਦੀਆਂ ਇਹਨਾਂ ਇਕਾਈਆਂ ਨੂੰ ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇੰਨ-ਬਿੰਨ ਸਵੀਕਾਰ ਕੀਤਾ ਹੈ।[68]

ਉਪਰੋਕਤ ਕਾਲ ਇਕਾਈਆਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਅਉਧ,[69] ਅਉਸਰ[70] ਅਤੇ ਜੀਵਨਕਾਲ ਸੰਕਲਪਨਾਵਾਂ ਆਈਆਂ ਹਨ। ਅਉਧ ਸ਼ਬਦ ਸੰਸਕ੍ਰਿਤ ਅਵਧੀ (duration) ਤੋਂ ਬਣਿਆ ਹੈ। ਇਸ ਦੇ ਅਰਥ ਉਮਰ, ਹੱਦ, ਜੀਵਨ ਦੀ ਸੀਮਾ ਆਦਿ ਕੀਤੇ ਜਾ ਸਕਦੇ ਹਨ। ਉਮਰ ਲਈ ਅਉਧੜੀ ਸ਼ਬਦ ਵੀ ਵਰਤਿਆ ਗਿਆ ਹੈ। ਅਉਸਰ ਤੋਂ ਭਾਵ ਹੈ – ਮੌਕਾ, ਸਮਾਂ, ਵੇਲਾ। ਇਸ ਤੋਂ ਭਾਵ ਮੁਕਤੀ ਪਾਉਣ ਦਾ ਮੌਕਾ (ਅਵਸਰ) ਵੀ ਹੈ।[71]

ਪੰਜਾਬੀ ਭਾਸ਼ਾ ਦਾ ਸ਼ਬਦ ਔਸੀ ਵੀ ਅਉਸਰ ਸ਼ਬਦ ਨਾਲ ਸੰਬੰਧਿਤ ਹੈ। ਭਾਰਤੀ ਔਰਤਾਂ ਔਸੀ ਦੇ ਸ਼ਗਨ ਵਿਚ ਵਿਸ਼ਵਾਸ ਰਖਦੀਆਂ ਸਨ। ਬਿਨਾਂ ਗਿਣਤੀ ਜ਼ਮੀਨ ਉੱਤੇ ਲਕੀਰਾਂ ਵਾਹ ਲਈਆਂ ਜਾਂਦੀਆਂ ਸਨ, ਤੇ ਜੇ ਗਿਣਤੀ ਦੇ ਜਿਸਤ ਜੁੱਟ ਬਣ ਜਾਣ ਤਾਂ ਪਰਦੇਸੀ ਦੇ ਮਿਲਣ ਦੀ ਆਸ ਹੁੰਦੀ ਸੀ ਤੇ ਜੇ ਟਾਂਕ ਹੋਵੇ ਤਾਂ ਮਿਲਾਪ ਦੀ ਉਮੀਦ ਘੱਟ ਸੀ। ਲੋਕ-ਗੀਤਾਂ ਵਿਚ ਅਉਸੀਆਂ ਪਾਉਣ ਦਾ ਬਿਰਤਾਂਤ ਆਮ ਮਿਲਦਾ ਹੈ।

ਅਵਧੀ ਜਾਂ ਅਉਧ ਕਾਲ ਦਾ ਸੀਮਿਤ ਟੋਟਾ ਹੈ। ਇਸ ਕਰਕੇ ਇਹ ਸ਼ਬਦ ਅਕਾਲ ਦੀ ਪ੍ਰਕ੍ਰਿਤੀ ਵਲ ਕੋਈ ਸੰਕੇਤ ਨਹੀਂ ਕਰਦਾ। ਅਉਧ ਦਾ ਸੰਬੰਧ ਕਾਲ ਨਾਲ ਹੈ। ਅਨੰਤ ਅਉਧਾਂ ਦਾ ਜੋੜਫ਼ਲ ਵੀ ਕਾਲ ਹੀ ਹੈ, ਅਕਾਲ ਨਹੀਂ। ਅਉਧ ਤੋਂ ਮੁਕਤ ਹੋਣ ਦਾ ਭਾਵ ਕਾਲ-ਮੁਕਤ ਹੋਣਾ ਹੈ। ਅਉਧ ਤੋਂ ਮੁਕਤੀ ਅਕਾਲੀ ਅਵਸਥਾ ਹੈ। ਅਉਧ ਜਮ ਦੀ ਫਾਂਸੀ ਹੈ। ਅਉਧ ਤੋਂ ਮੁਕਤ ਹੋਣਾ ਗੁਰਮਤਿ ਵਿਚ ਉੱਚਤਮ ਪ੍ਰਾਪਤੀ ਹੈ। ਅਉਧ ਕਰੋੜਾਂ ਸਾਲ ਲੰਮੀ ਹੋ ਕੇ ਵੀ ਸੀਮਿਤ ਅਉਧ ਹੀ ਹੈ।[72] ਅਉਧ ਜਮ ਦੇ ਕਾਲ-ਚੱਕਰ ਅਧੀਨ ਹੈ। ਬਹੁਤ ਦੇਰ ਤਪੱਸਿਆ ਕਰਨ ਉਪਰੰਤ ਹਰਣਕਸ਼ਪ ਨੇ ਵਰ ਪ੍ਰਾਪਤ ਕੀਤਾ ਕਿ ਉਸ ਦੀ ਹਰ ਕਾਮਨਾ ਪੂਰੀ ਹੋਵੇਗੀ। ਉਸ ਨੇ 'ਅਮਰ' ਹੋਣ ਦੀ ਮੰਗ ਕੀਤੀ ਪਰ ਉਸ ਨੂੰ ਲੰਮਾ ਜੀਵਨ ਮਿਲਿਆ, ਕਿਉਂਕਿ ਅਮਰਤਵ ਕੇਵਲ ਅਕਾਲਪੁਰਖ ਦਾ ਗੁਣ ਹੈ। ਜਿਹਨਾਂ ਅਰਥਾਂ ਵਿਚ ਗੁਰਬਾਣੀ ਨੇ ਅਮਰ-ਪਦ ਨੂੰ ਸਵੀਕ੍ਰਿਤੀ ਦਿੱਤੀ ਹੈ, ਉਹਨਾਂ ਅਨੁਸਾਰ ਅਉਧ ਕਾਲ ਦੀ ਸੀਮਾ ਵਿਚ ਹੀ ਰਹਿੰਦੀ ਹੈ। ਆਤਮਿਕ ਜੀਵਨ ਅਮਰਤਵ ਪ੍ਰਾਪਤ ਕਰਨਾ ਹੈ।

ਦਸਮ ਗ੍ਰੰਥ ਵਿਚ 'ਅਕਾਲ' ਸੰਕਲਪ ਦਾ ਵਿਕਾਸ 'ਅਕਾਲ ਉਸਤਤਿ' ਬਾਣੀ ਵਿਚ ਸਪਸ਼ਟ ਹੋਇਆ ਮਿਲਦਾ ਹੈ, ਭਾਵੇਂ ਕਿ ਸੰਕੇਤਕ ਹਵਾਲੇ ਸਾਰੇ ਗ੍ਰੰਥ ਵਿਚ ਥਾਂ-ਥਾਂ ਪ੍ਰਾਪਤ

ਹਨ। ਅਕਾਲ-ਉਸਤਤਿ ਵਿਚ ਪਰਮ ਸੱਤਾ (ਅਕਾਲ), ਨਾਮ ਤੋਂ ਬਿਨਾਂ ਹੈ।[73] ਉਸ ਦਾ ਕੋਈ
ਜ਼ਾਤੀ ਨਾਮ ਨਹੀਂ। ਜਦੋਂ ਅਸੀਂ ਉਸ ਨੂੰ ਕੋਈ ਨਾਮ ਦੇ ਦਿੰਦੇ ਹਾਂ, ਭਾਵੇਂ ਇਹ ਨਾਮ 'ਅਕਾਲ'
ਹੀ ਹੋਵੇ, ਜਾਂ ਅਸੀਂ ਉਸ ਨਾਲ ਰਿਸ਼ਤੇ ਗੰਢ ਲੈਂਦੇ ਹਾਂ, ਭਰਾ, ਪਿਤਾ, ਮਾਤਾ, ਮਿੱਤਰ ਆਖਦੇ
ਹਾਂ, ਤਾਂ ਉਸ ਦੀਆਂ ਸਿਫ਼ਤਾਂ ਪ੍ਰਗਟ ਹੋ ਜਾਂਦੀਆਂ ਹਨ। ਭਾਸ਼ਾ ਦੇ ਸਾਰੇ ਸ਼ਬਦ ਉਸ ਦੇ ਸਿਫ਼ਾਤੀ
ਨਾਮ ਹਨ। ਉਸ ਦਾ ਕੋਈ ਅਜਿਹਾ ਇਕ ਨਾਮ ਨਹੀਂ ਜਿਸ ਤੋਂ ਉਸ ਦੀ ਸਮੁੱਚਤਾ ਸੰਪੂਰਨਤਾ
ਦਾ ਪ੍ਰਗਟਾਵਾ ਹੋ ਸਕੇ। ਭਿੰਨ-ਭਿੰਨ ਗੁਣਾਂ ਲੱਛਣਾਂ ਦੇ ਸਮੂਹ ਨੂੰ ਅਸੀਂ ਉਸ ਦੀ ਜ਼ਾਤ ਸਮਝ
ਲੈਂਦੇ ਹਾਂ, ਵਾਸਤਵ ਵਿਚ ਇਹ ਸਾਰੇ ਗੁਣ ਲੱਛਣ ਸਾਡੀਆਂ ਆਪਣੀਆਂ ਕਲਪਨਾਵਾਂ ਦੇ
ਪਰਛਾਵੇਂ ਹਨ। 'ਅਕਾਲ ਉਸਤਤਿ' ਵਿਚ ਉਸ ਨੂੰ 'ਗੁਨਨ ਕੋ ਪਹਾਰੁ',[74] ਕਹਿ ਕੇ ਸਲਾਹਿਆ
ਗਿਆ ਹੈ। ਇਨ੍ਹਾਂ ਗੁਣਾਂ ਅਤੇ ਸਿਫ਼ਤਾਂ ਨੂੰ ਗੁਰੂ ਅਰਜਨ ਦੇਵ ਨੇ 'ਕਿਰਤਮ ਨਾਮ' ਕਿਹਾ
ਹੈ।[75] ਗੁਰੂ ਗੋਬਿੰਦ ਸਿੰਘ, ਜਾਪੁ ਸਾਹਿਬ ਵਿਚ ਇਸੇ ਨੂੰ 'ਕਰਮ ਨਾਮ'[76] ਵੀ ਆਖਦੇ ਹਨ।
ਅਕਾਲ ਇਹਨਾਂ ਲੱਛਣਾਂ ਤੇ ਗੁਣਾਂ ਦਾ ਭੰਡਾਰ ਹੈ। ਇਹ ਨਾਮ ਅਕਾਲ ਦੀ ਹੋਂਦ ਅਤੇ ਹਸਤੀ
ਦੇ ਪ੍ਰਤੀਕ ਹਨ।

ਅਕਾਲ, ਸਿਫ਼ਾਤੀ ਗੁਣਾਂ ਲੱਛਣਾਂ ਦਾ ਭੰਡਾਰਾ ਤਾਂ ਹੈ ਪਰ ਇਹਨਾਂ ਅਨੇਕਾਂ ਨਾਵਾਂ
ਵਿਚੋਂ ਉਸ ਦਾ ਵਾਸਤਵਿਕ ਨਾਮ ਕੀ ਹੋਇਆ? ਉਹ ਆਪਣੇ ਆਪ ਨੂੰ ਕੀ ਕਹਿ ਕੇ ਸਦਵਾਉਂਦਾ
ਹੈ? ਗੁਰੂ ਨਾਨਕ ਦੇਵ ਜਦੋਂ ਆਖਦੇ ਹਨ ਕਿ ਉਸ ਨੇ ਆਪਣਾ ਆਪ ਸਾਜ ਕੇ ਆਪਣਾ
ਨਾਉਂ ਰਚਿਆ,[77] ਤਾਂ ਉਹ ਨਾਉਂ ਕਿਹੜਾ ਸੀ? ਇਸ ਸੰਦਰਭ ਵਿਚ ਸ੍ਰਿਸ਼ਟੀ-ਰਚਨਾ ਹੀ
'ਨਾਮ' ਸੀ।[78] ਗੁਰੂ ਗੋਬਿੰਦ ਸਿੰਘ ਮਨੁੱਖੀ ਅਸਮਰੱਥਾ ਦਾ ਪ੍ਰਗਟਾਵਾ ਕਰਦੇ ਕਹਿੰਦੇ ਹਨ ਕਿ
ਉਸ ਦੀ ਵਿਆਖਿਆ ਕਥਨ ਤੋਂ ਬਾਹਰ ਹੈ,[79] ਉਸ ਦਾ ਅਸਲ ਨਾਮ ਕਥਿਆ ਨਹੀਂ ਜਾ
ਸਕਦਾ।

ਪਰਮ ਹਸਤੀ ਦਾ ਵਾਸਤਵਿਕ ਨਾਮ ਮਨੁੱਖੀ ਸੰਵੇਦਨਾ ਦੀ ਪਕੜ ਤੋਂ ਬਾਹਰ ਹੈ।
ਉਸ ਦੇ ਸਾਰੇ ਸਿਫ਼ਾਤੀ ਨਾਮ ਵੀ ਨਹੀਂ ਜਾਣੇ ਜਾ ਸਕਦੇ, ਜ਼ਾਤੀ ਨਾਮ ਦੀ ਤਾਂ ਗੱਲ ਹੀ
ਵੱਖਰੀ ਹੈ। ਅਕਾਲ ਦੇ ਉਹ ਨਾਮ ਜਿਹੜੇ ਉਸ ਦੀ ਵਿਸ਼ਵ ਹੋਂਦ ਤੇ ਮਾਨਵੀ ਜੀਵਨ ਪ੍ਰਕ੍ਰਿਆ
ਦੇ ਪਰਸਪਰ ਸੰਬੰਧਾਂ ਵਿਚੋਂ ਉਪਜਦੇ ਹਨ, ਅਸੀਂ ਆਪਣੀ ਆਪਣੀ ਬੁੱਧੀ ਅਨੁਸਾਰ ਨਿਸ਼ਚਿਤ
ਕਰਨ ਦਾ ਯਤਨ ਕਰਦੇ ਹਾਂ।

ਗੁਰੂ ਗ੍ਰੰਥ ਸਾਹਿਬ ਦੀ ਤਰ੍ਹਾਂ ਦਸਮ ਗ੍ਰੰਥ ਵਿਚ ਵੀ ਅਕਾਲ ਦੀਆਂ ਭਿੰਨ-ਭਿੰਨ
ਵਿਸ਼ੇਸ਼ਤਾਵਾਂ ਦਾ ਅਨੇਕ ਨਾਵਾਂ ਤੇ ਸਿਰਲੇਖਾਂ ਅਧੀਨ ਅਧਿਐਨ ਕੀਤਾ ਮਿਲਦਾ ਹੈ। ਉਸ
ਦੇ ਸਾਰੇ ਨਾਮ, ਸਾਰੇ ਗੁਣ ਬਰਾਬਰ ਹਨ ਤੇ ਚਿੰਤਨਯੋਗ ਹਨ। ਇਹਨਾਂ ਸਾਰੇ ਨਾਵਾਂ ਤੋਂ ਗੁਰੂ
ਜੀ ਬਲਿਹਾਰਨੇ ਜਾਂਦੇ ਹਨ।[80] ਗੁਰੂ ਗੋਬਿੰਦ ਸਿੰਘ ਨੇ ਪਰਮ ਹਸਤੀ ਦੇ ਕਿਸੇ ਖ਼ਾਸ ਇਕ
ਨਾਮ ਨੂੰ ਦੂਜਿਆਂ ਦੇ ਮੁਕਾਬਲੇ ਤੇ ਵਡਿਆਇਆ ਜਾਂ ਛੁਟਿਆਇਆ ਨਹੀਂ। ਸਾਰੇ ਨਾਮ ਇਕ-
ਸਮਾਨ ਹਨ। ਗੁਣਾਤਮਕ ਨਾਮ ਪਰਮ ਹਸਤੀ ਦੇ ਅਨੇਕ ਪੱਖਾਂ ਨੂੰ ਰੂਪਮਾਨ ਕਰਦੇ ਹਨ।
ਗੁਰੂ ਗੋਬਿੰਦ ਸਿੰਘ ਨੇ ਅਕਾਲ ਦੇ ਕੁਝ ਵਿਸ਼ੇਸ਼ ਨਾਮ ਅਜਿਹੇ ਵੀ ਦਿੱਤੇ ਹਨ ਜੋ ਨਾ ਪੁਰਾਤਨ
ਭਾਰਤੀ ਸਾਹਿਤ ਵਿਚ ਉਪਲਬਧ ਹਨ, ਨਾ ਗੁਰੂ ਗ੍ਰੰਥ ਸਾਹਿਬ ਵਿਚ। ਕੇਵਲ ਗੁਰੂ ਗੋਬਿੰਦ
ਸਿੰਘ ਦੀ ਪ੍ਰਤਿਭਾ ਨੇ ਹੀ ਉਹਨਾਂ ਨਾਵਾਂ ਨੂੰ ਸਾਕਾਰ ਕੀਤਾ ਹੈ। ਇਹ ਨਾਮ ਹਨ — 'ਸਰਬਲੋਹ'

ਅਤੇ 'ਸਰਬਕਾਲ'। ਇਹ ਨਾਮ ਅਕਾਲ ਦੀ ਪ੍ਰਕ੍ਰਿਤੀ ਸ਼ਸਤਰਧਾਰੀ ਸਿੱਥ ਦੇ ਕਿਸੇ ਵੱਖਰੀ ਕਿਸਮ ਦੇ ਵਿਸਮਾਦੀ ਰਹੱਸ ਵੱਲ ਸੰਕੇਤ ਕਰਦੇ ਹਨ। ਦਸਮ ਗ੍ਰੰਥ ਵਿਚ ਖੜਗ, ਖੰਡਾ, ਤੇਗ, ਤੀਰ, ਤਬਰ, ਤਲਵਾਰ, ਸ਼ਸਤਰ, ਰੂਪਹੈ, ਧਰਮਧੁਜਾ, ਖੜਗਕੇਤ, ਸ੍ਰੀ ਅਸਿਧੁਜ, ਆਦਿ ਨਾਮ ਅਕਾਲ ਦੀ ਕਾਲ-ਰੂਪ ਪ੍ਰਕ੍ਰਿਤੀ ਵਿਅਕਤ ਕਰਦੇ ਹਨ ਅਤੇ ਸਰਗੁਣ ਹਸਤੀ ਦੇ ਬਲਵਾਨ ਤੇਜੱਸਵੀ ਪੱਖ ਦੇ ਲਖਾਇਕ ਹਨ।

## ਹਵਾਲਾ ਗ੍ਰੰਥਾਂ ਦੀ ਸੂਚੀ

1. ਰਿਗਵੇਦ, 10.129.3
2. ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮ. ੪, ਪੰਨਾ 734
3. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮ. ੧, ਪੰਨਾ 1038
4. ਉਹੀ, ਗਉੜੀ ਮ. ੪, ਪੰਨਾ 235
5. ਸੂਰਜੁ ਏਕੋ ਰੁਤਿ ਅਨੇਕ।
   ਨਾਨਕ ਕਰਤੇ ਕੇ ਕੇਤੇ ਵੇਸ।
   ਉਹੀ, ਆਸਾ ਮ. ੧, ਪੰਨੇ 12-13
6. ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ।
   ਉਹੀ, ਭੈਰਉ ਮ. ੫, ਪੰਨਾ 1144
7. ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ
   ਉਹੀ, ਗਉੜੀ ਮ. ੫, ਪੰਨਾ 268
8. ਉਹੀ, ਸੋਰਠ ਮ. ੧,ਪੰਨਾ 597
9. ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ।
   ਉਹੀ, ਭੈਰਉ ਮ. ੫, ਪੰਨਾ 1136
10. ਉਹੀ, ਰਾਮਕਲੀ ਮ. ੧, ਪੰਨਾ 929 ਅਤੇ ਮਾਰੂ ਮ. ੩, ਪੰਨਾ 1061
11. ਮੁਕੰਦੀ ਲਾਲ ਸ੍ਰੀਵਾਸਤਵ (ਸੰਪਾ.) 'ਗਯਾਨ ਸ਼ਬਦ ਕੋਸ਼' (ਹਿੰਦੀ), ਗਯਾਨ ਮੰਡਲ, ਬਨਾਰਸ, ਸੰਮਤ 2013, ਪੰਨੇ 1565-57
12. V.S. Apte, *Sanskrit Etymology*, Motilal Banarasidass, Delhi, 1986, p. 140
13. ਭਾਈ ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 242
14. ਰਾਜਬਲੀ ਪਾਂਡੇਯ (ਸੰਪਾ.), 'ਹਿੰਦੂ ਧਰਮ ਕੋਸ਼', ਉੱਤਰ ਪ੍ਰਦੇਸ਼ ਹਿੰਦੀ ਸੰਸਥਾਨ, ਲਖਨਊ, 1978, ਪੰਨੇ 179-80
15. ਜੌਨ ਡੌਸਨ, 'ਹਿੰਦੂ ਮਿਥਿਹਾਸ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1963, ਪੰਨੇ 184-85
16. ਸ਼ੇਰ ਸਿੰਘ, ਡਾ., 'ਜਪੁਜੀ ਦਰਸ਼ਨ', ਲਾਹੌਰ ਬੁਕ ਸ਼ਾਪ, ਲੁਧਿਆਣਾ, 1969, ਪੰਨੇ 83-85
17. ਭਾਈ ਵੀਰ ਸਿੰਘ, 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ', ਪੋਥੀ ਪਹਿਲੀ, ਪੰਨਾ 27

18. ਭਾਈ ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਪੰਨਾ 27
19. ਭਾਈ ਵੀਰ ਸਿੰਘ, 'ਸੰਥਯਾ ਗੁਰੂ ਗ੍ਰੰਥ ਸਾਹਿਬ', ਪੋਥੀ ਪਹਿਲੀ, ਅੰਮ੍ਰਿਤਸਰ, 1963 ਪੰਨੇ 27-28
20. ਪ੍ਰੋਫ਼ੈਸਰ ਸਾਹਿਬ ਸਿੰਘ, 'ਸ੍ਰੀ ਗੁਰੂ ਗ੍ਰੰਥ ਦਰਪਣ', ਪੋਥੀ ਪਹਿਲੀ, ਰਾਜ ਪਬਲਿਸ਼ਰਜ਼, ਜਲੰਧਰ, 1972, ਪੰਨੇ 46-47
21. ਪ੍ਰੋਫ਼ੈਸਰ ਸ਼ੇਰ ਸਿੰਘ, 'ਜਪੁਜੀ ਦਰਸ਼ਨ', ਪੰਨੇ 83-84
22. ਸੋਢੀ ਹਜ਼ਾਰਾ ਸਿੰਘ, 'ਜਪੁ ਬੀਚਾਰ', ਗੁਰੂ ਕੇ ਮਹਲ, ਅੰਮ੍ਰਿਤਸਰ, 1935, ਪੰਨਾ 14
23. ਡਾ. ਜਗਜੀਤ ਸਿੰਘ, 'ਮੂਲ ਮੰਤਰ ਸੰਕਲਪ ਤੇ ਵਿਵੇਚਨਾ', 'ਸਾਹਿਤ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਗੋਬਿੰਦ ਸਿੰਘ ਸਟਡੀ ਸਰਕਲ, ਲੁਧਿਆਣਾ, 1982, ਪੰਨਾ 139
24. ਡਾ. ਵਜ਼ੀਰ ਸਿੰਘ, 'ਫ਼ਲਸਫ਼ਾ ਤੇ ਸਿੱਖ ਫ਼ਲਸਫ਼ਾ', ਮਦਾਨ ਪਬਲਿਸ਼ਰਜ਼, ਪਟਿਆਲਾ, 1980, ਪੰਨਾ 37
25. ਡਾ. ਤਾਰਨ ਸਿੰਘ, 'ਜਪੁ ਦਰਸ਼ਨ ਦੀਦਾਰ', ਫ਼ਕੀਰ ਸਿੰਘ ਐਂਡ ਸੰਨਜ਼, ਅੰਮ੍ਰਿਤਸਰ, 1960 ਪੰਨਾ 21
26. V.S. Apte, op. cit., p.2.
27. Sir M. Monier Williams, Sanskrit English Dictionary, p. 2.
28. ਸੂਰਯਕਾਂਤ, 'ਸੰਸਕ੍ਰਿਤ ਹਿੰਦੀ ਕੋਸ਼', ਪੰਨਾ 3
29. ਰਾਮ ਚੰਦਰ ਵਰਮਾ, 'ਮਾਨਕ ਹਿੰਦੀ ਕੋਸ਼', ਪਹਿਲਾ ਖੰਡ, ਹਿੰਦੀ ਸਾਹਿਤਯ ਸੰਮੇਲਨ, ਪਰਯਾਗ, 1965, ਪੰਨਾ 68
30. Webster's New World Dictionary, Macmillan and Co., London, 1962, p.498.
31. ਥਾਪਿਆ ਨ ਜਾਇ ਕੀਤਾ ਨਾ ਹੋਇ। ਆਪੇ ਆਪਿ ਨਿਰੰਜਨੁ ਸੋਇ।।
ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁ ਮ. ੧, ਪੰਨਾ 2
32. ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ।।
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ।।
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ।।
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ।।
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨ ਕੋਈ।।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।।
ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁ, ਪੰਨਾ 4
33. ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ।।
ਉਹੀ, ਪੰਨਾ 5
34. ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।।
ਉਹੀ, ਪੰਨਾ 7
35. ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ।।
ਉਹੀ, ਆਸਾ ਮ. ੪, ਪੰਨਾ 11
36. ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ।।
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ।।
ਉਹੀ, ਸਿਰੀ ਰਾਗ ਮ. ੨, ਪੰਨਾ 83
37. ਪ੍ਰਣਵੌ ਆਦਿ ਏਕੰਕਾਰਾ। ਜਲਥਲ ਮਹੀਅਲ ਕੀਓ ਪਸਾਰਾ।।

ਆਦਿ ਪੁਰਖ ਅਬਗਤਿ ਅਬਿਨਾਸੀ। ਲੋਕ ਚਤ੍ਰਦਸਿ ਜੋਤਿ ਪ੍ਰਕਾਸੀ।।
ਭਾਈ ਰਣਧੀਰ ਸਿੰਘ (ਸੰਪਾ.), 'ਸ਼ਬਦਾਰਥ ਦਸਮ ਗ੍ਰੰਥ ਸਾਹਿਬ', "ਅਕਾਲ ਉਸਤਤਿ", ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973, ਪੰਨਾ 16

38. ਨੱਥਮਲ ਮੁਨੀ, 'ਮਨਨ ਔਰ ਮੀਮਾਂਸਾ', (ਹਿੰਦੀ), ਆਦਰਸ਼ ਸਾਹਿਤਯ ਸੰਘ ਪ੍ਰਕਾਸ਼ਨ, ਚੁਰੂ (ਰਾਜਸਥਾਨ), 1977, ਪੰਨਾ 183
39. ਅਲਬੈਰੂਨੀ, 'ਅਲਹਿੰਦ', 'ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1969, ਪੰਨੇ 223-24
40. ਪੰਡਿਤ ਬਰਿਜ ਲਾਲ, 'ਦੇਸ ਕਾਲ ਪਰਿਵਰਤਨ ਰਹੱਸਯ', (ਹਿੰਦੀ), ਅਲਾਹਬਾਦ, 1932, ਪੰਨਾ 130
41. ਉਹੀ. ਪੰਨਾ 146
42. ਉਹੀ. ਪੰਨਾ 124
43. ਉਹੀ, ਪੰਨਾ 136
44. ਰਿਗਵੇਦ 2.29.4
45. ਉਹੀ, 8.46.12
46. ਪਾਣਿਨੀ, ਅਸ਼ਟਾਧਿਆਈ, 2.4.17
47. ਐਤ੍ਰੇਯ ਬ੍ਰਾਹਮਣ ਗ੍ਰੰਥ, 7.14
48. ਮਨੁਸਿਮ੍ਰਤੀ, 1.83
49. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 530
50. ਉਹੀ, ਪੰਨਾ 530
51. ਉਹੀ, ਪੰਨਾ 12
52. ਉਹੀ, ਪੰਨਾ 613
53. ਉਹੀ, ਪੰਨਾ 4
54. ਉਹੀ, ਪੰਨਾ 806
55. ਉਹੀ, ਪੰਨਾ 806
56. ਉਹੀ, ਪੰਨਾ 631
57. ਉਹੀ, ਪੰਨਾ 631
58. ਉਹੀ, ਪੰਨਾ 4
59. ਉਹੀ, ਪੰਨਾ 4
60. ਉਹੀ, ਪੰਨਾ 4
61. ਉਹੀ, ਪੰਨਾ 631
62. ਉਹੀ, ਪੰਨਾ 96-97
63. ਉਹੀ, ਪੰਨਾ 12
64. ਉਹੀ, ਪੰਨਾ 631
65. ਉਹੀ, ਪੰਨਾ 12
66. ਜੁਗ ਛਤੀਹ ਤਿਨੈ ਵਰਤਾਏ।।
ਜਿਉ ਤਿਸੁ ਭਾਣਾ ਤਿਵੈ ਚਲਾਏ।।
ਉਹੀ, ਮਾਰੂ ਮ. ੧, ਪੰਨਾ 1026
67. 'ਸ਼ਬਦਾਰਥ ਗੁਰੂ ਗ੍ਰੰਥ ਸਾਹਿਬ', ਪੋਥੀ ਪਹਿਲੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1979, ਪੰਨਾ 12

68. ਪ੍ਰੋਫੈਸਰ ਸਾਹਿਬ ਸਿੰਘ, 'ਨਿਤਨੇਮ ਸਟੀਕ', ਸਿੰਘ ਬ੍ਰਦਰਜ਼, ਅੰਮ੍ਰਿਤਸਰ, 1980, ਪੰਨਾ 270
69. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 726
70. ਉਹੀ, ਪੰਨਾ 727
71. ਅਉਸਰ ਬੀਤਿਓ ਜਾਤ ਹੈ . . . . ।।
ਉਹੀ, ਤਿਲੰਗ ਮ. ੯, ਪੰਨਾ 727
72. ਕੋਟਿ ਕੋਟੀ ਮੇਰੀ ਆਰਜਾ . . . . ।।
ਉਹੀ, ਸਿਰੀ ਰਾਗ ਮ. ੧, ਪੰਨਾ 14
73. ਜਿਹ ਨਾਮ ਥਾਮ ਨਹੀਂ ਬਰਗ ਬਿਆਧ।।
'ਸ਼ਬਦਾਰਥ ਦਸਮ ਗ੍ਰੰਥ ਸਾਹਿਬ', "ਅਕਾਲ ਉਸਤਤਿ", ਛੰਦ 125, ਪੰਨਾ 33
74. ਉਹੀ, ਛੰਦ 259, ਪੰਨਾ 50
75. ਕਿਰਤਮ ਨਾਮ ਕਥੇ ਤੇਰੇ ਜਿਹਬਾ।
ਸਤਿਨਾਮੁ ਤੇਰਾ ਪਰਾ ਪੂਰਬਲਾ।।
ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮ. ੫, ਪੰਨਾ 1083
'ਸਤਿ ਨਾਮ' ਨੂੰ ਪਰਾ ਪੂਰਬਲਾ ਕਹਿਣਾ ਪਰਮ ਹਸਤੀ ਦੀ ਸਦੀਵਤਾ ਦਾ ਲਖਾਇਕ ਹੈ।
76. ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ।।
'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਜਾਪੁ, ਪੰਨਾ 1
77. ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।।
ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮ. ੧ ਪੰਨਾ 463
78. ਜੇਤਾ ਕੀਤਾ ਤੇਤਾ ਨਾਉ।।
ਉਹੀ, ਜਪੁ ਮ. ੧, ਪੰਨਾ 4
79. ਕਹਾ ਨਾਮ ਤਾਕੋ ਕਹਾ ਕੈ ਕਹਾਵੈ।।
ਕਹਾ ਮੈ ਬਖਾਨੋ ਕਹਾ ਮੈ ਨ ਆਵੈ।।
'ਸ਼ਬਦਾਰਥ ਦਸਮ ਗ੍ਰੰਥ ਸਾਹਿਬ', "ਅਕਾਲ ਉਸਤਤਿ", ਛੰਦ 93, ਪੰਨਾ 30
80. ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।।
ਸ੍ਰੀ ਗੁਰੂ ਗ੍ਰੰਥ ਸਾਹਿਬ, ਬਸੰਤੁ ਮ. ੧, ਪੰਨਾ 1168

ਅਧਿਆਇ ਦੂਜਾ

# ਭਾਰਤੀ ਦਰਸ਼ਨ ਵਿਚ ਕਾਲ–ਅਕਾਲ ਦਾ ਚਿੰਤਨ

ਆਸਤਕ ਭਾਰਤੀ ਦਰਸ਼ਨ ਅਨੁਸਾਰ ਜੀਵਨ-ਕਾਲ ਯੂਨਾਨੀ ਦੁਖਾਂਤ ਵਰਗਾ ਅਸਹਿ ਅਨੰਤ ਸੋਗ ਨਹੀਂ। ਦੁੱਖ ਆਉਂਦੇ ਜ਼ਰੂਰ ਹਨ, ਅੰਤਿਮ ਹਕੀਕਤ ਦੁੱਖ ਨਹੀਂ। ਜੇਕਰ ਪੂਰੀ ਉਮਰ ਸੁਖਦਾਈ ਨਹੀਂ ਰਹੀ ਤਾਂ ਵੀ ਕੋਈ ਗੱਲ ਨਹੀਂ — ਇਹ ਵਿਅਕਤੀ ਦਾ ਅੰਤਿਮ ਜੀਵਨ ਨਹੀਂ ਸੀ, ਅਨੇਕ ਹੋਰ ਅਵਸਰ ਆਉਣਗੇ। ਪਿਛਲੇ ਜੀਵਨ ਦੀ ਹਾਰ ਦਾ ਅਨੁਭਵ ਸ਼ਾਇਦ ਅਗਲੀ ਖੇਡ ਰੰਗੀਨ ਬਣਾਉਣ ਲਈ ਸਹਾਈ ਹੋਵੇਗਾ। ਅੰਤਿਮ ਸਤਿ ਨਾ ਦੁੱਖ ਹੈ, ਨਾ ਸੁੱਖ, ਨਾ ਜੀਵਨ ਹੈ ਨਾ ਮੌਤ। ਜੀਵਨ, ਕਾਲ ਦਾ ਅਤਿ ਖ਼ੂਬਸੂਰਤ ਰਹੱਸ ਹੈ।

ਭਾਰਤੀ ਚਿੰਤਨ ਦੇ ਪਿਛੋਕੜ ਉੱਤੇ ਨਜ਼ਰ ਮਾਰੀਏ ਤਾਂ ਕਾਲ ਦਾ ਸੰਕਲਪ ਪੱਛਮੀ ਚਿੰਤਨ ਨਾਲੋਂ ਉਸੇ ਥਾਂ ਵੱਖਰਾ ਹੋ ਜਾਂਦਾ ਹੈ, ਜਿੱਥੇ ਕਾਲ ਅਤੇ ਇਤਿਹਾਸ ਦਾ ਸੰਬੰਧ ਜੁੜਦਾ ਹੈ। ਪੱਛਮੀ ਚਿੰਤਨ ਕਾਲ ਨੂੰ ਪਲਾਂ ਦਾ ਕ੍ਰਮ-ਪ੍ਰਵਾਹ (succession of moments) ਕਲਪਦਾ ਹੈ, ਪਰੰਤੂ ਇਸ ਸਾਧਾਰਣ ਜਾਪਣ ਵਾਲੀ ਕ੍ਰਿਆ ਨੂੰ ਭੌਤਿਕ ਸ਼ਾਸਤਰ ਪੂਰੀ ਤਰ੍ਹਾਂ ਸਪਸ਼ਟ ਨਹੀਂ ਕਰ ਸਕਿਆ। ਭਾਰਤੀ ਕਾਲ-ਚਿੰਤਨ ਦਾ ਇਤਿਹਾਸ ਨਾਲ ਉਸ ਪ੍ਰਕਾਰ ਦਾ ਸੰਬੰਧ ਨਹੀਂ ਜਿਹਾ ਕਿ ਪੱਛਮੀ ਦਰਸ਼ਨ ਵਿਚ ਹੈ। ਭਾਰਤੀ ਚਿੰਤਨ ਅਨੁਸਾਰ ਕਾਲ ਅਤੇ ਇਤਿਹਾਸ ਇਕ ਦੂਜੇ ਉੱਤੇ ਹਾਵੀ ਨਹੀਂ, ਅਤੇ ਨਾ ਇਕ ਦੂਜੇ ਨੂੰ ਪ੍ਰਭਾਵਿਤ ਕਰਦੇ ਹਨ।

ਜੇ ਕਾਲ ਨੂੰ ਇਤਿਹਾਸਗਤ ਦ੍ਰਿਸ਼ਟੀ ਦੇ ਸਮਰੂਪ ਕਲਪੀਏ ਤਾਂ ਹੋਂਦ ਅਤੇ ਹਸਤੀ ਨਾਲ ਇਸ ਦਾ ਸੰਬੰਧ ਜੋੜਨਾ ਮੁਸ਼ਕਿਲ ਹੋ ਜਾਂਦਾ ਹੈ। ਘਟਨਾ ਦੇ ਵਾਪਰਨ ਨਾਲ ਜਾਂ ਵੇਗ (velocity), ਪ੍ਰਵੇਗ (acceleration), ਅਤੇ ਗਤੀ (speed) ਨਾਲ ਕਾਲ ਦਾ ਕੀ ਸੰਬੰਧ ਹੋਇਆ ? ਘਟਨਾ-ਕ੍ਰਮ ਨੂੰ ਆਪਣੀ ਮਰਜ਼ੀ ਨਾਲ ਨਾ ਅਸੀਂ ਧੀਮਾ ਕਰ ਸਕਦੇ ਹਾਂ, ਨਾ ਤੇਜ਼। ਕਿਸੇ ਨੇ ਕਦੀ ਅਜਿਹਾ ਨਹੀਂ ਕਲਪਿਆ ਕਿ ਕਦੀ ਕੋਈ ਸਾਲ ਇਕ ਮਹੀਨੇ ਜਿੱਡਾ ਛੋਟਾ ਹੋਇਆ ਹੋਵੇ, ਨਾ ਕਦੀ ਇਕ ਸਾਲ ਇਕ ਸਦੀ ਜਿੱਡਾ ਲੰਮਾ ਹੋਇਆ ਹੈ। ਭਵਿੱਖ ਵਿਚ ਵੀ ਅਜਿਹਾ ਹੋਣ ਦੀ ਕੋਈ ਸੰਭਾਵਨਾ ਨਹੀਂ। ਕੋਈ ਵਿਅਕਤੀ ਨਿਸਚਿਤ ਸਥਾਨ ਉੱਤੇ ਸਮੇਂ ਸਿਰ ਪੁੱਜਣ ਤੋਂ ਪਛੜ ਰਿਹਾ ਹੈ। ਮੋਟਰ-ਸਾਈਕਲ ਹੋਰ ਤੇਜ਼ ਕਰ ਲਵੇ ਤਾਂ ਉਹ ਵਕਤ ਸਿਰ ਪੁੱਜ ਸਕਦਾ ਹੈ। ਯਾਤਰੀ ਨੂੰ ਆਪਣੀ ਗਤੀ ਤੇਜ਼ ਕਰਨੀ ਪਈ, ਕਾਲ ਨੂੰ ਧੀਮਾ ਨਹੀਂ ਕੀਤਾ ਜਾ ਸਕਿਆ। ਗਤੀ ਵਸਤਾਂ ਵਿਚ ਨਿਹਿੱਤ ਹੈ, ਕਾਲ ਵਿਚ ਨਹੀਂ। ਵਸਤਾਂ ਵਿਚਲੀ ਗਤੀ ਦੇ ਆਧਾਰ 'ਤੇ ਕਾਲ ਦੀ ਗਤੀ ਨਿਸਚਿਤ ਕਰਨੀ ਉਚਿਤ ਨਹੀਂ, ਕਿਉਂਕਿ ਹਰ ਪੁਲਾੜੀ

Great

Great

Great

ਪਿੰਡ ਦੀ ਗਤੀ ਭਿੰਨ-ਭਿੰਨ ਹੈ। ਅਰਸਤੂ ਦੇ 'ਪਹਿਲਾਂ', 'ਪਿੱਛੋਂ' ਆਦਿ ਸੰਕਲਪ ਭਾਰਤੀ ਚਿੰਤਨ ਲਈ ਵਚਿੱਤਰ ਹਨ। ਜੇ ਕਾਲ ਨਾ ਕ੍ਰਮ ਹੈ, ਨਾ ਮਾਤ੍ਰਾ, ਨਾ ਵੇਗ ਹੈ ਨਾ ਗਤੀ, ਤਾਂ ਫਿਰ ਇਹ ਹੈ ਕੀ ?

ਪਹਿਲੀ ਗੱਲ ਤਾਂ ਇਹ ਹੈ ਕਿ ਭਾਰਤੀ ਅਨੁਭਵ ਅਨੁਸਾਰ ਕਾਲ ਰਵਾਨੀ ਹੈ। ਇਹ ਕੇਵਲ ਕ੍ਰਮ (succession) ਨਹੀਂ, ਸੁਰਬੱਧ ਕ੍ਰਮ ਹੈ। ਜਦੋਂ ਅਸੀਂ ਇਸ ਰਵਾਨੀ ਨੂੰ ਤੋੜਨ ਦਾ ਯਤਨ ਕਰਦੇ ਹਾਂ ਤਾਂ ਖੁਦ ਲੜਖੜਾਂਦੇ ਹਾਂ, ਕਾਲ ਕ੍ਰਮ ਵਿਚ ਕੋਈ ਫ਼ਰਕ ਨਹੀਂ ਆਉਂਦਾ। ਭਾਰਤੀ ਚਿੰਤਨ ਵਿਚ ਪਹਿਲੀ ਹਦਾਇਤ ਇਹ ਹੈ ਕਿ ਕਾਲ-ਪ੍ਰਵਾਹ ਨਾਲ ਇਕਸੁਰ ਹੋਇਆ ਜਾਵੇ। ਜਿਵੇਂ ਨਰਤਕੀ ਤਾਲ ਅਨੁਸਾਰ ਮੁਦ੍ਰਾਵਾਂ ਅਨੁਸ਼ਾਸਿਤ ਕਰਦੀ ਹੈ, ਉਵੇਂ ਅਸੀਂ ਕਾਲ ਵਿਚ ਵਿਕਸਿਤ ਹੋਣਾ ਹੈ। ਜੇ ਨਰਤਕੀ ਪਹਿਲੋਂ ਤਬਲੇ ਦੀ ਆਵਾਜ਼ ਸੁਣੇ, ਫਿਰ ਕਦਮ ਚੁੱਕੇ ਤਾਂ ਉਹ ਬੇਤਾਲ ਹੋ ਜਾਵੇਗੀ। ਤਬਲਾ ਅਤੇ ਕਦਮ ਆਪ-ਮੁਹਾਰੇ ਇਕਸਾਰ ਤੁਰਨੇ ਚਾਹੀਦੇ ਹਨ। ਨ੍ਰਿਤ ਦੇ ਪ੍ਰਦਰਸ਼ਨ ਵਿਚ ਪਹਿਲੇ ਕੁਝ ਪਲ ਤਬਲੇ ਅਤੇ ਕਦਮ ਨੂੰ ਇਕਸੁਰ ਕਰਨ ਲਈ ਲਗਦੇ ਹਨ। ਫਿਰ ਇਕ ਸਮਾਂ ਆਉਂਦਾ ਹੈ ਜਦੋਂ ਨਾ ਅਸੀਂ ਗਿਣਤੀ ਕਰਦੇ ਹਾਂ, ਨਾ ਸੋਚਦੇ ਪਰਖਦੇ ਹਾਂ — ਕੇਵਲ ਕਦਮ-ਤਾਲ ਦਾ ਅਨੁਭਵ ਕਰਦੇ ਹਾਂ। ਉਦੋਂ ਅਸੀਂ ਸੰਗੀਤ ਵਿਚ ਇਕਸੁਰ ਹੋ ਕੇ ਇਸ ਨਾਲ ਸਮਰੂਪ ਹੋ ਜਾਂਦੇ ਹਾਂ। ਜਦੋਂ ਤਾਲ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ ਉਸੇ ਵਕਤ ਲੜਖੜਾਉਣਾ ਸੁਭਾਵਿਕ ਹੈ। ਕਾਲ ਨਾਲ ਇਕ ਹੋਣਾ ਜੀਵਨ ਖੇਡ ਦੀ ਸਾਰਥਿਕਤਾ ਹੈ — ਇਹੀ ਜੀਵਨ ਦਾ ਉਦੇਸ਼ ਹੈ। ਕੇਵਲ ਨਾਚ ਦੇਖਣਾ ਅਸੁਭਾਵਿਕ ਪ੍ਰਵਿਰਤੀ ਹੈ। ਖੁਦ ਨਾਚ ਵਿਚ ਸ਼ਾਮਲ ਹੋ ਜਾਣ ਦਾ ਵਚਿੱਤਰ ਅਨੁਭਵ ਕੇਵਲ ਦ੍ਰਿਸ਼ਟਾ ਹੋਣ ਦੇ ਅਨੁਭਵ ਨਾਲੋਂ ਇਕਦਮ ਭਿੰਨ ਹੈ। ਕਾਲ ਪ੍ਰਤੀ ਜਿੰਨੇ ਵਧੇਰੇ ਚੇਤੰਨ ਹੋਵਾਂਗੇ, ਉੱਨੇ ਹੀ ਇਸ ਦੇ ਸੁਰ ਸੰਗੀਤ ਤੋਂ ਪਰੇ ਹੁੰਦੇ ਜਾਵਾਂਗੇ।

ਕਾਲ ਦੀ ਨਿਸਚਿਤ, ਯਕੀਨੀ ਹੋਂਦ ਹੈ। ਇਸ ਹੋਂਦ ਦੇ ਕ੍ਰਮ ਵਿਚ ਪਰਿਵਰਤਨ ਸੰਭਵ ਨਹੀਂ। ਜੇ ਮੈਂ ਅਹਿੱਲ ਅਤੇ ਖ਼ਾਮੋਸ਼ ਹੋ ਜਾਵਾਂ — ਕਾਲ ਤਦ ਵੀ ਪ੍ਰਵਾਹਿਤ ਹੁੰਦਾ ਰਹੇਗਾ। ਇਸ ਖ਼ਾਮੋਸ਼ੀ ਦੇ ਦੌਰ ਵਿਚ, ਮੇਰੀ ਸਹਾਇਤਾ ਤੋਂ ਬਗੈਰ, ਕਾਲ ਆਪਣੀ ਹੋਂਦ ਪ੍ਰਦਰਸ਼ਿਤ ਕਰਦਾ ਰਹੇਗਾ।

ਕਾਲ ਨੂੰ ਕਈ ਵਾਰੀ ਘਟਨਾਵਾਂ ਦਾ ਇਕਸਾਰ ਪ੍ਰਵਾਹ ਆਖਿਆ ਜਾਂਦਾ ਹੈ। ਇਹ ਕਥਨ ਦਰੁਸਤ ਨਹੀਂ। ਕ੍ਰਮ-ਲੜੀ ਦੇਖਣ ਨੂੰ ਭਾਵੇਂ ਇਕ-ਰੰਗੀ ਪ੍ਰਤੀਤ ਹੁੰਦੀ ਹੈ ਪਰੰਤੂ ਹਰੇਕ ਪਲ, ਦੂਜੇ ਤੋਂ ਵੱਖਰਾ ਹੈ। ਜਦੋਂ ਅਸੀਂ 'ਇਕ ਘੰਟੇ ਦੀ ਅਵਧੀ' ਦੀ ਕਲਪਨਾ ਕਰਦੇ ਹਾਂ ਤਾਂ ਪ੍ਰਸ਼ਨ ਹੁੰਦਾ : 'ਕਿਸ ਘੰਟੇ ਦੀ ?' ਸੂਰਜ ਚੜ੍ਹਨ ਤੋਂ ਪਹਿਲੋਂ ਕਿ ਪਿੱਛੋਂ ? ਦਿਨ ਵਿਚ ਕਿ ਰਾਤ ਨੂੰ ? ਹਰ ਅਵਧੀ ਦਾ ਰਸ-ਰੰਗ ਵੱਖਰਾ-ਵੱਖਰਾ ਹੈ, ਹਰ ਪਲ ਦਾ ਆਪਣਾ ਆਪਣਾ ਸੁਨੇਹਾ ਹੈ, ਆਪਣੀ-ਆਪਣੀ ਵਿਲੱਖਣ ਪਛਾਣ ਹੈ। ਪੱਛਮੀ ਭੌਤਿਕ ਚਿੰਤਨ ਵਿਚ ਕਾਲਾਂਤਰਾਂ ਦੀ ਇਸ ਰੰਗੀਨ ਵਿਲੱਖਣਤਾ ਦੇ ਅਹਿਸਾਸ ਦਾ ਅਭਾਵ ਹੈ। ਮੋਰੀ ਦੀ ਇੱਟ ਚੁਬਾਰੇ ਨੂੰ ਲੱਗ ਸਕਦੀ ਹੈ, ਪਰ ਇਕ ਪਲ ਕਿਸੇ ਦੂਜੇ ਪਲ ਦਾ ਬਦਲ ਹਰਗਿਜ਼ ਨਹੀਂ ਹੋ ਸਕਦਾ।

ਜੀਵਨ, ਕਾਲ ਦੇ ਅੰਤਰਗਤ ਪ੍ਰਵਾਹਿਤ ਹੁੰਦਾ ਹੈ, ਇਸ ਬਾਰੇ ਕਿਸੇ ਨੂੰ ਕਿੰਤੂ ਨਹੀਂ,

ਪਰ ਜੀਵਨ ਸਤਿ ਹੈ ਕਿ ਆਭਾਸ, ਸਰਲ-ਰੇਖਾ ਹੈ ਕਿ ਦਾਇਰਾ, ਸਵਰਗ ਤੋਂ ਹੇਠਾਂ ਉਤਰਿਆ ਹੈ ਕਿ ਧਰਤੀ ਤੋਂ ਸਵਰਗ ਵੱਲ ਵਿਕਸਿਤ ਹੋ ਰਿਹਾ ਹੈ ? ਇਹਨਾਂ ਪ੍ਰਸ਼ਨਾਂ ਸੰਬੰਧੀ ਕਦੀ ਸਰਬ-ਸੰਮਤੀ ਨਹੀਂ ਹੋਈ। ਭਾਰਤੀ ਦਰਸ਼ਨ ਜੀਵਨ ਨੂੰ ਸਰਲ-ਰੇਖਾ ਵਾਂਗ ਸਿੱਧਾ ਨਹੀਂ ਮੰਨਦਾ। ਸੁਕਰਾਤ ਦੇ ਵ੍ਰਿਤ ਵਾਂਗ ਇਹ ਪੂਰਾ ਗੋਲ ਵੀ ਨਹੀਂ। ਭਾਰਤੀ ਜੀਵਨ ਦੀ ਆਕ੍ਰਿਤੀ ਕੁੰਡਲਦਾਰ (spiral) ਹੈ। ਕੁੰਡਲਦਾਰ ਆਕਾਰ ਵਿਚ ਸਰਲ-ਰੇਖਾ ਅਤੇ ਵ੍ਰਿਤ ਦੋਵਾਂ ਦੇ ਲੱਛਣ ਮੌਜੂਦ ਹਨ। ਜਨਮ-ਮੌਤ-ਜਨਮ : ਇਹ ਇਕ ਵ੍ਰਿਤ ਹੈ। ਪਰੰਤੂ ਸੰਪੂਰਨ ਵ੍ਰਿਤ ਇਹ ਤਦ ਹੁੰਦਾ ਜੇ ਬਾਰ-ਬਾਰ, ਮੌਤ ਉਪਰੰਤ ਅਗਲਾ ਜਨਮ ਉਸੇ ਜੂਨੀ ਵਿਚ ਹੁੰਦਾ। ਵਾਸਤਵ ਵਿਚ 'ਚੁਰਾਸੀ ਲੱਖ' ਜੂਨਾਂ ਦਾ ਸੰਕਲਪ ਇਹ ਦੱਸਦਾ ਹੈ ਕਿ ਅਗਲਾ ਜੀਵਨ ਇਸ ਜੀਵਨ ਤੋਂ ਚੰਗਾ ਵੀ ਹੋ ਸਕਦਾ ਹੈ ਤੇ ਮੰਦਾ ਵੀ। ਇਹ ਕਰਮਾਂ ਉੱਤੇ ਨਿਰਭਰ ਕਰਦਾ ਹੈ। ਜਿਵੇਂ ਸਪਰਿੰਗ ਵਿਚ ਹਰੇਕ ਵ੍ਰਿਤ ਦੂਜੇ ਨਾਲ ਚੂੜੀਨੁਮਾ ਕੁੰਡਲਾਂ ਨਾਲ ਜੁੜਿਆ ਹੋਇਆ ਹੈ, ਇਵੇਂ ਹੀ ਅਨੇਕ ਜੂਨਾਂ ਦੀ ਕਲਪਨਾ ਹੈ। ਕੁੰਡਲਦਾਰ ਵ੍ਰਿਤਾਂ ਦੀ ਲੰਮੀ ਲੜੀ ਸਿੱਧੀ ਰੇਖਾ ਵਾਂਗ ਪ੍ਰਤੀਤ ਹੁੰਦੀ ਹੈ।

ਭਾਰਤੀ ਦਰਸ਼ਨ ਅਨੁਸਾਰ ਜੀਵਨ ਸੁਪਨਾ ਹੈ। ਜਿਹੜੇ ਪੱਛਮੀ ਚਿੰਤਕ ਜੀਵਨ ਨੂੰ ਭਰਮ ਮੰਨਣ ਤੋਂ ਇਨਕਾਰੀ ਹਨ, ਉਹ ਇਸ ਨੂੰ ਠੋਸ ਹਕੀਕਤ ਵੀ ਸਾਬਤ ਨਹੀਂ ਕਰ ਸਕੇ। ਪਤਾ ਨਹੀਂ ਲਗਦਾ ਆਦਿ ਕਿੱਥੇ ਸੀ ? ਅੰਤ ਕਿੱਥੇ ਹੈ ? ਜੀਵਨ ਦੇ ਅਰਥ ਦਾ ਬੋਧ ਬੜਾ ਕਠਿਨ ਹੈ। ਇਹ ਉਹ ਮਨੋਰੰਜਕ ਖੇਡ ਹੈ ਜਿਹੜੀ ਉਹਨਾਂ ਨੂੰ ਆਨੰਦ ਪ੍ਰਦਾਨ ਕਰਦੀ ਹੈ ਜਿਹੜੇ ਖੇਡਦੇ ਹਨ ਤੇ ਉਹਨਾਂ ਲਈ ਅਕਾਊ ਹੈ ਜਿਹੜੇ ਮਹਿਜ਼ ਦਰਸ਼ਕ ਹਨ। 'ਦਰਸ਼ਨ' ਅਤੇ 'ਸਭਿਅਤਾ' ਦੇ ਨਾਵਾਂ ਹੇਠ ਅਨੇਕ ਵਾਰ ਇਸ ਖੇਡ ਨੂੰ ਖ਼ਤਮ ਕਰਨ ਦੀਆਂ ਦਲੀਲਾਂ ਦਿੱਤੀਆਂ ਗਈਆਂ ਹਨ। ਜਿਹੜੇ ਵਿਅਕਤੀ ਕੁਦਰਤ ਦੇ ਬਣਾਏ ਨਿਯਮਾਂ ਅਨੁਸਾਰ ਜੀਵਨ-ਖੇਡ ਖੇਡਦੇ ਹਨ, ਉਹ ਧਰਮ-ਮੀਮਾਂਸਾ ਦੀਆਂ ਬਾਰੀਕੀਆਂ, ਹੱਠ, ਸਾਧਨਾ ਆਦਿ ਦੀ ਜਾਣਕਾਰੀ ਬਿਨਾਂ ਵੀ ਸਫ਼ਲ ਜੀਵਨ ਭੋਗਦੇ, ਹੱਸਦੇ-ਖੇਡਦੇ ਸੰਸਾਰ ਯਾਤਰਾ ਪੂਰੀ ਕਰਦੇ ਹਨ। ਇਸ ਪੱਖੋਂ ਪਸ਼ੂਆਂ, ਪੰਛੀਆਂ ਦੇ ਜੀਵਨ ਦੀ ਸਾਦਗੀ, ਜੀਵਨ ਦੀ ਸਫ਼ਲਤਾ ਦਾ ਇਕ ਸਬੂਤ ਹੈ। ਪਰਾਭੌਤਿਕਤਾ ਦੇ ਕਰੜੇ ਨਿਯਮ ਉਹਨਾਂ ਲਈ ਹਨ ਜਿਹੜੇ ਅਖਾੜੇ ਵਿਚ ਕੁੱਦਣ ਦੇ ਸਮਰੱਥ ਨਹੀਂ।

## ਬੋਧੀ ਚਿੰਤਨ ਵਿਚ ਕਾਲ ਅਤੇ ਅਕਾਲ

ਬੁੱਧ ਨੇ ਜੀਵਨ ਨੂੰ ਅਤਿ ਸੰਖਿਪਤ ਅਤੇ ਅਸਥਿਰ ਆਖਿਆ ਹੈ। ਸੱਤਾ (ਹਸਤੀ) ਅਤੇ ਅੱਤਾ (ਅਹੰ) ਦੋਵਾਂ ਵਿਚੋਂ ਕੋਈ ਵੀ ਅੰਤਿਮ ਯਥਾਰਥ ਨਹੀਂ। ਵਿਅਕਤਿੱਤਵ ਕੁਝ ਨਹੀਂ, ਮਹਿਜ਼ ਇੰਦਰੀਆਂ ਦਾ ਗਮਨ ਹੈ। ਇਹ ਸਿਰਫ਼ ਨਾਮ ਹੈ, ਕੇਵਲ ਪਰਪੰਚ ਹੈ। ਵਿਅਕਤਿੱਤਵ ਭੁੱਲ-ਭੁੱਲਈਆਂ ਦੀ ਮਾਂ ਹੈ। ਜਿਸ ਨੂੰ ਸਾਧਾਰਣ ਭਾਸ਼ਾ ਵਿਚ ਅਸੀਂ ਅਹੰ (ego) ਦਾ ਜਾਗਰਣ ਆਖਦੇ ਹਾਂ, ਵਾਸਤਵ ਵਿਚ ਉਹ ਅਹੰ ਦਾ ਵਿਨਾਸ਼ ਹੈ। ਇਸ ਅਵਸਥਾ ਵਿਚ ਸੰਸਾਰ ਦੀ ਅਵਾਸਤਵਿਕਤਾ ਬਾਰੇ ਕੋਈ ਸੰਸਾ ਨਹੀਂ ਰਹਿੰਦਾ। ਬੁੱਧ ਮਤ ਦੇ ਇਹ ਕਥਨ ਸੰਸਾਰ ਦੀ ਨਾਸ਼ਮਾਨਤਾ ਵੱਲ ਸਪਸ਼ਟ ਸੰਕੇਤ ਕਰਦੇ ਹਨ :

"ਮਾਨਵਾਂ ਦਾ ਜੀਵਨ ਸੰਖੇਪ ਹੈ। ਕੋਈ ਅਜਿਹਾ ਨਹੀਂ ਜਿਸ ਪਾਸ ਮੌਤ ਨਾ ਆਈ ਹੋਵੇ।"[2]

"ਇਥੋਂ ਤਕ ਕਿ ਬ੍ਰਹਮਾ, ਜਿਸ ਦਾ ਇਕ ਦਿਨ ਹਜ਼ਾਰ ਸਾਲ ਦੇ ਬਰਾਬਰ ਹੈ, ਨੇ ਵੀ ਕਿਹਾ ਕਿ ਉਸ ਦੀ ਜ਼ਿੰਦਗੀ ਥੋੜ੍ਹ-ਚਿਰੀ ਹੈ।"[3]

"ਜੀਵਨ ਤ੍ਰੇਲ-ਤੁਪਕੇ ਦੀ ਨਿਆਈਂ ਹੈ, ਪਾਣੀ ਉੱਤੇ ਬੁਲਬਲੇ ਵਾਂਗ।"[4]

"ਧੁੱਪੇ, ਘਾਹ ਦੀ ਪੱਤੀ ਉਪਰਲੇ ਤ੍ਰੇਲ-ਤੁਪਕੇ ਦੀ ਜਿੰਨੀ ਕੁ ਉਮਰ ਹੈ, ਇੱਡਾ ਕੁ ਜੀਵਨ-ਪੰਧ ਹੈ ਮਨੁੱਖਾਂ ਦਾ। ਮਾਂ ਮੈਨੂੰ ਮੋੜ ਨਾਂਹ।"[5]

"ਜਿੱਡੀ ਮਨ ਦੇ ਇਕ ਫੁਰਨੇ ਦੀ ਅਉਧ ਹੈ, ਜਿੱਡਾ ਕੁ ਦੀਰਘਕਾਲੀ ਰੱਥ ਦੇ ਪਹੀਏ ਦਾ ਇਕ ਗੇੜਾ ਹੈ, ਜੀਵਨ ਪੈਂਡਾ ਇੱਡੀ ਕੁ ਲੰਮੀ ਅਵਧੀ ਦਾ ਹੈ।"[6]

ਰੱਥ ਭਾਵੇਂ ਕਿਤੇ ਚਲਾ ਜਾਵੇ, ਘੁੰਮਦੇ ਰਹਿਣ ਦੇ ਬਾਵਜੂਦ ਰੱਥ ਦਾ ਪਹੀਆ ਧੁਰੀ ਤੋਂ ਦੂਰ ਨਹੀਂ ਹੁੰਦਾ। ਪਿਛਲੇ ਛਿਣ ਵਿਚ ਜੀਵਨ ਸੱਤਾ ਸੀ, ਅਗਲੇ ਪਲ ਜੀਵਨ ਨਹੀਂ ਰਹੇਗਾ। ਜੀਵਨ ਸਵਾਰਥੀ ਪ੍ਰਕ੍ਰਿਤੀ (ਅੱਤਾ ਭਾਵ) ਵਾਲਾ ਹੈ। ਖੁਸ਼ੀ ਗ਼ਮੀ ਨਾਲ ਭਰਪੂਰ। ਸਭ ਕੁਝ ਇਕ ਛਿਣ ਵਿਚ ਚੁਪਕੇ, ਅਛੋਪਲੇ ਜਿਹੇ ਬੀਤ ਜਾਂਦਾ ਹੈ। ਜੀਵਨ ਅਤੇ ਮੌਤ, ਪਲ ਭਰ ਦੀਆਂ ਦੋ ਸਿਮ੍ਰਤੀਆਂ ਹਨ।

ਪਰਬਤ ਦੀ ਚੋਟੀ ਤੋਂ ਹੇਠਾਂ ਰਿੜ੍ਹਦਾ ਪੱਥਰ ਜੀਵਨ ਦੀ ਨਿਆਈਂ ਹੈ। ਜਿਸ ਵੇਗ ਕਾਰਨ ਪੱਥਰ ਦੇ ਮਨ ਵਿਚ ਉਲਾਸ ਹੈ, ਜੋਸ਼ ਹੈ, ਉਹ ਵੇਗ ਅਗਲੇ ਛਿਣ ਉਸ ਦੇ ਟੁੱਟਣ ਦਾ ਕਾਰਨ ਬਣੇਗਾ ਤੇ ਉਹ ਕਣ-ਕਣ ਖਿੱਲਰ ਜਾਏਗਾ। ਹਰਕਤ ਵਿਚ ਆਉਣ ਤੇ ਪੱਥਰ ਸਮਝਦਾ ਹੈ ਜੀਵਨ-ਧੜਕਣ ਆਰੰਭ ਹੋ ਗਈ। ਵਾਸਤਵ ਵਿਚ ਇਹ ਤਾਂ ਮੌਤ ਵੱਲ ਰਵਾਨਗੀ ਹੋਈ ਹੈ। ਦੂਜੇ ਸ਼ਬਦਾਂ ਵਿਚ ਆਖ ਸਕਦੇ ਹਾਂ — ਜਨਮ ਅਤੇ ਮੌਤ ਹੋਂਦ ਦੀਆਂ ਵਿਕੋਲਿਤਰੀਆਂ ਘਟਨਾਵਾਂ ਨਹੀਂ। ਇਹ ਜੀਵਨ ਦੇ ਮੂਲ ਤੱਤ (ਏਵੰਮ-ਧੱਮੋ) ਹਨ। ਹੋਂਦ ਦਾ ਵਿਸ਼ਰਾਮ ਹੀ ਨਿਰਵਾਣ ਹੈ।[7] ਜਿੰਨਾਂ ਕੁ ਵਕਫ਼ਾ ਇਕ ਵਿਚਾਰ ਤੋਂ ਦੂਜੇ ਵਿਚਾਰ ਵਿਚ (ਚਿੱਤਾਂਤਰੇ) ਹੈ, ਇੰਨਾਂ ਕੁ ਹੈ ਜੀਵਨ-ਪੰਧ।

ਚਾਰ ਮਹਾਨ ਤੀਰ-ਅੰਦਾਜ਼ਾਂ ਦੁਆਰਾ ਛੱਡੇ ਹੋਏ ਤੀਬਰ ਤੀਰਾਂ ਨੂੰ ਦੌੜ ਕੇ ਫੜ ਲੈਣ ਵਾਲੇ ਮਨੁੱਖ ਨੂੰ ਤੇਜ਼ ਆਖੋਗੇ ? ਜੀਵਨ ਦੇ ਮਿਸ਼ਰਿਤ ਅੰਗਾਂ (composite factors of life) ਦੀ ਮਰਨ-ਪ੍ਰਕ੍ਰਿਆ ਇਸ ਤੋਂ ਕਿਤੇ ਵਧੀਕ ਤਿੱਖੀ ਹੈ।[8] ਜੋ ਜੰਮਿਆ, ਵੱਡਾ ਹੋਇਆ, ਵਿਨਾਸ਼ ਹੋਵੇਗਾ।[9] ਇਹਨਾਂ ਕਾਰਨਾਂ ਕਰਕੇ ਬੁੱਧ ਆਖਦਾ ਹੈ : "ਵਿਸ਼ਵ ਪਲ ਪਲ ਘੁਲ ਰਿਹਾ ਹੈ, ਪਲ ਪਲ ਮਿਟ ਰਿਹਾ ਹੈ।"[10] ਵਿਸ਼ੁਧੀ ਮੱਗ ਦਾ ਇਹ ਪ੍ਰਸੰਗ ਵਾਚਣਯੋਗ ਹੈ : "ਅਠਤਾਲੀ ਹਜ਼ਾਰ ਯੁਗ ਮਾਰੂਤਸ ਜਿਉਂਦਾ ਰਿਹਾ। ਇਹ ਜੀਵਨ ਵੀ ਇਕ ਫੁਰਨੇ ਜਿੱਡਾ ਕੁ ਸੀ। ਵਰਤਮਾਨ ਵਿਚ ਜਿਹੜਾ ਵਿਸ਼ਵ ਵਿਕਸਿਤ ਹੋ ਰਿਹਾ ਹੈ, ਅਗਲੇ ਪਲ ਵਿਲੀਨ ਹੋ ਜਾਵੇਗਾ। ਅਦ੍ਰਿਸ਼ਟ ਵਿਚੋਂ ਜੀਵ ਜਨਮਦੇ ਹਨ, ਮੌਤ ਉਪਰੰਤ ਅਦ੍ਰਿਸ਼ਟ ਵਿਚ ਚਲੇ ਜਾਂਦੇ ਹਨ। ਇਹਨਾਂ ਦਾ

ਆਉਣ ਜਾਣ ਆਕਾਸ਼ ਵਿਚਲੀ ਬਿਜਲੀ ਦੀ ਲਿਸ਼ਕਾਰ ਜਿੱਡਾ ਹੀ ਹੈ।"[11]

ਬੋਧੀਆਂ ਦਾ ਕਾਲ (ਸਮਯ), ਭੂਤ (ਅਤੀਤ), ਭਵਿੱਖ (ਅਨਾਗਤ) ਅਤੇ ਵਰਤਮਾਨ (ਪੱਚੁਪੱਨ) ਹੈ। ਵਰਤਮਾਨ ਦੇ ਤਿੰਨ ਭਾਵ ਹਨ :

(ੳ) ਖਿਣ-ਖਿਣ ਵਿਚ ਆਗਮਨ, ਵਿਸਰਾਮ, ਅਤੇ ਵਿਲੀਨਤਾ (ਉਪਾਦ-ਥਿੱਤੀ-ਭੰਗ) ਮੌਜੂਦ ਹਨ।

(ਅ) ਜਿਸ ਨੂੰ ਅਸੀਂ 'ਹੁਣ' (now) ਆਖਦੇ ਹਾਂ, ਉਹ ਨਿਰੰਤਰਤਾ (ਸੰਤਤੀ) ਹੈ।

(ੲ) ਤੀਜਾ ਹੈ, ਮਾਰਗ (ਅੱਦਾ)। ਇਸ ਦਾ ਭਾਵ ਹੈ — ਜੀਵਨ-ਕਾਲ, ਛੋਟਾ ਜਾਂ ਵੱਡਾ।

ਇਹਨਾਂ ਤਿੰਨਾਂ ਵਰਤਮਾਨਾਂ ਵਿਚ, ਪਹਿਲਾ ਦੂਜੇ ਵਿਚ ਅਤੇ ਦੂਜਾ ਤੀਜੇ ਵਿਚ ਸੰਮਿਲਤ ਹੈ। ਸਾਰੇ ਜੀਵ ਸਮੇਂ ਦਾ ਅੰਗ ਹਨ। ਇਥੇ ਇਹ ਗੱਲ ਧਿਆਨਯੋਗ ਹੈ ਕਿ ਬਾਰ-ਬਾਰ ਬੁੱਧ ਜਦੋਂ ਆਖਦਾ ਹੈ : "ਜੀਵਨ-ਪੰਧ ਇਕ ਵਿਚਾਰ ਜਿੰਨਾ ਕੁ ਲੰਮਾ ਹੈ" ਤਾਂ ਇਸ ਦਾ ਅਰਥ ਜੀਵਨ-ਕਾਲ ਦਾ ਛੋਟਾ ਹੋਣਾ ਹੀ ਨਹੀਂ ਸਗੋਂ ਇਹ ਵੀ ਕਿ ਜੀਵਨ ਇਕ ਵਿਚਾਰ (thought) ਹੀ ਹੈ, ਸੰਕਲਪ-ਮਾਤਰ। 'ਝੁਲਦੀ ਹਨ੍ਹੇਰੀ' ਵਿਚ ਉੱਡਦੇ ਪੱਤੇ ਕਦ ਵਿਸ਼ਰਾਮ ਕਰਦੇ ਹਨ ? ਇਵੇਂ ਜੀਵਨ ਦੀ ਅਸਥਿਰਤਾ ਹੈ, ਸੰਖਿਪਤ, ਹਲਕੀ। ਪਾਣੀ ਉੱਤੇ ਲਕੀਰ ਦੀ ਜਿੰਨੀ ਉਮਰ ਹੈ, ਉੱਨੀ ਕੁ। ਜੋ ਜਨਮਿਆ ਹੈ, ਮੌਤ ਨੂੰ ਕਿਵੇਂ ਟਾਲੇਗਾ ?[12]

ਦਿੱਗ ਨਿਕਾਯ ਵਿਚ ਅੰਕਿਤ ਹੈ, "ਚਾਰ ਆਰੀਆ ਸੱਚਾਈਆਂ ਨੂੰ ਨਾ ਸਮਝ ਸਕਣ ਕਾਰਨ, ਇਸ ਲੰਮੇ ਪੰਧ ਉੱਤੇ ਦੌੜਦੇ, ਹਫ਼ਦੇ, ਅਸੀਂ ਤੁਸੀਂ ਸਾਰੇ ਭਟਕਦੇ ਫਿਰੇ ਹਾਂ। ਅਸੀਂ ਸਾਧੂ ਨੂੰ 'ਯਾਤਰੀ' ਕਿਉਂ ਆਖਦੇ ਹਾਂ ? ਇਸ ਕਰਕੇ ਕਿ ਉਹ ਤੀਬਰ ਗਤੀ ਨਾਲ ਅਨਜਾਣੇ ਰਾਹਾਂ ਉੱਤੋਂ ਦੀ ਵਿਚਰ ਰਿਹਾ ਹੈ, ਤਾਂ ਕਿ ਵਿਰਾਮ ਅਵਸਥਾ, ਨਿਰਵਾਣ, ਜਿੱਥੇ ਲਾਲਸਾਵਾਂ, ਤ੍ਰਿਸ਼ਨਾਵਾਂ, ਤਮੰਨਾਵਾਂ ਦਾ ਗਰਦ ਗੁਬਾਰ ਸਮਾਪਤ ਹੋ ਜਾਂਦਾ ਹੈ, ਪ੍ਰਾਪਤ ਕਰ ਸਕੇ। ਜਦੋਂ ਤਕ ਸੰਸਾਰ ਦੇ ਅੰਤ ਤਕ ਨਹੀਂ ਅੱਪੜ ਜਾਂਦੇ, ਦੁੱਖ ਖ਼ਤਮ ਨਹੀਂ ਹੁੰਦੇ।"[13]

ਬੁੱਧ ਮਤ ਦਾ ਕਾਲ ਉਹ ਨਿਰੰਤਰਤਾ ਹੈ ਜਿਸ ਵਿਚ ਕਿਸੇ ਇਕ ਅਵਧੀ ਦੀ ਵਿਸ਼ੇਸ਼ਤਾ ਨਹੀਂ। ਇਸ ਕਰਕੇ, ਇਸ ਪ੍ਰਸ਼ਨ ਦਾ ਕਿ ਕੀ ਉਹੀ ਆਦਮੀ ਫ਼ਸਲ ਕੱਟ ਰਿਹਾ ਹੈ ਜਿਸ ਨੇ ਬੀਜੀ ਸੀ ? ਉੱਤਰ ਸਾਧਾਰਣ 'ਹਾਂ' ਜਾਂ 'ਨਾਂਹ' ਵਿਚ ਦੇਣਾ ਸੰਭਵ ਨਹੀਂ।[14] ਵਿਸ਼ੁੱਧੀਮੱਗ ਵਿਚ ਪੁੱਛਿਆ ਗਿਆ ਹੈ, "ਜੋ ਸ਼ਖ਼ਸ ਅਦ੍ਰਿਸ਼ਟ ਮਾਨਸਿਕ ਸਰੀਰ ਦੁਆਰਾ ਬ੍ਰਹਮ ਜਗਤ ਵਿਚ ਵਿਚਰਦਾ ਹੈ, ਉਹ ਭਵਿੱਖ, ਵਰਤਮਾਨ ਜਾਂ ਭੂਤ, ਤਿੰਨਾਂ ਵਿਚੋਂ ਕਿਸ ਪਲ ਵਿਚ ਯਾਤਰਾ ਕਰਦਾ ਹੈ ?" ਜਵਾਬ ਹੈ, "ਤਿੰਨਾਂ ਪਲਾਂ ਵਿਚ : ਕਿਉਂਕਿ ਇਹ ਤਿੰਨੇ ਪਲ ਵੱਖ-ਵੱਖ ਨਹੀਂ — ਇਕੋ ਛਿਣ ਹਨ। ਭੌਤਿਕ ਸਰੀਰ ਮੰਦੀ ਚਾਲ ਚਲਦਾ ਹੈ ਕਿਉਂਕਿ ਸਥੂਲ ਵਸਤਾਂ ਧੀਮੀ ਗਤੀ ਨਾਲ ਤੁਰਦੀਆਂ ਹਨ। ਸੋ ਗਤੀ, ਸਥਿਤੀ ਤੇ ਨਿਵ੍ਰਤੀ, ਤਿੰਨਾਂ ਦਾ ਸੰਗਮ ਇਕ ਪਲ ਵਿਚ ਵਿੱਦਿਤ ਹੈ।"[15] ਇਥੇ ਇਹ ਸਪਸ਼ਟ ਕਰ ਦੇਣਾ ਉਚਿਤ ਹੋਵੇਗਾ ਕਿ ਬੋਧੀ ਕਾਲ-ਸੰਕਲਪ ਦੀਆਂ ਇਹਨਾਂ ਤਿੰਨ ਅਵਸਥਾਵਾਂ ਨੂੰ ਬ੍ਰਹਮਾ, ਵਿਸ਼ਣੂੰ ਤੇ ਮਹੇਸ਼ ਦੀ ਤ੍ਰੈਮੂਰਤੀ ਨਾਲ ਜੋੜਨ ਦਾ ਯਤਨ ਅਨੁਚਿਤ ਹੈ, ਕਿਉਂਕਿ ਹਿੰਦੂ ਮਤ ਦੇ ਸੰਕਲਪਾਂ ਨਾਲ ਬੁੱਧ ਮਤ ਦੀਆਂ ਧਾਰਨਾਵਾਂ ਦੇ ਬੁਨਿਆਦੀ ਮੱਤਭੇਦ ਹਨ।

ਨਿਰਵਾਣ ਅਵਸਥਾ ਵਿਚ ਨਾ ਆਗਮਨ ਹੈ, ਨਾ ਨਿਗਮਨ, ਨਾ ਗਤੀ, ਨਾ ਰੋਕ; ਨਾ ਉਚਾਣ, ਨਾ ਨੀਵਾਣ, ਨਾ ਲੋਕ, ਨਾ ਪਰਲੋਕ, ਨਾ ਜਨਮ, ਨਾ ਮੌਤ। "ਜਿਵੇਂ ਸਾਗਰ ਦੇ ਮੱਧ-ਡੂੰਘਾਣ ਵਿਚ ਕੋਈ ਲਹਿਰ ਨਹੀਂ ਉਗਮਦੀ, ਚੁਫੇਰ ਅਹਿਲਤਾ ਅਡੋਲਤਾ ਹੈ, ਉਵੇਂ ਸਾਧੂ ਸ਼ਾਂਤ ਹੈ। ਉਸ ਵਿਚ ਉਬਾਲ ਨਹੀਂ ਆਉਂਦੇ।"[16] ਸਾਧੂ ਜਨ ਵਿਸ਼ਵ-ਸਾਗਰ ਲੰਘ ਕੇ ਪਾਰਲੇ ਕਿਨਾਰੇ ਵਿਸ਼ਰਾਮ ਕਰਦੇ ਹਨ। ਉਹ ਜੀਵਨ ਅਤੇ ਮੌਤ ਦੋਵਾਂ ਉਤੇ ਫਤਹਿ ਪਾ ਕੇ ਰੁਕਦੇ ਹਨ।[17] ਬੁੱਧਮਤ ਵਿਚ ਸਥਿਰਤਾ, ਵਿਸ਼ਰਾਮ, ਸਥਿਤੀ ਅਤੇ ਨਿਰਵਾਣ ਨੂੰ ਹੀ ਸਦੀਵਤਾ ਕਿਹਾ ਗਿਆ ਹੈ।

ਬੁੱਧ, ਜੋ 'ਧੰਮ' ਹੈ, ਸਾਦਮੁਰਾਦੀ ਅਕਾਲੀ (ਅਕਾਲਿਕੋ) ਹੋਂਦ ਹੈ।[18] ਸੁਤੰਤਰ ਬੁੱਧ ਵਾਸਤਵ ਵਿਚ ਯੁਗ-ਮੁਕਤ ਹਸਤੀ ਹੈ। ਉਹ ਯੁਗ ਪੁਰਸ਼ ਨਹੀਂ, ਇਸ ਤੋਂ ਕਿਤੇ ਉਪਰ ਜਾਗਰੂਕ ਬੁੱਧ ਹੈ। ਜਿਵੇਂ ਸ਼ੇਰ ਆਪਣੇ ਸ਼ਿਕਾਰ ਨੂੰ ਹੜੱਪ ਜਾਂਦਾ ਹੈ, ਬੁੱਧ ਇਸ ਪ੍ਰਕਾਰ ਯੁਗਾਂ ਨੂੰ ਖ਼ਤਮ ਕਰ ਦਿੰਦਾ ਹੈ। ਬੁੱਧ ਜਾਂ ਅਰਹਤ ਉਹ ਸ਼ਕਤੀ ਹੈ ਜਿਸ ਦੇ ਸਾਹਮਣੇ ਭੂਤ, ਭਵਿੱਖ ਵਿਲੀਨ ਹੋ ਜਾਂਦਾ ਹੈ। ਇਉਂ ਵੀ ਕਿਹਾ ਗਿਆ ਹੈ ਕਿ ਬੁੱਧ ਉਹ ਕੇਂਦਰ-ਬਿੰਦੂ ਹੈ, ਭੂਤ ਭਵਿੱਖ ਜਿਸ ਦੇ ਦੁਆਲੇ ਘੁੰਮਦੇ ਹਨ — ਨਾ ਦੂਰ ਜਾਂਦੇ ਹਨ ਨਾ ਨੇੜੇ ਆਉਂਦੇ ਹਨ। ਪਰਿਕਰਮਾ ਵਿਚ ਘੁੰਮਦੇ ਵਰਤਮਾਨ ਬਿੰਦੂ ਦੇ ਅੱਗੇ ਪਿੱਛੇ ਭੂਤ ਭਵਿੱਖ ਹਨ, ਪਰ ਕੇਂਦਰ-ਬਿੰਦੂ ਅਡੋਲ ਅਹਿੱਲ ਮੁਕਤ ਹੈ। ਬੋਧੀ ਸਾਧੂ ਦੱਸ ਸਕਦਾ ਹੈ ਕਿ ਉਹ ਪੂਰਬਲੇ ਜਨਮਾਂ ਵਿਚ ਕੀ ਸੀ ਕਿਉਂਕਿ ਉਹ ਜਿਸ ਕੇਂਦਰ 'ਤੇ ਬਿਰਾਜਮਾਨ ਹੈ, ਉਥੋਂ ਭੂਤ, ਭਵਿਖ ਦੇਖਣ ਦੀ ਸੁਵਿਧਾ ਤੇ ਸਮਰੱਥਾ ਹੈ। ਅਗਲੇ ਜਨਮ, ਪਿਛਲੇ ਜਨਮ, ਇਹ ਪਰੰਪਰਾਗਤ ਸ਼ਬਦਾਵਲੀ ਹੈ, ਅੰਤਿਮ ਸਚਾਈ ਨਹੀਂ। 'ਮੈਂ', 'ਤੂੰ', 'ਇਹ', 'ਉਹ' ਆਦਿ ਸ਼ਬਦਾਂ ਦੀ ਵਰਤੋਂ ਸਾਧੂ ਕੇਵਲ ਵਿਹਾਰਕ ਗੱਲ-ਬਾਤ ਲਈ ਕਰਦਾ ਹੈ। ਵਾਸਤਵ ਵਿਚ ਉਸ ਦਾ ਆਪਣਾ ਕੋਈ ਵਿਅਕਤਿਤਵ, ਕੋਈ ਨਿੱਜਤਵ ਨਹੀਂ। ਬੁੱਧ ਦੀ ਇਕ ਨਜ਼ਰ ਵਿਚ ਸਰਬ-ਕਾਲ ਤੇ ਸਰਬ-ਲੋਕ ਹਨ। ਜਿੱਥੇ ਨਾ ਭੂਤ ਹੈ, ਨਾ ਭਵਿੱਖ, ਉਥੇ ਤਤਕਾਲੀ ਖਿਣ (now) ਵਰਤ ਰਿਹਾ ਹੈ। ਤਤਕਾਲੀ ਖਿਣ ਸਦੀਵੀ ਹੋਂਦ ਹੈ ਕਿਉਂਕਿ ਜਦੋਂ ਅਨੁਭਵ ਕਰੋ ਤਦੋਂ ਵਰਤਮਾਨ ਹੀ ਵਰਤਮਾਨ ਹੈ। ਇਹਨਾਂ ਤਤਕਾਲੀ ਖਿਣਾਂ ਵਿਚੋਂ ਕੋਈ ਕੋਈ ਸਹੀ ਮੌਕਾ ਜਾਂ ਅਵਸਰ ਅਜਿਹਾ ਆਉਂਦਾ ਹੈ ਜਿਹੜਾ ਜੀਵਨ ਸੰਵਾਰ ਸਕਦਾ ਹੈ। ਅਜਿਹਾ ਮੌਕਾ ਸਦੀਵਤਾ ਦਾ ਬੂਹਾ (ਅਮੱਤਸ ਦਵਾਰ) ਹੈ। ਅਰਹਤ, ਇਸ ਦਰ ਉੱਤੇ ਸਥਿਤ ਭੂਤ ਭਵਿੱਖ ਦਾ ਸੁਰਮੇਲ ਬਿੰਦੂ ਹੈ। ਬੁੱਧ ਆਪਣੇ ਭਿੱਖੂਆਂ ਨੂੰ ਹਦਾਇਤ ਕਰਦਾ ਹੈ, "ਇਸ ਕਸ਼ਟਮਈ ਦਲਦਲ ਨੂੰ ਪਾਰ ਕਰਨ ਲਈ ਉਚਿਤ ਮੌਕਾ ਨਾ ਗੁਆਓ। ਰੋਣਗੇ ਉਹ ਲੋਕ ਜੋ ਅਉਸਰ ਗੁਆ ਲੈਣਗੇ।"[19] ਬੁੱਧ ਆਖਦਾ ਹੈ, "ਵਧਾਈ ਹੋਵੇ ਉਹਨਾਂ ਸਾਧੂਆਂ ਨੂੰ ਜਿਹਨਾਂ ਆਪਣਾ ਖਿਣ ਫੜ ਲਿਆ ਹੈ, ਸ਼ੋਕ ਹੈ ਉਹਨਾਂ 'ਤੇ ਜਿਹਨਾਂ ਦਾ ਪਲ ਬੀਤ ਗਿਆ ਹੈ।"[20]

ਮੁਕਤੀ ਦਾ ਖਿਣ ਅਕਸਮਾਤ ਆਉਂਦਾ ਹੈ। ਜਿਵੇਂ ਮਾਹਿਰ ਤੀਰ-ਅੰਦਾਜ਼ ਕਮਾਨ ਖਿੱਚ ਕੇ ਸੁਭਾਵਿਕ ਤੀਰ ਚਲਾ ਦਿੰਦਾ ਹੈ ਤੇ ਤਿੱਖਾ ਉਡਦਾ ਤੀਰ ਸਭ ਰੋਕਾਂ ਪਾਰ ਕਰ ਕੇ ਨਿਸ਼ਾਨਾ ਫੁੰਡ ਦਿੰਦਾ ਹੈ, ਉਵੇਂ ਜੀਵਨ-ਪੰਧ ਦੀਆਂ ਔਕੜਾਂ ਦੇ ਬਾਵਜੂਦ ਅਰਹਤ ਨਿਰਵਾਣ ਪ੍ਰਾਪਤ ਕਰਦਾ ਹੈ। ਜੇ ਤੀਰ-ਅੰਦਾਜ਼ ਹੰਢਿਆ ਨਿਸ਼ਾਨੇਬਾਜ਼ ਹੈ, ਨਿਸ਼ਾਨਾ ਸਾਫ਼ ਹੈ, ਤੀਰ ਨਿਸ਼ਾਨਾ ਬੰਨ੍ਹ ਕੇ ਛੱਡਿਆ ਹੈ ਤਾਂ ਸ਼ੰਕਾ ਨਹੀਂ ਕਿ ਤੀਰ ਟਿਕਾਣੇ ਉੱਤੇ ਵੱਜੇਗਾ। ਮਨ ਤੀਰ ਹੈ। ਸ਼ਿਸ਼ਤ

ਬੰਨ੍ਹੀ ਬੈਠਾ ਸ਼ਿਕਾਰੀ ਸਾਧੂ ਹੈ। ਨਿਸ਼ਾਨਾ ਨਿਰਵਾਣ ਹੈ। ਬੁੱਧ ਦੇ ਯੁਗ ਵਿਚ ਮੰਗਲ ਮੌਕਿਆਂ ਦੀ ਘਾਟ ਨਹੀਂ।

ਜਾਗਰਣ-ਕਾਲ ਅੰਮ੍ਰਿਤ ਵੇਲਾ ਹੈ — ਖ਼ਾਸ ਕਰਕੇ ਉਹ ਸਮਾਂ ਜਿੱਥੇ ਦਿਨ-ਰਾਤ ਦਾ ਸੰਗਮ ਹੁੰਦਾ ਹੈ — ਜਦੋਂ ਪਤਾ ਨਾ ਲੱਗੇ ਕਦੋਂ ਰਾਤ ਮੁੱਕੀ ਤੇ ਕਦੋਂ ਦਿਨ ਚੜ੍ਹਿਆ। ਇਹ ਭੂਤ-ਭਵਿੱਖ ਦੇ ਸੁਮੇਲ ਦੀ ਉਹ ਘੜੀ ਹੈ ਜੋ ਅਮਰ ਹੋ ਗਈ ਹੈ। ਤਾਂਤਰਿਕ ਬੁੱਧ ਮਤ ਵਿਚ ਅਕਾਲੀ ਜਾਗ੍ਰਤੀ (ਏਕਾਕਸਣਾ ਭਿ ਸੰਬੋਧੀ) ਦੀ ਤੁਲਨਾ ਚੱਕਰ ਨਾਲ ਕੀਤੀ ਗਈ ਹੈ ਜਿਸ ਦਾ ਆਰੰਭ-ਬਿੰਦੂ ਹੀ ਅੰਤਿਮ ਬਿੰਦੂ ਹੈ। ਨਿਰਵਾਣ ਦੀ ਘੜੀ ਸੁੱਖ-ਸ਼ਾਂਤੀ ਦੇ ਅੰਕੁਰ ਦਾ ਪੁੰਗਰਨਾ ਹੈ। ਇੱਥੇ ਲੌਕਿਕ ਕਾਲ-ਚੱਕਰ ਦੀ ਸਮਾਪਤੀ ਹੈ। ਚੇਤਨਾ ਆਪਣੇ ਸਰੋਤ ਵਿਚ ਪਰਤ ਆਈ ਹੈ। ਜਿਸਮਾਨੀ ਇੰਦਰੀ ਸ਼ਕਤੀਆਂ ਸੁੰਨ ਹੋ ਗਈਆਂ ਹਨ ਤੇ ਦਿੱਬ ਸ਼ਕਤੀਆਂ ਉਦੈ ਹੋਈਆਂ ਹਨ। ਪ੍ਰਾਕ੍ਰਿਤਿਕ ਖੰਡ ਅਲੋਪ ਹੋ ਗਏ ਹਨ, ਦੈਵੀ ਦ੍ਰਿਸ਼ਾਂ ਦਾ ਪ੍ਰਕਾਸ਼ ਹੋਇਆ ਹੈ। ਅਜਿਹੀ ਕੋਈ ਵਸਤ ਨਹੀਂ ਜਿਹੜੀ ਅਦ੍ਰਿਸ਼ਟ ਅਤੇ ਅਪਹੁੰਚ ਰਹਿ ਗਈ ਹੋਵੇ।

ਆਤਮਪਰਕਤਾ-ਵਸਤੂਪਰਕਤਾ ਦਾ ਰਿਸ਼ਤਾ ਖ਼ਤਮ ਹੋ ਗਿਆ ਹੈ। "ਸਰਬ-ਆਕਾਰ ਇੱਕੋ ਬਿੰਦੂ ਬਣ ਗਏ ਹਨ ਅਤੇ ਕਾਲ ਅਮਰਤੱਵ ਵਿਚ ਡੁੱਬ ਗਿਆ ਹੈ।"[21]

ਬੁੱਧ ਦਾ ਉਕਤ ਅਕਾਲੀ ਅਨੁਭਵ ਯੋਗ ਦੇ ਚਿੱਤ ਬਿਰਤੀ ਨਿਰੋਧ ਅਤੇ ਮਾਨਸਿਕ ਸੰਜਮ ਨਾਲ ਮਿਲਦਾ ਹੈ।[22] ਸ਼ਤਪਥ ਬ੍ਰਾਹਮਣ ਅਨੁਸਾਰ, "ਪਰਜਾਪਤੀ ਬਲੀ ਵੇਲੇ ਆਪਣੇ ਸਰੀਰ ਨੂੰ ਖੰਡਿਤ ਕਰਕੇ ਸਾਲ, ਮਹੀਨੇ, ਦਿਨ, ਰਾਤ ਬਣਾ ਦਿੰਦਾ ਹੈ। ਵਿਭਿੰਨ ਕਾਲ-ਅਵਧੀਆਂ ਉਸ ਦੇ ਸਰੀਰ ਦੇ ਵਿਭਿੰਨ ਅੰਗਾਂ ਦੇ ਟੋਟੇ ਹਨ। ਫਿਰ ਅਲੌਕਿਕ ਸ਼ਕਤੀਆਂ ਰਾਹੀਂ ਅਤੇ ਮੰਤਰਾਂ ਦੁਆਰਾ ਉਹ ਮੁੜ ਇਕ ਹੋਇਆ ਹੈ।"[23] "ਕਿਉਂਕਿ ਵਰ੍ਹਾ ਪਰਜਾਪਤੀ ਦਾ ਪ੍ਰਤੀਬਿੰਬ ਹੈ, ਇਸ ਕਰਕੇ ਵਰ੍ਹਾ ਹੀ ਸਭ ਕੁਝ ਹੈ। ਅਬਿਨਾਸ਼ੀ ਦਾ ਅਰਥ ਇਹੋ ਹੈ।"[24] "ਵਰ੍ਹੇ ਵਿਚ ਕਿੰਨੇ ਦਿਨ ਹਨ ? ਇਹ ਨਿਰਭਰ ਕਰਦਾ ਹੈ, ਇਸ ਗੱਲ 'ਤੇ ਕਿ ਸਾਲ ਦੀ ਵੰਡ ਹੋਈ ਕਿਸ ਪ੍ਰਕਾਰ ਹੈ। ਫਿਰ ਵੀ ਸਾਲ ਕੇਵਲ ਇਕ ਦਿਨ ਹੀ ਹੈ। ਸਾਲ, ਇਕ ਦਿਨ ਬਾਦ ਇਕ ਦਿਨ ਹੀ ਤਾਂ ਹੈ। ਇਸ ਵਰ੍ਹੇ-ਸਿਧਾਂਤ ਦੀ ਥਾਹ ਪਾਉਣ ਵਾਲਾ ਗਿਆਨੀ ਖ਼ੁਦ ਵਰ੍ਹਾ ਬਣ ਜਾਂਦਾ ਹੈ।"[25]

ਬੁੱਧ ਨੂੰ ਅਕਾਲੀ ਤੱਤ (ਅਕਾਲਿਕੋ ਧਾਤੂ) ਦਾ ਬਣਿਆ ਹੋਇਆ ਕਿਹਾ ਗਿਆ ਹੈ। ਹੀਨਯਾਨ ਅਤੇ ਮਹਾਂਯਾਨ ਦੋਵੇਂ ਧਾਰਾਵਾਂ ਦੀ ਇਸ ਮਤ ਨਾਲ ਸਾਂਝ ਹੈ ਕਿ ਸਾਰਾ ਭੂਤਕਾਲ 'ਤਤਕਾਲੀ ਹੁਣ' ਵਿਚ ਵਿਦਮਾਨ ਹੈ। ਤਤਕਾਲੀ ਖਿਣ (ਹੁਣ) ਭੂਤ, ਭਵਿੱਖ, ਦੋਵੇਂ ਦਿਸ਼ਾਵਾਂ ਵਿਚ ਵੰਡਿਆ ਹੋਇਆ ਨਹੀਂ, ਵਿਸਤ੍ਰਿਤ ਹੋਇਆ ਹੈ। ਵਿਸ਼ਵ ਤਤਕਾਲੀ ਖਿਣ ਦਾ ਪਰਪੰਚ ਹੈ।

ਰਿਗਵੇਦ ਵਿਚ ਵਿਚਾਰ ਆਇਆ ਹੈ : "ਹੋਂਦ, ਅਣਹੋਂਦ ਵਿਚੋਂ ਜਨਮਦੀ ਹੈ।"[26] ਛਾਂਦੋਗਯ[27] ਅਤੇ ਤੈਤਰੇਯ ਉਪਨਿਸ਼ਦ[28] ਵਿਚ ਅਣਹੋਂਦ ਦਾ ਅਰਥ ਸਾਧਾਰਨ ਸ਼ੂਨਯ ਨਹੀਂ। ਅਣਹੋਂਦ ਦਾ ਭਾਵ ਹੈ, "ਉਹ ਹੋਂਦ ਜੋ ਅਜੇ ਨਹੀਂ।" 'ਜੋ ਅਜੇ ਨਹੀਂ' ਸ਼ਬਦ ਧਿਆਨ ਯੋਗ ਹਨ। ਅਰਥ ਇਹ ਹੈ ਕਿ ਕਿਸੇ ਵੀ ਕਾਲ ਵਿਚ ਕਿਸੇ ਵੀ ਵਸਤ ਦੀ ਅਣਹੋਂਦ ਨਹੀਂ। ਅਣਹੋਂਦ, ਵਾਸਤਵ ਵਿਚ, ਉਹ ਹੋਂਦ ਹੈ ਜੋ ਅਜੇ ਗੁਪਤ ਹੈ ਪਰ ਜਿਸ ਦਾ ਪ੍ਰਗਟਾਵਾ ਹੋਣ ਵਾਲਾ

ਹੈ (ਜਾਂ ਹੋਣਾ ਹੈ)। ਅਣਹੋਂਦ ਉਹ ਸੱਤਾ ਹੈ ਜਿਹੜੀ ਹੋਂਦ ਵਿਚ ਆਉਣ ਲਈ ਖੰਭ ਤੋਲ
ਰਹੀ ਹੈ। ਇਸ ਨੂੰ 'ਪਰਾਗਭਾਵ' ਕਿਹਾ ਗਿਆ ਹੈ। ਬ੍ਰਹਦਆਰੱਣਯਕ ਉਪਨਿਸ਼ਦ ਵਿਚ ਜਗਿਆਸੂ
ਦੀ ਪ੍ਰਾਰਥਨਾ ਹੈ, "ਅਣਹੋਂਦ ਵਿਚੋਂ ਹੋਂਦ ਤਕ ਜਾਣ ਲਈ ਮੇਰਾ ਮਾਰਗ ਦਰਸ਼ਨ ਕਰੋ।"[29]

ਅਣਹੋਂਦ ਆਪਣੇ ਆਪ ਵਿਚ ਕੁਝ ਨਹੀਂ। ਜਦੋਂ ਅਸੀਂ 'ਖ਼ਲਾਅ' (ਸੁੰਨ) ਆਖਦੇ ਹਾਂ,
ਨਾਲ ਹੀ ਪ੍ਰਸ਼ਨ ਉਠਦਾ ਹੈ, ਖ਼ਲਾਅ ਕਿਸ ਚੀਜ਼ ਦਾ ? ਜਿਹੜੇ ਖ਼ਲਾਅ ਸੰਬੰਧੀ ਆਖਦੇ
ਹਨ ਕਿ ਇਹ ਉਹ ਸਥਾਨ ਹੈ, ਜਿੱਥੇ ਕੁਝ ਨਹੀਂ, ਦਰਅਸਲ ਉਹ ਵਿਸ਼ਵ ਨੂੰ ਪਹਿਲੋਂ ਮਾਦੇ
ਦਾ ਬਣਿਆ ਹੋਇਆ ਕਲਪਦੇ ਹਨ। ਜਿੱਥੇ ਮਾਦਾ ਨਹੀਂ, ਉਹਨਾਂ ਲਈ ਉਥੇ ਖ਼ਲਾਅ ਹੈ।[30]
ਮੁਕਤੀ ਦਾ ਸੰਕਲਪ ਸਮਝਣ ਲੱਗਿਆਂ ਪਹਿਲੋਂ ਇਹ ਸਪਸ਼ਟ ਕਰਨਾ ਆਵੱਸ਼ਕ ਹੁੰਦਾ ਹੈ
ਕਿ ਮੁਕਤ ਕਿਸ ਤੋਂ ਹੋਣਾ ਹੈ। ਜਦੋਂ ਤਕ ਉਹਨਾਂ ਸ਼ਕਤੀਆਂ, ਸੰਸਕਾਰਾਂ ਅਤੇ ਕਰਮਾਂ ਦਾ
ਪਤਾ ਨਹੀਂ ਚਲਦਾ, ਜਿਹਨਾਂ ਤੋਂ ਮੁਕਤ ਹੋਣਾ ਹੈ, ਉਦੋਂ ਤਕ ਮੁਕਤੀ ਦਾ ਅਨੁਭਵ ਸੰਭਵ
ਨਹੀਂ। ਇਹੀ ਤਰਕ ਖ਼ਲਾਅ ਦੇ ਸੰਬੰਧ ਵਿਚ ਹੈ। ਜਿੱਥੇ ਕਾਰਜ ਹੈ, ਉਥੇ ਕਾਰਨ ਹੈ, ਇਸੇ
ਪ੍ਰਕਾਰ ਜਿੱਥੇ ਮਾਦਾ ਹੈ, ਉਥੇ ਖ਼ਲਾਅ ਵੀ ਹੈ। ਅਣਹੋਂਦ ਵਿਚ ਹੋਂਦ, ਹਨ੍ਹੇਰੇ ਵਿਚ ਚਾਨਣ
ਅਤੇ ਅਵਿਅਕਤ ਵਿਚ ਵਿਅਕਤ ਮੌਜੂਦ ਹੈ, ਉਵੇਂ ਹੀ ਕਾਲ ਵਿਚ ਅਕਾਲ ਦੀ ਹੋਂਦ ਹੈ।
ਭਿੱਖੂ ਆਖਦੇ ਹਨ, ਬੁੱਧ ਦੀ ਖ਼ਾਮੋਸ਼ੀ ਵਿਚ ਸਗਲ ਸੰਸਾਰਾਂ ਦੇ ਵਖਿਆਨ ਹਨ : ਸ਼ੰਕਰ ਆਖਦਾ
ਹੈ, "ਬ੍ਰਹਮ ਖ਼ਾਮੋਸ਼ੀ ਹੈ।"[31] ਇਵੇਂ ਹੀ ਕਾਲ ਵਿਚ ਅਕਾਲ ਤੇ ਅਕਾਲ ਵਿਚ ਕਾਲ ਦੀ
ਹੋਂਦ ਹੈ।

## ਜੈਨ ਮਤ

ਜੈਨ ਮਤ ਵਿਚ 'ਸਮਯ' (ਬੋਧੀ ਖਿਣ) ਉਸ ਘੱਟੋ-ਘੱਟ ਅਵਧੀ ਨੂੰ ਕਿਹਾ ਗਿਆ ਹੈ
ਜਿਸ ਵਿਚ ਇਕ ਪਰਮਾਣੂ, ਦੋ ਪਰਮਾਣੂਆਂ ਵਿਚਕਾਰਲੀ ਵਿੱਥ ਪਾਰ ਕਰਦਾ ਹੈ। ਇਸ ਨੂੰ
'ਅਣਵੰਤਰਮ' ਕਿਹਾ ਗਿਆ ਹੈ। ਇੱਥੇ ਇਹ ਗੱਲ ਧਿਆਨਯੋਗ ਹੈ ਕਿ ਕਾਲ ਦੇ ਸੰਦਰਭ
ਵਿਚ ਬੁੱਧ ਅਨੁਸਾਰ ਕਿਤੇ ਰੁਕਾਵਟ, ਵਿਘਨ ਨਹੀਂ। ਰੋਕਾਂ ਕਾਲਪਨਿਕ ਹਨ। ਵਿਸ਼ਵ ਗਤੀ
ਕਦੀ ਰੁਕਦੀ ਨਹੀਂ। ਬਰਗਸਾਂ ਅਨੁਸਾਰ ਵੀ ਕਾਲ-ਇਕਾਈਆਂ ਦੀ ਵਾਸਤਵਿਕ ਹੋਂਦ ਦੀ
ਥਾਂ ਕੇਵਲ ਅਵਧੀ (duration) ਦੀ ਹੋਂਦ ਹੈ। ਘੜੀਆਂ, ਪਲ ਬਣਾਉਟੀ ਖੰਡ ਹਨ। ਵਾਸੂਬੰਧੂ
ਆਖਦਾ ਹੈ ਕਿ ਤਤਕਾਲੀ ਵਿਨਾਸ਼ ਕਾਰਨ ਗਤੀ ਵਾਸਤਵ ਵਿਚ ਸੰਭਵ ਨਹੀਂ।[32] ਬਲਦੇ
ਤੀਲੇ ਨੂੰ ਤੇਜ਼ ਘੁਮਾਈਏ ਤਾਂ ਚਾਨਣ ਦੀ ਇਕ ਅਟੁੱਟ ਲਕੀਰ ਦਿਸਦੀ ਹੈ ਜਦੋਂ ਕਿ ਅਸਲੀਅਤ
ਇਹ ਨਹੀਂ।

ਵਿਸਤਾਰ (extension) ਨੂੰ ਆਧਾਰ ਬਣਾ ਕੇ ਜੈਨ ਮਤ ਦ੍ਰਵ ਨੂੰ ਦੋ ਵਰਗਾਂ ਵਿਚ
ਵੰਡਦਾ ਹੈ : (ੳ) ਉਹ ਦ੍ਰਵ ਜੋ ਪੁਲਾੜੀ ਵਿਸਤਾਰ ਵਾਲੇ ਹਨ। ਇਹਨਾਂ ਵਿਚ ਪਦਾਰਥ
(ਪੁਦਗਲ), ਪੁਲਾੜ (ਅਕਾਸ਼), ਧਰਮ ਅਤੇ ਅਧਰਮ ਆਉਂਦੇ ਹਨ। (ਅ) ਦੂਜਾ ਵਰਗ ਉਹ
ਹੈ ਜਿਸ ਵਿਚ ਪੁਲਾੜੀ ਵਿਸਤਾਰ ਨਹੀਂ ਹੈ। ਇਸ ਵਰਗ ਵਿਚ 'ਕਾਲ' ਆਉਂਦਾ ਹੈ।
"ਕੇਵਲ ਕਾਲ ਅਜਿਹਾ ਦ੍ਰਵ ਹੈ ਜਿਹੜਾ ਵਿਸਤ੍ਰਿਤ ਨਹੀਂ।"[33] ਹਰ ਜੀਵ ਕਰਮ-ਬੰਧਨ ਵਿਚ
ਬੱਝਾ ਹੋਇਆ ਹੈ। ਆਵਾਗਮਨ ਚਲਦਾ ਰਹਿੰਦਾ ਹੈ। ਕਿਸੇ ਖ਼ਾਸ ਕਾਲ ਵਿਚ ਜੀਵ ਦੀ ਅਵਸਥਾ

ਯੁਗਾਂ–ਯੁਗਾਂ ਤੋਂ ਉਸ ਦੇ ਕਰਮਾਂ ਦੀ ਪ੍ਰਤੱਖ ਝਲਕ ਹੈ। ਖ਼ਾਸ ਸਾਧਨਾ ਅਤੇ ਆਤਮ–ਵਿਸ਼ਵਾਸ ਸਦਕਾ ਅਸੀਂ ਭੂਤਕਾਲੀ ਕਰਮਾਂ ਉਪਰ ਵਿਜਈ ਹੋ ਸਕਦੇ ਹਾਂ ਤੇ ਭਵਿੱਖਤ ਦੇ ਕਰਮ ਬਦਲ ਸਕਦੇ ਹਾਂ। ਕਰਮਾਂ ਤੋਂ ਸੰਪੂਰਨ ਸੁਤੰਤਰਤਾ ਮੋਕਸ਼ ਹੈ। ਰੱਬ ਨਾ ਸਜ਼ਾਵਾਂ ਦਿੰਦਾ ਹੈ, ਨਾ ਇਨਾਮ ਵੰਡਦਾ ਹੈ। ਕਰਮ ਸਿਧਾਂਤ ਦਾ ਨਿਰਪੱਖ ਕਾਨੂੰਨ ਆਪਣੇ ਆਪ ਵਿਚ ਕਾਰਜਯੁਕਤ ਹੈ। ਵਿਸ਼ੇਸ਼ ਜੂਨ ਵਿਸ਼ੇਸ਼ ਕਰਮਾਂ ਦਾ ਪਰਿਣਾਮ ਹੈ।

ਜੈਨ ਦਰਸ਼ਨ ਅਨੁਸਾਰ ਆਕਾਸ਼ ਅਸੀਮ, ਅਮਰ ਅਤੇ ਅਵਿਅਕਤ ਸੱਤਾ ਹੈ। ਵਿਸ਼ਵ ਅਸੀਮ ਅਤੇ ਸਦੀਵੀ ਹੈ। ਕੋਈ ਇਹਨਾਂ ਦਾ ਕਰਤਾ ਨਹੀਂ। ਪੁਲਾੜ ਤੇ ਕਾਲ ਅਮਰ ਅਨਾਦੀ ਹੋਂਦਾਂ ਹਨ। ਵਿਸ਼ਵ–ਕਰਤਾ, ਵਿਸ਼ਵ–ਵਿਕਾਸ ਆਦਿ ਸੰਕਲਪਨਾਵਾਂ ਕਲਪਿਤ ਹਨ।

ਕਾਲ, ਜੀਵ ਅਤੇ ਅਜੀਵ ਦੋਵਾਂ ਤੋਂ ਭਿੰਨ ਹੈ, ਕਿਉਂਕਿ ਇਹੀ ਕੇਵਲ ਉਹ ਦ੍ਰਵ ਹੈ ਜਿਸ ਦਾ ਆਕਾਸ਼ੀ ਵਿਸਤਾਰ ਨਹੀਂ। ਪੁਲਾੜ ਵਾਂਗ ਕਾਲ ਵੀ ਅਨੰਤ, ਅਮਰ ਅਤੇ ਅਵਿਅਕਤ ਸੱਤਾ ਹੈ। ਕਾਲ ਦੀ ਹੋਂਦ ਦਾ ਅਨੁਭਵ ਗਤੀ, ਨਿਰੰਤਰਤਾ, ਸ਼ੋਧ–ਕਾਰਜ, ਨਵੀਨ, ਪੁਰਾਤਨ ਆਦਿ ਸ਼ਬਦਾਂ ਤੋਂ ਹੁੰਦਾ ਹੈ, ਕਿਉਂਕਿ ਇਹੀ ਸ਼ਬਦ ਕਾਲ ਹੋਂਦ ਦੇ ਭਿੰਨ–ਭਿੰਨ ਪ੍ਰਗਟਾਵੇ ਹਨ।[34] ਇਹਨਾਂ ਸ਼ਬਦਾਂ ਨੂੰ ਅਨੁਭਵ ਵਿਚ ਲਿਆਉਣਾ ਕਾਲ ਪ੍ਰਤੱਖਣਾ ਦੀ ਬੁਨਿਆਦੀ ਸ਼ਰਤ ਹੈ। ਕਾਲ ਅਖੰਡ ਇਕਾਈ ਹੈ ਤੇ ਸਭ ਵਸਤਾਂ ਇਸ ਵਿਚ ਹਨ।[35] ਜੈਨ ਮਤ ਕਾਲ ਦੀ ਪ੍ਰਕਾਰ ਵੰਡ ਦੋ ਵਰਗਾਂ ਵਿਚ ਕਰਦਾ ਹੈ :

[1] ਵਿਵਹਾਰਿਕ ਕਾਲ (empirical time)

[2] ਪਰਮਾਰਥਿਕ ਕਾਲ (real time)

ਵਿਵਹਾਰਿਕ ਕਾਲ ਵਿਚ ਸਮੇਂ ਨੂੰ ਅਸੀਂ ਆਪਣੀ ਸੁਵਿਧਾ ਲਈ ਵੱਖ–ਵੱਖ ਇਕਾਈਆਂ ਵਿਚ ਵੰਡ ਲਿਆ ਹੈ। ਘੜੀਆਂ, ਪਲ, ਘੰਟੇ, ਦਿਨ, ਮਹੀਨੇ, ਸਾਲ, ਸਦੀਆਂ, ਯੁਗ, ਕਲਪ ਆਦਿ ਵਿਵਹਾਰਿਕ ਕਾਲ ਦੀਆਂ ਇਕਾਈਆਂ ਹਨ। ਪਰਮਾਰਥਿਕ ਕਾਲ ਪਰਾਪੂਰਬਲੀ ਅਨੰਤ ਅਖੰਡ ਹੋਂਦ ਹੈ ਜਿਸ ਵਿਚ ਨਿਰੰਤਰਤਾ ਅਤੇ ਅਵਧੀ ਦੀ ਸੰਭਾਵਨਾ ਹੈ। ਜਿੱਥੇ ਵਿਵਹਾਰਿਕ ਕਾਲ ਤਬਦੀਲੀਆਂ ਦਾ ਜਨਮ–ਦਾਤਾ ਹੈ, ਉਥੇ ਪਰਮਾਰਥਿਕ ਕਾਲ ਵਿਚ ਇਕਰਸ ਨਿਰੰਤਰਤਾ ਦਾ ਯਥਾਰਥ ਹੈ। ਜੈਨ ਮਤ ਦਾ ਪਰਮਾਰਥਕ ਕਾਲ ਅਤੇ ਹੈਨਰੀ ਬਰਗਸਾਂ ਦੇ ਅਵਧੀ ਸੰਕਲਪ ਦਾ ਤੁਲਨਾਤਮਕ ਅਧਿਐਨ ਵਚਿੱਤਰ ਸਮਾਨਤਾਵਾਂ ਸਾਹਮਣੇ ਲਿਆਉਂਦਾ ਹੈ।

ਸ਼ੈਵ ਮਤ ਕਾਲ ਨੂੰ ਅਨਾਦੀ ਨਹੀਂ ਮੰਨਦਾ। ਸੀਮਿਤ ਪਰਿਣਾਮ (effect) ਦਾ ਕਾਰਨ ਹੋਣ ਸਦਕਾ ਇਹ ਸਰਬ–ਵਿਆਪਕ ਵੀ ਨਹੀਂ।

ਚਾਰੁਵਾਕ ਕਾਰਨ ਅਤੇ ਕਾਰਜ ਦੀ ਸਮਾਨਤਾ ਤੋਂ ਇਨਕਾਰੀ ਹੈ, ਕਿਉਂਕਿ ਉਤਪਤੀ ਸਵੈ-ਇੱਛਾ ਨਾਲ ਅਚਾਨਕ ਹੋ ਜਾਂਦੀ ਹੈ। ਕਾਰਨ–ਕਾਰਜ ਦਾ ਸਿਧਾਂਤ ਮੰਨਣਯੋਗ ਨਹੀਂ, ਕਿਉਂਕਿ ਇਸ ਰਾਹੀਂ ਕੁਝ ਸਿੱਧ ਨਹੀਂ ਹੁੰਦਾ। ਅਕਾਲ ਵਿਚੋਂ ਕਾਲ ਦੀ ਉਤਪਤੀ ਸੰਭਵ ਨਹੀਂ ਕਿਉਂਕਿ ਕੋਈ ਹੋਂਦ ਅਣਹੋਂਦ ਵਿਚੋਂ ਨਹੀਂ ਆਉਂਦੀ, ਵਸਤਾਂ ਕੇਵਲ ਰੂਪ ਵਟਾਉਂਦੀਆਂ ਹਨ। ਵਸਤਾਂ ਦਾ ਰੂਪਾਂਤਰਣ ਉਹਨਾਂ ਦਾ ਅੰਤਰੀਵ ਸੁਭਾਅ ਹੈ। ਇਵੇਂ ਹੀ ਆਕਾਸ਼ ਆਪਣੇ ਆਪ ਕਾਇਮ ਹੈ, ਇਹ ਕਿਸੇ ਕਾਰਨ ਦਾ ਪਰਿਣਾਮ ਨਹੀਂ। ਕਾਲ ਅਨਾਦੀ ਹੈ ਅਤੇ ਅਕਾਲ ਦੀ ਕੋਈ ਹੋਂਦ ਨਹੀਂ।

ਵੇਦ ਮੰਤਰਾਂ ਵਿਚੋਂ ਸਾਨੂੰ ਪ੍ਰਾਚੀਨ ਮਹਾਂ-ਰਿਸ਼ੀਆਂ ਦੀ ਕਾਲ ਸੰਕਲਪਨਾ ਦਾ ਬੋਧ ਹੁੰਦਾ ਹੈ। ਵੇਦ ਅਤੇ ਵੇਦਾਂਗ ਵਿਚ ਆਏ ਕਾਲ ਸੰਕੇਤਾਂ ਤੋਂ ਪਹਿਲੋਂ ਸ਼ਾਸਤਰਾਂ ਵਿਚ ਉਪਲਬਧ ਕਾਲ ਚਿੰਤਨ ਉਤੇ ਪੰਛੀ-ਝਾਤ ਮਾਰ ਲੈਣੀ ਉਚਿੱਤ ਹੋਵੇਗੀ। ਵੇਦ-ਵੇਦਾਂਗ-ਵੇਦਾਂਤ ਦੇ ਕਾਲ ਚਿੰਤਨ ਦਾ ਵਿਸਤ੍ਰਿਤ ਵਿਸ਼ਲੇਸ਼ਣ ਸਭ ਤੋਂ ਪਿੱਛੋਂ ਕੀਤਾ ਜਾਵੇਗਾ ਕਿਉਂਕਿ ਆਰੀਆ ਦਰਸ਼ਨ ਦੀ ਇਹ ਸ਼ਾਖ਼ਾ ਸਭ ਤੋਂ ਵਧੇਰੇ ਪ੍ਰਵਾਨਿਤ ਹੋਈ ਹੈ।

## ਸਾਂਖ ਸ਼ਾਸਤਰ

ਸਾਂਖ ਅਨੁਸਾਰ ਪ੍ਰਕ੍ਰਿਤੀ ਅਮਰ ਸ਼ਕਤੀ ਹੈ। ਬੀਜ, ਰੁੱਖ ਨਾਲੋਂ ਸੂਖਮ ਵਸਤੂ ਹੈ। ਬੀਜ ਨਾਲੋਂ ਵਧੇਰੇ ਸੂਖਮ, ਫੁੱਲ ਦੇ ਉਹ ਮਹੀਨ ਪਰਾਗ-ਕਣ ਹਨ ਜਿਹਨਾਂ ਦੇ ਸੰਜੋਗ ਉਪਰੰਤ ਬੀਜ ਦੀ ਉਤਪਤੀ ਹੋਈ। ਇਵੇਂ ਹੀ ਜੀਵ ਨਾਲੋਂ ਅੰਡਾ, ਅੰਡੇ ਨਾਲੋਂ ਤੁਖ਼ਮ ਵਧੇਰੇ ਸੂਖਮ ਹੈ। ਪਰਾਗ-ਕਣ ਅਤੇ ਤੁਖ਼ਮ ਤੋਂ ਵੀ ਵਧੇਰੇ ਸੂਖਮ ਹਨ, ਮਨ ਦੇ ਵਿਚਾਰ। ਇਸ ਤਰਕ ਦੇ ਆਧਾਰ 'ਤੇ ਸਾਂਖ ਦਰਸ਼ਨ ਆਖਦਾ ਹੈ ਕਿ ਕੋਈ ਅਤਿ ਮਹੀਨ ਦ੍ਰਵ ਜਾਂ ਸੂਖਮ ਸਿਧਾਂਤ ਸਾਰੀ ਭੌਤਿਕ ਹੋਂਦ ਦੀ ਪ੍ਰਿਸ਼ਟ-ਭੂਮੀ ਵਿਚ ਕਾਰਜਸ਼ੀਲ ਹੈ। ਇਸ ਸੂਖਮ ਸਿਧਾਂਤ ਨੂੰ ਪ੍ਰਕ੍ਰਿਤੀ ਦੀ ਸੰਗਿਆ ਦਿੱਤੀ ਗਈ ਹੈ। ਪ੍ਰਕ੍ਰਿਤੀ ਸੂਖਮ ਅਤੇ ਸਥੂਲ ਵਸਤਾਂ ਦੀ ਹੋਂਦ ਦਾ ਆਦਿ ਅਤੇ ਅੰਤਿਮ ਕਾਰਨ ਹੈ। ਇਹ ਉਪਾਦਾਨ (material cause) ਅਤੇ ਨਮਿੱਤ (efficient cause) ਦੋਵੇਂ ਪ੍ਰਕਾਰ ਦਾ ਕਾਰਨ ਹੈ। ਅੰਤਿਮ ਕਾਰਨ (final cause) ਹੋਣ ਸਦਕਾ ਪ੍ਰਕ੍ਰਿਤੀ ਅਨਾਦੀ, ਸਦੀਵੀ ਅਤੇ ਸਰਬ-ਵਿਆਪਕ ਹੈ। ਅਤਿ ਸੂਖਮ, ਮਹੀਨਤਮ ਹੋਣ ਕਾਰਨ ਪ੍ਰਕ੍ਰਿਤੀ ਦੀ ਪ੍ਰਤੱਖਣਾ ਨਹੀਂ ਹੋ ਸਕਦੀ, ਕੇਵਲ ਪਰਿਣਾਮਾਂ ਤੋਂ ਉਸ ਸੰਬੰਧੀ ਕੁਝ ਅਨੁਮਾਨ ਲਾਏ ਜਾਂਦੇ ਹਨ।[36] ਪ੍ਰਕ੍ਰਿਤੀ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਕਦੀ ਜੜ੍ਹ ਅਵਸਥਾ ਵਿਚ ਨਹੀਂ ਹੁੰਦੀ। ਗਤੀ ਤੇ ਤਬਦੀਲੀ ਇਸ ਦੇ ਮੂਲ ਤੱਤ ਹਨ। ਇੱਥੋਂ ਤਕ ਕਿ ਪ੍ਰਕ੍ਰਿਤੀ ਜਦੋਂ ਲੋਪ ਵੀ ਹੋ ਜਾਂਦੀ ਹੈ, ਗਤੀ ਉਦੋਂ ਵੀ ਸਮਾਪਤ ਨਹੀਂ ਹੁੰਦੀ।[37]

ਵੱਖ-ਵੱਖ ਵਿਅਕਤੀ ਪ੍ਰਕ੍ਰਿਤੀ ਨੂੰ ਵਿਭਿੰਨ ਪ੍ਰਕਾਰ ਨਾਲ ਅਨੁਭਵ ਕਰਦੇ ਹਨ। ਸਗੋਂ ਪ੍ਰਕ੍ਰਿਤੀ ਵਿਚ ਕਾਲ-ਤੱਤ ਦੀ ਏਨੀ ਵੱਡੀ ਭੂਮਿਕਾ ਹੈ ਕਿ ਇਕ ਵਿਅਕਤੀ ਵੱਖ-ਵੱਖ ਕਾਲ ਵਿਚ ਇਕੋ ਚੀਜ਼ ਬਾਰੇ ਵੱਖ-ਵੱਖ ਦ੍ਰਿਸ਼ਟੀਕੋਣ ਅਪਣਾਉਂਦਾ ਹੈ। ਭੂਤਕਾਲ ਕਿਉਂਕਿ ਪਲ-ਪਲ ਵਰਤਮਾਨ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ, ਇਸ ਲਈ ਹਰ ਛਿਣ ਵਿਚ ਮਾਨਸਿਕ ਅਨੁਭਵ ਤਬਦੀਲ ਹੁੰਦਾ ਹੈ। ਭੂਤਕਾਲੀ ਅਨੁਭਵਾਂ ਨੂੰ ਕਰਮ ਕਿਹਾ ਜਾਂਦਾ ਹੈ। ਪੁਰਸ਼ ਸਦੀਵੀ ਸ਼ੁੱਧ ਚੇਤਨਾ ਹੈ, ਪਰ ਅਗਿਆਨ ਕਾਰਨ ਮਨ, ਅਹੰਕਾਰ ਅਤੇ ਮਹੱਤ ਨੂੰ ਮਨੁੱਖ 'ਪੁਰਸ਼' ਦੇ ਅੰਗ ਸਮਝ ਲੈਂਦਾ ਹੈ, ਜਦੋਂ ਕਿ ਇਹ 'ਪ੍ਰਕ੍ਰਿਤੀ' ਦੇ ਅੰਗ ਹਨ। ਇਥੋਂ ਹੀ ਦੁੱਖਾਂ ਦੀ ਸ਼ੁਰੂਆਤ ਹੁੰਦੀ ਹੈ ਤੇ ਕਰਮ ਚੱਕਰ, ਆਵਾਗਮਨ ਆਰੰਭ ਹੋ ਜਾਂਦਾ ਹੈ। ਅਗਿਆਨ ਹੀ ਬੰਧਨ ਦਾ ਕਾਰਨ ਹੈ। ਜਨਮ ਮੌਤ ਦੇ ਕਾਲ ਚੱਕਰ ਤੋਂ ਛੁਟਕਾਰਾ ਗਿਆਨ ਰਾਹੀਂ ਸੰਭਵ ਹੈ। ਸ਼ੁੱਧ ਗਿਆਨ ਕਾਲ-ਪ੍ਰਲਾੜ, ਦੁੱਖ-ਸੁੱਖ ਤੋਂ ਸੁਤੰਤਰ ਹੈ। ਇਸ ਨੂੰ ਵਿਵੇਕ ਗਿਆਨ ਕਿਹਾ ਗਿਆ ਹੈ।[38] ਮੁਕਤੀ ਮੌਤ ਉਪਰੰਤ ਨਹੀਂ, ਇਸੇ ਪਲ ਤਤਕਾਲ ਸੰਭਵ ਹੈ। ਇਹ ਜੀਵਨ-ਮੁਕਤੀ ਹੈ। ਕਾਲ, ਮੁਕਤੀ ਵਾਸਤੇ ਨਾ ਰੋਕ ਹੈ, ਨਾ ਸਹਾਇਕ। ਪਰ ਫਿਰ ਪ੍ਰਸ਼ਨ ਹੈ — ਮੁਕਤ ਹੋਇਆ

ਕਿਵੇਂ ਜਾਏ ? ਸਾਂਖ ਇਸ ਦੀ ਵਿਧੀ 'ਯੋਗ' ਦੱਸਦਾ ਹੈ।

ਬੁੱਧੀ, ਅਹੰਕਾਰ ਅਤੇ ਮਨੁਸ ਦਾ ਸੁਮੇਲ ਯੋਗਸ਼ਾਸਤਰ ਅਨੁਸਾਰ 'ਚਿੱਤ' ਅਖਵਾਉਂਦਾ ਹੈ। ਚਿੱਤ ਨੂੰ ਸਾਧਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ।[39] ਇਥੇ ਇਹ ਤੱਥ ਧਿਆਨਯੋਗ ਹੈ ਕਿ ਸਮਾਧੀ, ਯੋਗ ਦੀ ਮੰਜ਼ਿਲ ਨਹੀਂ। ਸਮਾਧੀ ਸਾਧਨ ਹੈ। ਮੰਜ਼ਿਲ 'ਕੈਵਲਯ' ਹੈ। ਯੋਗ ਅਨੁਸਾਰ, ਵਿਸ਼ਵ ਅਨਾਦੀ ਅਤੇ ਸਦੀਵੀ ਹੈ।

## ਨਿਆਇ ਸ਼ਾਸਤਰ

ਨਿਆਇ ਸ਼ਾਸਤਰ ਪੰਜ ਭੌਤਿਕ ਦ੍ਰਵਾਂ ਨੂੰ ਸਵੀਕਾਰ ਕਰਦਾ ਹੈ। ਧਰਤੀ, ਪਾਣੀ, ਹਵਾ, ਅਗਨੀ — ਇਹਨਾਂ ਚਾਰ ਦ੍ਰਵਾਂ ਦੀ ਪ੍ਰਕ੍ਰਿਤੀ ਸਦੀਵਤਾ, ਅਪਰਿਵਰਤਨਸ਼ੀਲਤਾ ਅਤੇ ਅਨੰਤ ਸੂਖਮਤਾ ਹੈ। ਆਕਾਸ਼ ਅਨੰਤ ਤਾਂ ਹੈ ਪਰ ਪਰਮਾਣੂਆਂ ਦਾ ਨਹੀਂ ਬਣਿਆ ਹੋਇਆ, ਜਿਵੇਂ ਕਿ ਪਹਿਲੇ ਚਾਰ ਦ੍ਰਵਾਂ ਦੀ ਰਚਨਾ ਪਰਮਾਣੂਆਂ ਤੋਂ ਹੋਈ ਹੈ। ਆਤਮਾ ਵਿਅਕਤੀਗਤ ਦ੍ਰਵ ਹੈ ਜੋ ਸਦੀਵੀ ਤੇ ਸਰਬ-ਵਿਆਪਕ ਹੈ। ਇੱਛਾ, ਨਫ਼ਰਤ, ਚੇਸ਼ਟਾ, ਸੁੱਖ, ਦੁੱਖ ਸਭ ਆਤਮਾ ਦੇ ਅੰਗ ਹਨ।[40] ਵਸਤਾਂ ਨਾਲ ਮੋਹ ਦੁੱਖਾਂ ਦਾ ਸਰੋਤ ਹੈ। ਦੁੱਖਾਂ ਲੱਦੀ ਆਤਮਾ ਕਾਲ-ਮੁਕਤ ਨਹੀਂ ਹੋ ਸਕਦੀ। ਆਵਾਗਮਨ ਦਾ ਚੱਕਰ ਕਾਲ ਅਧੀਨ ਤੁਰਦਾ ਰਹਿੰਦਾ ਹੈ। ਜਨਮ-ਮਰਨ ਦੇ ਕਾਲ ਚੱਕਰ ਤੋਂ ਮੁਕਤੀ ਦੁੱਖਾਂ ਤੋਂ ਮੁਕਤੀ ਹੈ।[41] ਕਾਲਾਤੀਤ ਹੋਣਾ ਅੰਤਿਮ ਨਿਸ਼ਾਨਾ ਹੈ। ਕਾਲ-ਮੁਕਤ ਹੋਣ ਲਈ ਕੀਤੀ ਜਾਣ ਵਾਲੀ ਸਾਧਨਾ ਦੇ ਤਿੰਨ ਪੜਾਅ ਹਨ :

[1] ਸ੍ਰਵਣ – ਵੇਦ ਪੜ੍ਹਨਾ, ਵੇਦ ਸੁਣਨਾ, ਆਤਮਾ ਦਾ ਬੋਧ
[2] ਮਨਨ – ਬੌਧਿਕ ਵਿਸ਼ਲੇਸ਼ਣ, ਤਰਕ ਦ੍ਰਿਸ਼ਟੀ
[3] ਨਿੱਧਿਆਸਣ – ਯੋਗ ਆਸਣਾਂ ਰਾਹੀਂ ਹੋਂਦ ਦਾ ਅਨੁਭਵ ਅਤੇ ਸੱਚ ਦਾ ਬੋਧ

ਕੇਵਲ ਪਹਿਲੇ ਦੋ ਪੜਾਅ ਕਾਲ-ਬੰਧਨ ਤੋਂ ਛੁਟਕਾਰੇ ਲਈ ਕਾਫ਼ੀ ਨਹੀਂ। ਅਨੁਭਵ ਬਗੈਰ ਸਭ ਵਿਅਰਥ ਹੈ। ਇਸੇ ਜੀਵਨ ਵਿਚ ਯਤਨ ਕੀਤਿਆਂ ਮਨੁੱਖੀ ਹੋਂਦ ਅਕਾਲੀ ਹੋ ਸਕਦੀ ਹੈ। ਕਾਲ ਦੌਰਾਨ ਵਾਪਰੀਆਂ ਪੂਰਬ-ਘਟਨਾਵਾਂ ਅਗਲੀਆਂ ਘਟਨਾਵਾਂ ਦਾ ਕਾਰਨ ਬਣਦੀਆਂ ਹਨ। ਇਸ ਪ੍ਰਕਾਰ ਭੂਤਪੂਰਬਲੇ ਸਾਰੇ ਪਰਿਣਾਮ, ਭਵਿੱਖ ਦੇ ਕਾਰਨ ਹਨ। ਕੋਈ ਅਦ੍ਰਿਸ਼ਟ ਸ਼ਕਤੀ ਕਰਮ ਸਿਧਾਂਤ ਦਾ ਨਿਰੂਪਣ ਕਰਦੀ ਹੈ।

## ਵੈਸ਼ੇਸ਼ਕ

ਵੈਸ਼ੇਸ਼ਕ ਅਨੁਸਾਰ ਆਕਾਸ਼ ਦੀ ਅਜਿਹੀ ਵਿਸ਼ੇਸ਼ਤਾ ਹੈ ਕਿ ਉਸ ਦੀ ਹੋਂਦ ਬਾਕੀ ਦੇ ਚਾਰ ਪਦਾਰਥਾਂ ਦੀ ਹੋਂਦ ਉੱਤੇ ਨਿਰਭਰ ਨਹੀਂ। ਧੁਨੀ, ਸੁਗੰਧੀ, ਸ਼ਬਦ — ਆਕਾਸ਼ ਦੇ ਗੁਣ ਹਨ। ਪਰੰਤੂ ਆਕਾਸ਼ ਦੀ ਹੋਂਦ ਤੋਂ ਇਨਕਾਰੀ ਚਿੰਤਕਾਂ ਦੀ ਦਲੀਲ ਹੈ ਕਿ ਫੁੱਲ ਨੂੰ ਦਬਾਇਆਂ ਸੁਗੰਧੀ ਨਿਕਲਦੀ ਹੈ ਤੇ ਢੋਲ ਉੱਤੇ ਡੱਗਾ ਮਾਰਿਆਂ ਧੁਨੀ। ਸੁਗੰਧੀ ਅਤੇ ਧੁਨੀ ਮਾਦੀ ਵਸਤਾਂ ਤੋਂ ਪੈਦਾ ਹੋਈਆਂ ਹਨ ਤੇ ਗਿਆਨ ਇੰਦਰੀਆਂ ਦੇ ਅਨੁਭਵ ਅਧੀਨ ਹਨ। ਇਹ ਸਾਰੇ ਗੁਣ ਚਾਰ ਪਦਾਰਥਾਂ ਵਿਚ ਅੱਗੇ ਹੀ ਹਨ, ਫਿਰ ਆਕਾਸ਼ ਦੀ ਸੁਤੰਤਰ ਹੋਂਦ ਕਿਵੇਂ ਸਥਾਪਿਤ

ਹੋਈ ? ਜਿਹੜੀ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਜਿੱਥੇ ਹੋਰ ਕੁਝ ਨਹੀਂ, ਉਥੇ ਆਕਾਸ਼ ਹੈ — ਇਹ ਵੀ ਗ਼ਲਤ ਹੈ। ਕਿਉਂਕਿ ਜਿੱਥੇ ਕੁਝ ਨਹੀਂ, ਉਥੇ ਕੁਝ ਵੀ ਨਹੀਂ — ਆਕਾਸ਼ ਵੀ ਨਹੀਂ — ਉਥੇ ਸਭ ਕੁਝ ਦੀ ਹੀ ਅਣਹੋਂਦ ਹੈ। ਜੇ ਅਣਹੋਂਦ (non-existence) ਦਾ ਹੀ ਪਰਿਆਇ ਆਕਾਸ਼ ਹੈ ਤਾਂ ਫਿਰ ਮੰਨਣਾ ਪਵੇਗਾ ਕਿ ਆਕਾਸ਼ ਦਾ ਕੋਈ ਗੁਣ ਨਹੀਂ। ਬੋਧੀ ਅਤੇ ਚਾਰਵਾਕ ਸ਼ਾਸਤਰੀ ਆਖਦੇ ਹਨ — ਆਕਾਸ਼ ਕੇਵਲ ਖ਼ਲਾਅ ਹੈ, ਆਕਾਸ਼-ਕਮਲ ਵਾਂਗ ਅਣਹੋਇਆ (non-entity), ਮ੍ਰਿਗ-ਤ੍ਰਿਸ਼ਨਾ ਵਾਂਗ ਇਕ ਭਰਮ ਹੈ। ਦੁੱਖ ਦੀ ਅਣਹੋਂਦ ਸੁੱਖ ਦੀ ਪ੍ਰਤੀਤੀ ਹੈ। ਰੋਸ਼ਨੀ ਦੀ ਗ਼ੈਰ-ਹਾਜ਼ਰੀ ਹਨ੍ਹੇਰੇ ਦਾ ਭਰਮ ਪੈਦਾ ਕਰਦੀ ਹੈ, ਤੇ ਇਹ ਤੱਥ ਵੈਸ਼ੇਸ਼ਕ ਵੀ ਸਵੀਕਾਰ ਕਰਦਾ ਹੈ। ਸੋ ਆਕਾਸ਼ ਖ਼ਰਗੋਸ਼ ਦੇ ਤਿੱਖੇ ਨੁਕੀਲੇ ਸਿੰਗਾਂ ਵਰਗੀ ਕਲਪਨਾ ਹੈ। ਆਕਾਸ਼ ਇਕ ਸ਼ਬਦ ਹੈ, ਮਹਿਜ਼ ਖ਼ਿਆਲ। ਵੈਂਕਟਨਾਥ ਆਖਦਾ ਹੈ ਕਿ ਆਕਾਸ਼ ਦੇ ਗੁਣ ਬਾਂਝ ਔਰਤ ਦੇ ਪੁੱਤਰ ਵਰਗੇ ਹਨ।[42] ਹਰੇਕ ਵਸਤ ਦੀ ਹੋਂਦ ਦੇ ਗੁਣ ਦੂਜੀ ਵਸਤ ਦੀ ਹੋਂਦ ਦੇ ਗੁਣਾਂ ਨਾਲ ਨਹੀਂ ਮਿਲਦੇ, ਪਰ ਸਾਰੀਆਂ ਅਣਹੋਂਦਾਂ ਦੇ ਗੁਣ ਸਮਾਨ ਹਨ। ਨਿਮਨ ਸਮੀਕਰਣ ਵਿਚੋਂ ਇਹ ਤੱਥ ਸਪਸ਼ਟ ਹੈ :

ਖ਼ਰਗੋਸ਼ ਦੀ ਹੋਂਦ ਵਿਚ ਘੋੜੇ ਦੀ ਅਣਹੋਂਦ ਹੈ . . . . 1

ਕੁਰਸੀ ਦੀ ਹੋਂਦ ਵਿਚ ਘੋੜੇ ਦੀ ਅਣਹੋਂਦ ਹੈ . . . . 2

1 ਅਤੇ 2 ਵਿਚੋਂ

ਖ਼ਰਗੋਸ਼ ਦੀ ਹੋਂਦ = ਕੁਰਸੀ ਦੀ ਹੋਂਦ

ਪਰ ਖ਼ਰਗੋਸ਼ ਦੀ ਹੋਂਦ ਕੁਰਸੀ ਦੀ ਹੋਂਦ ਦੇ ਸਮਾਨ ਨਹੀਂ, ਇਸ ਕਰਕੇ ਸਾਬਤ ਹੋਇਆ ਕਿ ਅਣਹੋਂਦ ਗੁਣਹੀਣ ਕਲਪਨਾ ਹੈ। ਕਿਉਂਕਿ ਖ਼ਰਗੋਸ਼ ਦੀ ਅਣਹੋਂਦ = ਕੁਰਸੀ ਦੀ ਅਣਹੋਂਦ।

ਵੈਸ਼ੇਸ਼ਕ ਆਕਾਸ਼ ਨੂੰ ਸਦੀਵੀ ਅਤੇ ਸਰਬ-ਵਿਆਪੀ ਮੰਨਦੇ ਹਨ ਤੇ ਅਨਾਤਮਵਾਦੀਆਂ ਦੀਆਂ ਉਪਰੋਕਤ ਦਲੀਲਾਂ ਦਾ ਜਵਾਬ ਤਰਕ ਰਾਹੀਂ ਦੇਣ ਦੀ ਥਾਂ ਸ਼ਰੁਤੀ ਦਾ ਸਹਾਰਾ ਲੈਂਦੇ ਹਨ। ਕਿਉਂਕਿ ਸ਼ਰੁਤੀ ਆਕਾਸ਼ ਦੀ ਹੋਂਦ ਮੰਨਦੀ ਹੈ ਤੇ ਬੁੱਧੀ ਦੇ ਟਾਕਰੇ ਸ਼ਰੁਤੀ ਦਾ ਪ੍ਰਮਾਣ ਵਧੇਰੇ ਸਾਰਥਿਕ ਹੈ, ਇਸ ਕਰਕੇ ਆਕਾਸ਼ ਦੀ ਹੋਂਦ ਹੈ। ਵੈਸ਼ੇਸ਼ਕ ਨੇ ਦ੍ਰਵ ਦੇ ਲੌਕਿਕ ਅਤੇ ਅਲੌਕਿਕ ਦੋ ਵਰਗ ਉਲੀਕੇ ਹਨ। ਲੌਕਿਕ ਦ੍ਰਵ ਪੰਜ (ਅੱਗ, ਪਾਣੀ, ਹਵਾ, ਧਰਤੀ, ਆਕਾਸ਼) ਹਨ ਅਤੇ ਅਲੌਕਿਕ ਚਾਰ (ਦਿਸ਼ਾ, ਕਾਲ, ਆਤਮਾ, ਮਨੁਸ)। ਦਿਸ਼ਾ ਵਾਂਗ ਕਾਲ ਵੀ ਅਪਰਤੱਖ, ਅਖੰਡ, ਅਨੰਤ, ਸਰਬ-ਵਿਆਪਕ ਅਤੇ ਸਦੀਵੀ ਹੈ। ਕੁਝ ਅਜਿਹੇ ਅਨੁਭਵ ਹਨ ਜਿਹੜੇ ਕਾਲ ਦੀ ਹੋਂਦ ਨੂੰ ਸਾਬਤ ਕਰਨ ਵਿਚ ਸਹਾਈ ਹਨ ਜਿਵੇਂ 'ਹੁਣ', 'ਫਿਰ', 'ਤਦ', 'ਭੂਤ', 'ਭਵਿੱਖ', 'ਵਰਤਮਾਨ', 'ਨਵੀਨ', 'ਪੁਰਾਤਨ', ਆਦਿ। ਕਾਲ ਸਾਡੀ ਲੌਕਿਕ ਅਨੁਭੂਤੀ ਦੀ ਅਲੌਕਿਕ ਆਧਾਰਸ਼ਿਲਾ ਹੈ। ਇਥੇ ਇਹ ਗੱਲ ਸਪਸ਼ਟ ਕਰ ਦੇਣੀ ਉਚਿਤ ਹੈ ਕਿ ਕਾਲ ਅਖੰਡ ਹੈ। ਹੁਣ ਫਿਰ, ਭੂਤ, ਭਵਿੱਖ, ਆਦਿ ਸ਼ਬਦਾਂ ਰਾਹੀਂ ਜਿਹੜੀ ਅਸੀਂ ਕਾਲ-ਵੰਡ ਕਰ ਰੱਖੀ ਹੈ, ਵੈਸ਼ੇਸ਼ਕ ਅਨੁਸਾਰ ਉਹ ਵਾਸਤਵਿਕ ਨਹੀਂ, ਵਿਹਾਰਿਕ ਸੁਵਿਧਾ ਉੱਤੇ ਆਧਾਰਿਤ ਹੈ।[43]

ਕਾਲਿਕ ਹੋਂਦ ਬੰਧਨ ਅਤੇ ਅਗਿਆਨ ਦੀ ਪ੍ਰਤੀਕ ਹੈ। ਇਹ ਵੈਸ਼ੇਸ਼ਕ ਦਾ ਮਤ ਹੈ। ਗਿਆਨ ਰਾਹੀਂ ਕਾਲ ਬੰਧਨ ਤੋਂ ਛੁਟਕਾਰਾ ਮਿਲਦਾ ਹੈ। ਅਗਿਆਨ, ਤ੍ਰਿਸ਼ਨਾਵਾਂ, ਵਾਸ਼ਨਾਵਾਂ ਅਤੇ ਭਾਵਨਾਵਾਂ ਦਾ ਸਰੋਤ ਹੈ। ਕਾਮਨਾਵਾਂ ਮਨੁੱਖ ਨੂੰ ਕਰਮ ਕਰਨ ਲਈ ਪਰੇਰਦੀਆਂ ਹਨ

ਤੇ ਮਨੁੱਖ ਕਰਮ ਜਾਲ ਦੁਆਰਾ ਕਾਲਗ੍ਰਸਤ ਹੋ ਕੇ ਆਵਾਗਉਣ ਦੇ ਚੱਕਰ ਵਿਚ ਭਟਕਦਾ ਹੈ। ਹਰੇਕ ਚੰਗੀ-ਮੰਦੀ ਕਰਮ-ਫਸਲ ਆਤਮਾ ਨੂੰ ਕੱਟਣੀ ਪਵੇਗੀ। ਆਤਮਾ ਕਰਮਹੀਣ ਹੋ ਕੇ ਇਕ ਵਾਰ ਜੇ ਕਾਲ ਆਕਾਸ਼ ਤੋਂ ਮੁਕਤ ਹੋ ਗਈ ਤਾਂ ਦੁਬਾਰਾ ਬੰਧਨ ਵਿਚ ਨਹੀਂ ਪੈਂਦੀ।

ਲੋਕਾਚਾਰੀਆ ਕਾਲ ਨੂੰ 'ਸੱਖਣਾ ਦ੍ਰਵ' ਆਖਦਾ ਹੈ। ਕਾਲ, ਪ੍ਰਕ੍ਰਿਤੀ ਦੇ ਪਰਿਵਰਤਨ ਅਤੇ ਸ਼ੋਧ-ਕਾਰਜ ਵਿਚ ਸਹਾਈ ਹੁੰਦਾ ਹੈ। ਕਾਲ, ਈਸ਼ਵਰੀ ਲੀਲ੍ਹਾ ਹੈ ਤੇ ਰੱਬੀ ਵਜੂਦ ਹੈ। ਕਾਲ ਵਿਚ ਸਤੋ, ਤਮੋ, ਰਜੋ ਗੁਣਾਂ ਦਾ ਅਭ੍ਹਾਵ ਹੈ। ਕਾਲ ਦੀ ਸਹਾਇਤਾ ਨਾਲ ਈਸ਼ਵਰ ਪ੍ਰਕ੍ਰਿਤੀ ਵਿਚ ਖ਼ਲਲ ਪੈਦਾ ਕਰਦਾ ਹੈ ਤੇ ਜੀਵਾਤਮਾਵਾਂ ਨੂੰ ਝੰਜੋੜਦਾ ਹੈ। ਪ੍ਰਕ੍ਰਿਤੀ, ਆਤਮਾਵਾਂ ਅਤੇ ਕਾਲ ਰੱਬੀ ਖੇਡ ਦੇ ਅਮਰ ਪਦਾਰਥ ਹਨ। ਕਾਲ ਦਾ ਕੋਈ ਆਦਿ ਅੰਤ ਨਹੀਂ। ਇਹ ਰੱਬ ਦੇ ਜਿਸਮ ਦਾ ਅਖੰਡ ਅੰਗ ਹੈ। ਕਾਲ ਉਦੋਂ ਨਾਸ਼ਵਾਨ ਹੁੰਦਾ ਹੈ ਜਦੋਂ ਅਸੀਂ ਇਸ ਨੂੰ ਈਸ਼ਵਰ ਤੋਂ ਅਲੱਗ ਕਰਕੇ ਦੇਖਦੇ ਹਾਂ। ਕਾਲ ਅਤੇ ਈਸ਼ਵਰ ਦੀ ਸੰਜੋਗ ਅਵਸਥਾ ਵਿਚ ਸਦੀਵਤਾ ਵਰਤਦੀ ਹੈ। ਗਤੀਸ਼ੀਲ ਅਤੇ ਜੜ੍ਹ ਦੋਵੇਂ ਪ੍ਰਕਾਰ ਦੀਆਂ ਸ਼ਕਤੀਆਂ ਕਾਲ ਅੱਗੇ ਨੌਸਦੀਆਂ ਹਨ। ਸ਼ਰੁਤੀ ਅਨੁਸਾਰ ਕਾਲ ਈਸ਼ਵਰ ਦੀ ਪ੍ਰਕ੍ਰਿਤੀ (ਸੁਭਾਅ) ਹੈ। ਧਰਮ ਗ੍ਰੰਥਾਂ ਦੀਆਂ ਸਿੱਖਿਆਵਾਂ ਕਾਲ ਦੀ ਕਸੌਟੀ ਤੇ ਪਰਖੀਆਂ ਜਾਂਦੀਆਂ ਹਨ। ਨੇਕ ਕਾਰਜਾਂ ਦਾ ਫ਼ਲ ਸਮਾਂ ਆਪ ਵੰਡਦਾ ਹੈ। ਪਰਿਵਰਤਨਸ਼ੀਲ ਹੋਣ ਦੇ ਬਾਵਜੂਦ ਲੋਕਾਚਾਰੀਆ ਕਾਲ ਨੂੰ ਵਾਸਤਵਿਕ ਆਖਦਾ ਹੈ।[44]

ਕਾਲ ਸਦੀਵੀ ਹੈ। ਜੇ ਆਖਿਆ ਜਾਵੇ ਕਿ ਕਾਲ ਉਤਪੰਨ ਜਾਂ ਨਸ਼ਟ ਕੀਤਾ ਜਾ ਸਕਦਾ ਹੈ ਤਾਂ ਉਤਪਤੀ ਤੋਂ 'ਪਹਿਲਾਂ' ਇਸ ਦੀ ਹੋਂਦ ਨਹੀਂ ਸੀ ਤੇ ਵਿਨਾਸ਼ ਤੋਂ 'ਬਾਅਦ' ਹੋਂਦ ਨਹੀਂ ਰਹੇਗੀ। 'ਪਹਿਲਾਂ' ਅਤੇ 'ਬਾਅਦ' ਸ਼ਬਦ ਵੀ ਕਾਲਗਤ ਅਨੁਭਵ ਹਨ ਅਤੇ ਇਹਨਾਂ ਤੋਂ ਵੀ ਕਾਲ ਦੀ ਪੂਰਬਲੀ ਅਨਾਦੀ ਅਵਸਥਾ ਦਾ ਬੋਧ ਹੁੰਦਾ ਹੈ। ਇਉਂ ਉਤਪਤੀ ਤੋਂ ਪਹਿਲਾਂ ਅਤੇ ਵਿਨਾਸ਼ ਤੋਂ ਬਾਅਦ ਇਸ ਦੀ ਹੋਂਦ ਸਾਬਤ ਹੋ ਗਈ, ਜਿਸ ਕਾਰਨ ਇਹ ਸਦੀਵੀ ਹੈ, ਅਨਾਦੀ ਹੈ।

ਜਿਵੇਂ ਬੇਰੰਗ ਵਸਤ ਦੀ ਅਨੁਭੂਤੀ ਵੀ ਹੋ ਹੀ ਜਾਂਦੀ ਹੈ, ਉਵੇਂ ਕਾਲ ਦਾ ਅਨੁਭਵ ਹੁੰਦਾ ਹੈ। ਕਾਲ ਦੁਆਰਾ ਹੀ ਅਸੀਂ ਬਾਕੀ ਵਸਤਾਂ ਦੀ ਪ੍ਰਤੱਖਣਾ ਕਰਦੇ ਹਾਂ। ਜਿਹੜੇ ਮੀਮਾਂਸਕ ਕੇਵਲ ਵਰਤਮਾਨ ਨੂੰ ਤਾਂ ਸਵੀਕਾਰ ਕਰਦੇ ਹਨ ਪਰ ਭੂਤ ਭਵਿਖਤ ਦੀ ਹੋਂਦ ਤੋਂ ਇਨਕਾਰੀ ਹਨ ਉਹਨਾਂ ਨੂੰ ਪਤਾ ਨਹੀਂ ਕਿ ਵਰਤਮਾਨ ਦਾ ਅਨੁਭਵ ਭੂਤ ਉਤੇ ਹੀ ਨਿਰਭਰ ਕਰਦਾ ਹੈ। 'ਹਵਾ ਵਗ ਰਹੀ ਹੈ', ਅਸੀਂ ਇਹ ਕਥਨ ਉਚਾਰਨ ਦੇ ਇਸ ਲਈ ਸਮਰਥ ਹੋਏ ਹਾਂ ਕਿਉਂਕਿ ਭੂਤ ਵਿਚ ਜਦੋਂ ਹਵਾ ਵਗੀ ਸੀ ਸਾਨੂੰ ਉਸ ਦਾ ਬੋਧ ਕਰਵਾਇਆ ਗਿਆ ਸੀ। ਜਿਵੇਂ ਭੂਤ ਦੀ ਹੋਂਦ ਸਾਬਤ ਹੋ ਗਈ, ਭਵਿੱਖਤ ਦੀ ਹੋਂਦ ਵੀ ਇਵੇਂ ਸਾਬਤ ਹੋ ਜਾਂਦੀ ਹੈ। ਵਰਤਮਾਨ ਰੰਗੀਨ ਹੈ ਪਰ ਭੂਤ ਭਵਿੱਖ ਬੇਰੰਗ। ਹੋਂਦ ਵਿਚ ਨਹੀਂ, ਹੋਂਦ ਦੀ ਪ੍ਰਕ੍ਰਿਤੀ ਵਿਚ ਕੁਝ ਅੰਤਰ ਹੈ। ਵਰਤਮਾਨ ਬਿਰਖ ਦੀ ਜੜ੍ਹ ਭੂਤ ਵਿਚ ਅਤੇ ਫੁੱਲ-ਫਲ ਭਵਿੱਖ ਵਿਚ ਹਨ। ਵਰਤਮਾਨ, ਭੂਤ, ਭਵਿੱਖ ਇਕ ਦੂਜੇ ਬਗੈਰ ਸੁਤੰਤਰ ਹੋਂਦ ਨਹੀਂ ਰੱਖ ਸਕਦੇ। ਤ੍ਰੈਕਾਲੀ ਹੋਂਦ ਤੋਂ ਇਨਕਾਰੀ ਹੋਣਾ ਵਿਸ਼ਵ ਦੀ ਹੋਂਦ ਤੋਂ ਮੁਨਕਿਰ ਹੋਣਾ ਹੈ। ਜੇ ਭੂਤ ਦੀ ਹੋਂਦ ਹੀ ਨਹੀਂ ਤਾਂ ਭੂਤ ਕਾਲ ਦੇ ਦੁੱਖਾਂ ਸੁੱਖਾਂ ਨੂੰ ਯਾਦ ਕਰਕੇ ਕਦੀ ਹੱਸਦੇ, ਕਦੀ ਰੋਂਦੇ ਕਿਉਂ ਹਾਂ ? ਭੂਤ

ਵਰਤਮਾਨ ਦਾ ਪਿਤਾ ਹੈ ਅਤੇ ਭਵਿੱਖ ਵਰਤਮਾਨ ਦਾ ਪੁੱਤਰ। ਵਰਤਮਾਨ ਅਨੰਤ ਗਤੀਵਿਧੀਆਂ ਨਾਲ ਭਰਿਆ ਹੋਇਆ ਹੈ। ਇਸ ਕਰਕੇ ਬੋਧੀਆਂ ਦਾ ਇਹ ਕਹਿਣਾ ਕਿ ਇਸ ਦੀ ਕੋਈ ਅਵਧੀ ਨਹੀਂ, ਦਰੁਸਤ ਨਹੀਂ।[45]

ਜੇ ਕਾਲ ਸਦੀਵੀ ਹੈ ਤਾਂ ਕਾਲ ਇਕਾਈਆਂ ਨੂੰ ਕੀ ਸਮਝੀਏ ? ਸਦੀਵੀ ਕਾਲ ਵੱਖ-ਵੱਖ ਅਵਸਥਾਵਾਂ ਵਿਚੋਂ ਦੀ ਜਦੋਂ ਗੁਜ਼ਰਦਾ ਹੈ, ਉਦੋਂ ਇਸ ਨਾਲ ਆਪਣਾ ਸੰਬੰਧ ਜੋੜ ਕੇ ਅਸੀਂ ਇਕਾਈਆਂ ਦੀ ਸੀਮਿਤ ਕਲਪਨਾ ਕਰਦੇ ਹਾਂ। ਕਾਲ-ਇਕਾਈਆਂ ਦਾ ਕਾਲ ਨਾਲ ਇੰਨਾਂ ਸੰਬੰਧ ਨਹੀਂ ਜਿੰਨਾਂ ਸਾਡੀ ਵਿਅਕਤੀਗਤ ਮਾਨਸਿਕਤਾ ਨਾਲ ਹੈ। ਯਾਦਵ ਪ੍ਰਕਾਸ਼ ਦਾ ਮਤ ਹੈ ਕਿ ਅਨਾਦੀ ਅਨੰਤ ਕਾਲ ਅਣਗਿਣਤ ਪ੍ਰਭਾਵਾਂ ਵਿਚੋਂ ਲੰਘ ਕੇ ਕਾਲਾਂਤਰਾਂ, ਭਾਵ ਕਾਲ-ਇਕਾਈਆਂ ਵਿਚ ਪਰਿਵਰਤਿਤ ਹੋ ਜਾਂਦਾ ਹੈ।[46] ਪਰ ਕਾਲ, ਖੰਡਿਤ ਇਕਾਈਆਂ ਦਾ ਮਿਸ਼ਰਣ ਨਹੀਂ। ਜੇ ਇਕ ਪਲ ਦਾ ਆਦਿ ਅਤੇ ਅੰਤ ਹੈ ਤਾਂ ਕਾਲ ਵੀ ਅਨਾਦੀ ਅਤੇ ਅਮਰ ਨਹੀਂ ਹੋ ਸਕਦਾ। ਇਕ ਪਲ ਨੂੰ ਦੂਜੇ ਪਲ ਤੋਂ ਵੱਖ ਕਰਨਾ ਸੰਭਵ ਨਹੀਂ, ਕਿਉਂਕਿ ਕਾਲ ਆਪਣੀ ਸਮੁੱਚਤਾ ਵਿਚ ਇਕਸਾਰ ਪ੍ਰਵਾਹਿਤ ਹੁੰਦਾ ਹੈ।[47] ਸ਼ਰੁਤੀ ਅਨੁਸਾਰ ਕਾਲ ਸਗਲ ਕ੍ਰਿਆਵਾਂ ਪ੍ਰਤੀਕ੍ਰਿਆਵਾਂ ਦੀ ਤਹਿ ਹੈ।

## ਵੇਦ ਵੇਦਾਂਗ

ਰਿਗਵੇਦ ਦੇ ਪੁਰਸ਼ ਸੂਕਤ ਵਿਚ ਲਿਖਿਆ ਹੈ, "ਹਜ਼ਾਰ ਸਿਰਾਂ ਵਾਲਾ ਪੁਰਸ਼, ਹਜ਼ਾਰ ਅੱਖਾਂ ਵਾਲਾ, ਹਜ਼ਾਰ ਪੈਰਾਂ ਵਾਲਾ ਸੀ ਜਿਸ ਨੇ ਧਰਤੀ ਨੂੰ ਚੁਫੇਰਿਓਂ ਘੇਰਿਆ ਹੋਇਆ ਸੀ ..... ਪੁਰਸ਼ ਉਹੋ ਹੈ ਜੋ ਹਮੇਸ਼ ਸੀ ਤੇ ਹਮੇਸ਼ ਰਹੇਗਾ। ਉਹ ਸਦੀਵਤਾ ਦਾ ਮਾਲਕ ਹੈ। ਬਲੀ ਦੁਆਰਾ ਉਸ ਨੇ ਅਮਰਤੱਵ ਪ੍ਰਾਪਤ ਕੀਤਾ . . . . ।"[48]

ਵਿਸ਼ਵ ਉਤਪਤੀ ਦਾ ਲੌਕਿਕ ਅਤੇ ਅਲੌਕਿਕ ਪੱਖ ਨਾਸਦੀਯ ਸੂਕਤ ਵਿਚ ਇਸ ਪ੍ਰਕਾਰ ਦਰਜ ਹੈ :

"ਉਦੋਂ ਨਾ ਹੋਂਦ ਸੀ ਨਾ ਅਣਹੋਂਦ
ਨਾ ਹਵਾ ਸੀ ਨਾਂ ਫੈਲਿਆ ਹੋਇਆ ਆਕਾਸ਼
ਕਿਸ ਨੇ ਕਿਸ ਨੂੰ ਕਿਵੇਂ ਢਕਿਆ ਹੋਇਆ ਸੀ ?
ਕੀ ਅਤਿ ਗਹਿਰ ਗੰਭੀਰ ਡੂੰਘਾ ਜਲ ਹੀ ਸੀ ?

. . .    . . .    . . .

ਕਿਥੋਂ ਜਨਮ ਹੋਇਆ ਕਿਥੋਂ ਉਤਪਤੀ ਹੋਈ ?
ਕਿਸ ਨੂੰ ਪੂਰਾ ਪਤਾ ਹੈ ?
ਕੌਣ ਇਸ ਦਾ ਐਲਾਨ ਕਰੇਗਾ ?
ਦੇਵਤੇ ਤਾਂ ਵਿਸ਼ਵ ਉਤਪਤੀ ਤੋਂ ਪਿੱਛੋਂ ਪੈਦਾ ਹੋਏ
ਤਾਂ ਕੌਣ ਜਾਣੇ ਕਿਥੋਂ ਇਹ ਸਭ ਹੋਂਦ ਵਿਚ ਆਇਆ ?

. . .    . . .    . . .

ਕੋਈ ਨਹੀਂ ਜਾਣਦਾ ਕਿਥੋਂ ਉਤਪਤੀ ਆਈ ?

*ਕਿਸੇ ਨੇ ਇਸ ਨੂੰ ਪੈਦਾ ਕੀਤਾ ਵੀ ਸੀ ਕਿ ਨਹੀਂ ?*
*ਉਹ ਜੋ ਉਚ ਮੰਡਲਾਂ ਵਿਚ ਬੈਠਾ ਨਿਰਖਦਾ ਹੈ*
*ਉਹੀ ਕੇਵਲ ਜਾਣਦਾ ਹੈ। ਕਿ ਉਹ ਵੀ ਨਹੀਂ ਜਾਣਦਾ ?"*[49]

ਉਪਰੋਕਤ ਮੰਤਰਾਂ ਤੋਂ ਕਾਲ ਅਤੇ ਅਕਾਲ ਦੀ ਸਪਸ਼ਟ ਪ੍ਰਕ੍ਰਿਤੀ ਦਾ ਅਨੁਭਵ ਨਹੀਂ ਹੁੰਦਾ ਪਰੰਤੂ ਇਹ ਤੱਥ ਜ਼ਰੂਰ ਸਿੱਧ ਹੁੰਦਾ ਹੈ ਕਿ ਰਿਗਵੇਦ ਦੇ ਰਚਣਹਾਰੇ ਰਿਸ਼ੀ ਇਸ ਸਮੱਸਿਆ ਦੀ ਜਟਿਲਤਾ ਤੋਂ ਵਾਕਿਫ਼ ਸਨ ਤੇ ਇਸ ਸਮੱਸਿਆ ਦਾ ਹੱਲ ਲੱਭਣ ਦੀ ਉਹਨਾਂ ਦੀ ਤੀਬਰ ਲਾਲਸਾ ਸੀ। ਵਿਆਪਕ ਜਗਤ ਵਿਚ ਰਿਸ਼ੀਆਂ ਨੇ ਪਰਿਵਰਤਨ ਦੇਖਿਆ। ਜਨਮ, ਮੌਤ, ਜੀਵਨ ਦੇ ਅਣਗਿਣਤ ਰੂਪ, ਚੰਦਰਮਾਂ ਦਾ ਉਤਰਾਅ ਚੜ੍ਹਾਅ, ਰੁੱਤਾਂ ਦਾ ਆਉਣਾ ਜਾਣਾ,ਇਸ ਸਭ ਕਾਸੇ ਨੇ ਸਾਬਤ ਕੀਤਾ ਕਿ ਵਿਸ਼ਵ ਲਗਾਤਾਰ ਤਬਦੀਲ ਹੋ ਰਿਹਾ ਹੈ। ਕੋਈ ਵਸਤ ਅਜਿਹੀ ਨਹੀਂ ਜਿਹੜੀ ਥਿਰ ਹੋਵੇ। ਵਾਰਸ਼ਿਕ ਪਰਿਵਰਤਨ ਅਤੇ ਵਿਆਪਕ ਅਸਥਿਰਤਾ ਦੇਖ ਕੇ ਰਿਸ਼ੀ ਵਿਸਮਿਤ ਹੋ ਗਏ ਅਤੇ ਉਹਨਾਂ ਨੇ ਜਾਣਨਾ ਚਾਹਿਆ ਕਿ ਸੰਸਾਰ ਦੀ ਵਾਸਤਵਿਕਤਾ ਕੀ ਹੈ। ਕੀ ਤਬਦੀਲੀ, ਮੌਤ, ਅਸਥਿਰਤਾ ਤੋਂ ਬਿਨਾਂ ਹੋਰ ਕੁਝ ਨਹੀਂ ? ਨਿਰੰਤਰ ਬਦਲ ਰਹੇ ਵਿਸ਼ਵ ਦੀ ਉਤਪਤੀ ਅਤੇ ਵਿਨਾਸ਼ ਦੇ ਵਿਚਕਾਰ ਕੀ ਕੋਈ ਅਜਿਹੀ ਅਦਿੱਖ ਸੱਤਾ ਵੀ ਹੈ ਜਿਹੜੀ ਅਪਰਿਵਰਤਿਤ ਤੇ ਸਥਿਰ ਹੋਵੇ ? ਉਹਨਾਂ ਅਨੁਭਵ ਕੀਤਾ ਕਿ ਯਕੀਨਨ ਕੋਈ ਸਦੀਵੀ ਸ਼ਕਤੀ ਹੈ। ਇਸ ਸ਼ਕਤੀ ਨੂੰ ਉਹਨਾਂ 'ਬ੍ਰਹਮ' ਕਿਹਾ। ਇਹ ਤੱਥ ਸਪਸ਼ਟ ਹੈ ਕਿ ਸੰਸਾਰ ਦੀ ਅਸਥਿਰਤਾ ਤੋਂ ਹੀ ਬ੍ਰਹਮ ਦੀ ਸਥਿਰਤਾ ਦਾ ਸੰਕਲਪ ਪੈਦਾ ਹੋਇਆ। ਫਿਰ ਇਹ ਸਮੱਸਿਆਵਾਂ ਉਤਪੰਨ ਹੋਈਆਂ ਕਿ ਪਰਿਵਰਤਨਸ਼ੀਲ ਵਿਸ਼ਵ ਅਤੇ ਅਪਰਿਵਰਤਿਤ ਬ੍ਰਹਮ ਦਾ ਆਪਸ ਵਿਚ ਕੀ ਸੰਬੰਧ ਹੈ ? ਕੋਈ ਸੰਬੰਧ ਹੋ ਵੀ ਸਕਦਾ ਹੈ ਜਾਂ ਨਹੀਂ ? ਬ੍ਰਹਮ ਤੇ ਵਿਸ਼ਵ ਵੱਖ-ਵੱਖ ਯਥਾਰਥ ਹਨ ਕਿ ਇਕੋ ਸ਼ਕਤੀ ਦੇ ਭਿੰਨ-ਭਿੰਨ ਭੇਦ ਹਨ ? ਅਸਥਿਰਤਾ ਵਾਸਤਵਿਕ ਹੈ ਕਿ ਸਥਿਰਤਾ ? ਆਦਿ।

ਅਥਰਵਵੇਦ ਵਿਚ ਕਾਲ ਨੂੰ ਸਾਰੇ ਸਥਾਨਕ ਸਾਪੇਖਕ ਸੀਮਿਆਂ ਦਾ ਸਰੋਤ ਆਖਿਆ ਗਿਆ ਹੈ ਜਿਹੜਾ ਆਪ ਅਵਧੀ ਨਹੀਂ ਸਗੋਂ ਅਕਾਲੀ ਸਦੀਵਤਾ (timeless eternity) ਹੈ ਜਿਸ ਵਿਚ ਸਾਰੇ ਗਤੀਸ਼ੀਲ ਕਾਲ ਵਰਤ ਰਹੇ ਹਨ।[50] ਇਥੋਂ ਹੀ ਮੈਤਰੇ ਉਪਨਿਸ਼ਦਕਾਰ ਬ੍ਰਹਮ ਦੇ ਦੋ ਰੂਪ (ਦਵੈ-ਰੂਪ)[51] ਨਿਖੇੜਦਾ ਹੈ ਜੋ ਇਕ ਤੱਤ ਦੇ ਦੋ ਭਾਵ (ਦਵੈਤੀ ਭਾਵ) ਹਨ ਜਿਹਨਾਂ ਨੂੰ ਕਾਲ ਅਤੇ ਅਕਾਲ ਕਿਹਾ ਗਿਆ ਹੈ। ਬ੍ਰਹਮਾ ਨੂੰ ਕਾਲ ਰੂਪ ਦੀ ਸੰਗਿਆ ਦੇ ਕੇ ਪੂਜਾ ਕੀਤੀ ਜਾਂਦੀ ਹੈ। ਕਾਲ ਤੋਂ ਸਾਰੀ ਹੋਂਦ ਪ੍ਰਗਟ ਹੋ ਕੇ ਸਮੁੱਚਤਾ ਵਿਕਸਿਤ ਹੋਈ। ਕਾਲ ਮਨੁੱਖਾਂ ਨੂੰ ਘਰ-ਵਾਪਸੀ ਦੀ ਸੂਚਨਾ ਦਿੰਦਾ ਹੈ। ਕਾਲ ਅਮੂਰਤ ਅਤੇ ਸਮੂਰਤ ਦੋਵੇਂ ਹੈ। ਐਤਰੇ ਬ੍ਰਾਹਮਣ[52] ਅਨੁਸਾਰ ਦਿਨ ਤੇ ਰਾਤ ਮੌਤ ਹਨ ਪਰ ਉਹਨਾਂ ਦਾ ਦੈਵੀ ਆਦਿਤੀ ਉੱਤੇ ਕੋਈ ਅਸਰ ਨਹੀਂ, ਜਿਵੇਂ ਸੂਰਜ ਦਾ ਚੜ੍ਹਨਾ ਤੇ ਛੁੱਪ ਜਾਣਾ। ਵਾਸਤਵ ਵਿਚ ਉਹ ਨਾ ਉਦੇ ਹੁੰਦਾ ਹੈ, ਨਾ ਅਸਤ। ਛਾਂਦੋਗਯ ਉਪਨਿਸ਼ਦ ਵਿਚ ਅੰਕਿਤ ਹੈ, "ਗਿਆਨੀ ਪੁਰਸ਼ ਲਈ ਹਮੇਸ਼ ਦੁਪਹਿਰ ਹੈ।"[53]

ਬ੍ਰਹਮ ਦੇ ਦੋ ਸਰੂਪ ਹਨ : ਕਾਲ ਅਤੇ ਅਕਾਲ। ਜਿਹੜਾ ਸੂਰਜ ਦੀ ਹੋਂਦ ਤੋਂ ਪਹਿਲਾਂ ਦਾ ਹੈ ਅਕਾਲ ਹੈ ਅਤੇ ਅਖੰਡ ਹੈ, ਪਰੰਤੂ ਜੋ ਸੂਰਜ ਨਾਲ ਆਰੰਭ ਹੋਇਆ ਹੈ, ਉਸ ਦੇ

ਖੰਡ ਹਨ ਜਿਵੇਂ ਸਾਲ, ਪਰਜਾਪਤੀ, ਅਹੰ। "ਸੂਰਜੀ ਆਤਮਾ ਜੋ ਲੌਕਿਕ ਤੇ ਅਲੌਕਿਕ ਹੈ,
ਕਾਲ ਹੈ। ਇਹ ਹੈ ਉਹ ਕਾਲ ਜੋ ਸਾਰੀ ਹੋਂਦ ਨੂੰ ਭੋਜਨ ਵਜੋਂ ਹੜੱਪ ਜਾਂਦਾ ਹੈ।"[54] ਇਸ
ਸਰਬ-ਭੱਖੀ ਕਾਲ ਤੋਂ ਅਕਾਲ ਦਾ ਸੰਕਲਪ ਹੋਂਦ ਵਿਚ ਆਇਆ।
ਕਾਲ, ਜਿਸ ਦੇ ਖੰਡ ਹਨ ਸਭ ਵਸਤਾਂ ਨੂੰ ਪਕਾਉਂਦਾ ਹੈ। ਉਹ ਮਹਾਂ ਅਹੰ ਹੈ। ਪਰੰਤੂ
ਗਿਆਨੀ ਵਿਅਕਤੀ ਜੋ ਅਜਿਹੇ ਅਖੰਡ ਕਾਲ ਨੂੰ ਜਾਣ ਲੈਂਦਾ ਹੈ ਜਿਸ ਵਿਚ ਕਾਲ ਨੂੰ ਵੀ
ਪਕਾਇਆ ਜਾਂਦਾ ਹੈ, ਉਹੀ ਵੇਦ ਨੂੰ ਜਾਣਦਾ ਹੈ। ਇਹੋ ਅਨੰਤ ਕਾਲ ਇਥੇ ਉਥੇ, ਲੋਕ ਪ੍ਰਲੋਕ,
ਚੰਗੇ ਮੰਦੇ ਦਾ ਸ਼ਾਨਦਾਰ ਜਨਮ ਦਰਿਆ ਦ੍ਰਿਸ਼ਟਮਾਨ ਹੈ।[55]
'ਰਿਹਾ ਹੈ, 'ਹੋਵੇਗਾ' ਤੋਂ ਮੁਕਤ, ਆਦਿ ਅੰਤ ਤੋਂ ਸੁਤੰਤਰ ਉਹ ਮਾਲਕ ਜੋ ਸੀ ਤੇ
ਹੋਵੇਗਾ, ਉਹ ਅੱਜ ਅਤੇ ਕਲ੍ਹ ਹੈ।[56] "ਉਹ ਜੋ ਅਖੰਡ ਹੈ, ਅਸਥਿਰਤਾ ਵਿਚ ਸਥਿਰ ਹੈ,
ਅਨੇਕਤਾ ਵਿਚ ਏਕ ਹੈ, ਸਰਬ-ਗਿਆਤਾ ਹੈ, ਅਮਰ, ਸਰਬ-ਵਿਆਪਕ ਹੈ, ਉਹੀ ਕਾਲ ਦਾ
ਰਚਣਹਾਰਾ ਹੈ।"[57]
"ਉਸ ਅਬਿਨਾਸ਼ੀ (ਅਕਸ਼ਰ) ਦੇ ਹੁਕਮ ਵਿਚ ਘੰਟੇ, ਦਿਨ ਅਤੇ ਕਾਲ ਬਣਦੇ
ਹਨ।"[58] ਮੈਤਰੇ ਉਪਨਿਸ਼ਦ ਦਾ ਅਮੂਰਤ ਅਖੰਡ ਕਾਲ ਨਿਰਪੇਖ ਅਕਾਲ ਹੈ, ਜਿਹੜਾ
ਧਨਵੇਗ (acceleration), ਰਿਣਵੇਗ (retardation) ਅਤੇ ਅਸਥਿਰਤਾ-ਸਥਿਰਤਾ ਨੂੰ ਇਕ
ਲੜੀ ਵਿਚ ਪਰੋ ਦਿੰਦਾ ਹੈ। ਸ਼ੰਕਰ ਇਸ ਨੂੰ ਨਿਸ਼ਕਾਲ ਕਾਲ ਆਖਦਾ ਹੈ ਜਿਸ ਵਿਚ ਯੁਗ,
ਸਾਲ, ਮੌਸਮ ਅਤੇ ਦੂਜੇ ਸਾਰੇ ਕਾਲ ਕੇਵਲ ਫ਼ਰਜ਼ੀ (ਕਲਪਿਤ, ਵਿਵੇਕ ਚੂੜਾਮਣੀ) ਘਾੜਤਾਂ
ਹਨ। ਜਿਸ ਕਿਸਮ ਦੀ ਕਾਲ ਦੀ ਜਮ੍ਹਾਂ ਤਕਸੀਮ ਛੋਟੀਆਂ-ਵੱਡੀਆਂ ਇਕਾਈਆਂ ਰਾਹੀਂ ਅਸੀਂ
ਕਰ ਲਈ ਹੈ, ਵਾਸਤਵਿਕ ਕਾਲ ਲਈ ਇਹ ਸਭ ਵਚਿੱਤਰ ਹਵਾਈ ਮਹੱਲ ਹਨ।
ਯੋਗਸੂਤਰ ਭਾਸ਼ਯ[59] ਅਨੁਸਾਰ ਇਕ ਛਿਣ; ਕਾਲ ਦੀ ਲਘੁਤਮ ਮਹੀਨ ਇਕਾਈ ਹੈ
ਜਿਸ ਦੇ ਅੱਗੋਂ ਹੋਰ ਖੰਡ ਨਹੀਂ ਹੋ ਸਕਦੇ ਅਤੇ ਅਜਿਹੇ ਛਿਣਾਂ ਦਾ ਨਿਰੰਤਰ ਪ੍ਰਵਾਹ (ਕ੍ਰਮ)
ਕਾਲ ਹੈ। ਇਸ ਪ੍ਰਵਾਹ ਵਿਚ ਕਿਤੇ ਰੋਕ ਨਹੀਂ ਪੈਂਦੀ। ਇਕਾਇਕ ਸਾਰਾ ਸੰਸਾਰ ਪਰਿਵਰਤਿਤ
ਹੁੰਦਾ ਹੈ। ਇਸ ਕਰਕੇ ਵਿਸ਼ਵ ਦੇ ਸਾਰੇ ਬਾਹਰੀ ਗੁਣ ਇਸ ਇਕ ਵਰਤਮਾਨ ਛਿਣ ਨਾਲ
ਸੰਬੰਧਿਤ ਹਨ, ਸਾਪੇਖਕ ਹਨ। ਜਿੰਨੇ ਸੰਸਾਰ ਹਨ ਉਨੇਂ ਕਾਲ ਹਨ। ਮਹਾਂਕਾਲ ਇਹਨਾਂ ਸਾਰਿਆਂ
ਦਾ ਪ੍ਰਸ਼ਾਸਕ ਹੈ। ਇਹੋ ਬੋਧੀਆਂ ਦਾ ਕਾਲ-ਚੱਕਰ ਤੰਤ੍ਰ ਹੈ।

## ਵੇਦਾਂਤ

ਵੇਦਾਂਤ ਮੁਤਾਬਿਕ ਵਸਤਾਂ ਦਾ ਤੱਥ-ਸਤ ਖਿਣਕ ਹੈ। ਇਹ ਕਹਿਣਾ ਮੂਰਖਤਾ ਹੈ ਕਿ
ਸੰਸਾਰ "ਹੈ"। ਨਾ ਸੰਸਾਰ ਦੀ ਕੋਈ ਸਥਿਰ ਹੋਂਦ ਹੈ ਨਾ 'ਮੈਂ' ਕੋਈ ਦ੍ਰਵ ਹੈ, ਕਿਉਂਕਿ ਇਹ
ਕੇਵਲ ਪਲ ਭਰ ਲਈ (ਕਸ਼ਣਿਕਤਵਦਰਸ਼ਨਤ) ਦੇਖੀ ਜਾ ਸਕਦੀ ਹੈ। "ਮੈਂ ਸਰਬ ਵਿਆਪਕ
ਹਾਂ" ਇਹ ਕਥਨ ਕਿਵੇਂ ਦਰੁਸਤ ਹੋ ਸਕਦਾ ਹੈ ਜਦੋਂ ਕਿ 'ਮੈਂ' ਦੀ ਹੋਂਦ ਖਿਣਕ ਹੈ। ਇਸ
ਦ੍ਰਿਸ਼ਟੀ ਤੋਂ ਸ਼ੰਕਰ ਦੁਆਰਾ ਬੋਧੀ ਸਿਧਾਂਤ 'ਤਤਕਾਲ ਵਿਨਾਸ਼' (ਕਸ਼ਣਿਕ ਭੋਗਵਾਦ) ਵਿਰੁੱਧ
ਮਚਾਇਆ ਵਾਵੇਲਾ ਉਚਿੱਤ ਨਹੀਂ ਲਗਦਾ।[60] ਸ਼ੰਕਰ ਇਸ ਬੋਧੀ ਸਿਧਾਂਤ ਨੂੰ ਇਸ ਕਰਕੇ
ਰੱਦ ਕਰਦਾ ਹੈ ਕਿਉਂਕਿ ਇਹ ਕਾਰਨ-ਕਾਰਜ ਨਿਯਮਾਵਲੀ ਦਾ ਅਨੁਸਾਰੀ ਨਹੀਂ। ਇਹ

ਇਤਰਾਜ਼ ਤਦ ਉਚਿੱਤ ਹੁੰਦਾ ਜੇਕਰ ਕਾਲ ਖੰਡਿਤ ਪਲਾਂ ਦਾ ਸਮੂਹ ਹੁੰਦਾ ਜਦੋਂ ਕਿ ਬੋਧੀ ਸਿਧਾਂਤ ਅਨੁਸਾਰ ਹੋਂਦ-ਪ੍ਰਵਾਹ (stream of existence) ਅਖੰਡ ਹੈ। ਵਰਤਮਾਨ ਛਿਣ ਨੇ ਸਾਰਾ ਭੂਤਕਾਲ ਆਪਣੇ ਵਿਚ ਸਮਾਇਆ ਹੋਇਆ ਹੈ। ਸ਼ਖਸੀਅਤ, ਭਾਵੇਂ ਕਿੰਨੀ ਵੀ ਕਲੰਕਿਤ ਜਾਂ ਆਪਾ ਵਿਰੋਧੀ ਕਿਉਂ ਨਾ ਹੋਵੇ, ਭੂਤ ਕਰਮ ਦੀ ਸੰਤਾਨ ਹੈ। ਵ੍ਹਾਈਟਹੈੱਡ ਦਾ ਮਤ ਹੈ ਕਿ ਭੂਤ-ਭਵਿੱਖ ਜਿਸ ਬਿੰਦੂ ਤੇ ਮਿਲਦੇ ਹਨ ਵਰਤਮਾਨ ਹੈ, ਉਹ ਵਰਤਮਾਨ ਜਿਸ ਦੀ ਹਰ ਪਰਿਭਾਸ਼ਾ ਦੋਸ਼ਪੂਰਣ ਲਗਦੀ ਹੈ। ਬੁੱਧਘੋਸ਼ ਇਸ ਨੂੰ ਵਿਸਤ੍ਰਿਤ ਖਿਣ (ਸੰਤਤੀ-ਖਿਣ, extended moment) ਆਖਦਾ ਹੈ। ਕਾਰਨ ਕਾਰਜ ਦਾ ਸਿਧਾਂਤ ਵਰਤਮਾਨ ਲਘੂ ਛਿਣ ਉੱਤੇ ਨਹੀਂ ਕਾਲ ਪੁਲਾੜ ਦੀ ਸਮੁੱਚਤਾ ਉੱਤੇ ਲਾਗੂ ਹੁੰਦਾ ਹੈ। ਕਾਰਨਤਾਵਾਦ ਦਾ ਸਿਧਾਂਤ ਉਦੋਂ ਅਸਪਸ਼ਟ ਹੁੰਦਾ ਹੈ ਜਦੋਂ ਕਾਲ ਨੂੰ ਖੰਡਿਤ ਕਲਪਿਆ ਜਾਵੇ। ਵੇਦਾਂਤੀ ਇਸ ਕਰਕੇ ਵੀ ਕਾਲ ਨੂੰ ਅਨੰਤ ਆਖਦੇ ਹਨ ਕਿਉਂਕਿ ਬੋਧੀ ਲਘੂ ਛਿਣ (ਏਕਾ ਕਸ਼ਣਵਸਥਾਈਨਯਹ) ਦਾ ਅਨੁਭਵ ਕਰਨ ਵਾਲਾ ਅਹੰ (self) ਸਦੀਵੀ ਇਕਾਈ (ਏਕਤਯਾ ਉਚਯਤੇ) ਹੈ, ਭਾਵੇਂ ਇਸ ਵਿਚ ਚੇਤਨਾ ਕਦੀ ਕਦਾਈਂ ਹੀ ਉਦਯ ਹੁੰਦੀ ਹੈ। ਅਹੰ ਸਰਬ-ਗਿਆਤਾ ਹੈ। ਸਦੀਵਤਾ ਦੀ ਸੰਖਿਪਤ ਪਰਿਭਾਸ਼ਾ ਇਉਂ ਵੀ ਬਣਦੀ ਹੈ, "ਉਹ ਵਰਤਮਾਨ ਪਲ ਜਿਹੜਾ ਭੂਤ ਅਤੇ ਭਵਿੱਖ ਦੋਵਾਂ ਦਾ ਸਮਕਾਲੀ ਹੋਵੇ, ਸਦੀਵਤਾ ਅਖਵਾਉਂਦਾ ਹੈ।"

ਪਰਮਾਣੂ ਹਰ ਠੋਸ ਤਲ ਵਿਚੋਂ ਪਾਰ ਹੋ ਸਕਦਾ ਹੈ ਕਿਉਂਕਿ ਇਹ ਪਦਾਰਥ ਦਾ ਲਘੁਤਮ ਭਾਗ ਹੋਣ ਕਰਕੇ ਇਸ ਦੀ ਆਪਣੀ ਕੋਈ ਵਿਮਾ (dimension) ਨਹੀਂ। ਪੁਲਾੜ ਦਾ ਉਹ ਭਾਗ ਜਿਸ ਦੀ ਵਿਮਾ ਨਹੀਂ, ਜੋ ਪਰਮਾਣੂ ਹੈ ਤਾਂ ਕਾਲ ਦਾ ਉਹ ਭਾਗ ਜਿਸ ਦੀ ਅਵਧੀ ਨਹੀਂ ਛਿਣ ਹੈ। ਅਣੂੰ ਕਾਰਨ-ਮੁਕਤ ਸਦੈਵ ਹੋਂਦ (ਸਦ ਅਕਾਰਣਮਨਿਤਯਮ) ਹੈ। ਜਿਸ ਬਿੰਦੂ ਦੀ ਨਾ ਵਿਮਾ ਹੈ, ਨਾ ਅਵਧੀ ਪਰ ਉਸ ਦੀ ਹੋਂਦ ਹੈ, ਉਹੀ ਅਸੀਮ ਸਦੀਵਤਾ ਹੈ। ਆਤਮਾ ਕਰਮਾਂ ਵਿਕਾਰਾਂ ਤੋਂ ਮੁਕਤ ਹੋ ਕੇ ਅਤਿ ਮਹੀਨ ਸੂਤਰਾਤਮਾ ਅਖਵਾਉਂਦੀ ਹੈ, ਜਿਸ ਉੱਤੇ ਕਾਲ ਪੁਲਾੜ ਦਾ ਕੋਈ ਅਸਰ ਨਹੀਂ।

ਸਾਰੀ ਸ੍ਰਿਸ਼ਟੀ ਦੀ ਉਤਪਤੀ ਲੁਪਤ ਕਾਰਨ (ਅਦਰਸ਼ਟਕਾਰਿਕਾ) ਅਧੀਨ ਹੁੰਦੀ ਹੈ ਅਤੇ ਜਿੱਥੇ ਕਾਰਨ ਕਾਲ ਪੁਲਾੜ ਦੀ ਲੌਕਿਕਤਾ ਤੋਂ ਸੁਤੰਤਰ ਹੋਵੇ ਉਥੇ ਮੋਕਸ਼ ਹੁੰਦਾ ਹੈ। ਉਹ ਸੱਚ, ਜੋ ਅਣੂੰ ਤੋਂ ਛੋਟਾ (ਅਣੂੰਭਯੋਣੂੰ) ਹੈ, ਜਿਸ ਵਿਚ ਵਿਸ਼ਵ ਅਤੇ ਵਿਸ਼ਵ ਦੇ ਵਾਸੀ ਸਥਿਤ ਹਨ, ਉਹੀ ਅਬਿਨਾਸ਼ੀ ਬ੍ਰਹਮ ਹੈ। ਇਕੋ ਵਕਤ ਵਿਰਾਟ ਅਤੇ ਸੂਖਮ, ਉਹੀ ਪਰਮਾਣੂ ਆਤਮਾ ਹੈ।[61] ਉਹ ਯੋਗੀ ਜੋ ਤੱਤਾਂ ਉੱਤੇ ਵਸੀਕਰਣ ਕਰ ਲੈਂਦਾ ਹੈ ਆਪਣਾ ਆਪ ਅਣੂੰ ਜਿੰਨਾ ਸੂਖਮ ਕਰਕੇ ਮਨੋਇੱਛਿਤ ਵਡੱਪਣ ਹਾਸਿਲ ਕਰਦਾ ਹੈ।[62] ਛਾਂਦੋਗਯ ਉਪਨਿਸ਼ਦ ਵਿਚ ਲਿਖਿਆ ਹੈ, "ਉਹ ਅਬੋਧ ਸੂਖਮਤਾ (ਅਣਿਮਾ) ਜਿਸ ਨੂੰ ਤੁਸੀਂ ਬੀਜ ਕੱਟ-ਕੱਟ ਕੇ ਨਹੀਂ ਲੱਭ ਸਕਦੇ, ਪਰ ਜਿਸ ਵਿਚੋਂ ਵਿਸ਼ਾਲ ਰੁੱਖ ਵਿਕਸਦਾ ਹੈ, ਉਹ ਲੁਪਤ ਲੂਣਾ ਸੁਆਦ ਜੋ ਪਾਣੀ ਵਿਚ ਸਮਾਇਆ ਹੋਇਆ ਹੈ, ਉਹ ਹੈ ਸੱਚ (ਸਤਿਅਮ), ਉਹ ਹੈ ਆਤਮਾ। ਉਹ ਹੈ ਅਹੰ ਬ੍ਰਹਮ।"[63] ਕਠਉਪਨਿਸ਼ਦ ਅਨੁਸਾਰ, "ਜਦੋਂ ਕੋਈ ਨਾਸ਼ਵਾਨ ਵਿਅਕਤੀ ਜਾਰੀ ਹੋਂਦ ਦੇ ਚੀਥੜੇ ਕਰ ਦਿੰਦਾ ਹੈ ਤੇ ਇਉਂ ਬ੍ਰਹਮ ਦੀ ਪ੍ਰਾਪਤੀ ਕਰਕੇ ਪ੍ਰਮਾਣੂ ਰੂਪ ਹੋ ਜਾਂਦਾ ਹੈ, ਉਸ ਨੂੰ ਪਰਮ ਆਨੰਦ ਹਾਸਲ ਹੁੰਦਾ ਹੈ।"[64] ਉਹ ਪਰਮਾਣੂ ਤੋਂ ਛੋਟਾ ਪਰ ਸਮੁੱਚਤਾ ਸਰਬੱਗਤਾ

ਤੋਂ ਵੱਡਾ ਹੈ। ਉਹ ਅਖੰਡ, ਸਦੀਵੀ, ਸਰਬ-ਵਿਆਪਕ, ਸਥਿਰ, ਸ਼ਾਂਤ ਅਤੇ ਵਿਕਾਰਮੁਕਤ ਹੁੰਦਾ ਹੈ।[65]

ਅੰਤਿਮ ਸਤਿ, ਬ੍ਰਹਮ, ਸਾਡਾ ਲਕਸ਼[66] ਇੰਨਾ ਸੂਖਮ ਹੈ ਕਿ ਮਾਇਆ-ਗ੍ਰਸਤ ਮਨੁੱਖਾਂ ਲਈ ਅਬੋਧ ਹੈ ਤੇ ਕੇਵਲ ਉਹਨਾਂ ਲਈ ਦ੍ਰਿਸ਼ਟਮਾਨ ਹੁੰਦਾ ਹੈ ਜਿਹਨਾਂ ਨੇ ਅਹੰ ਉੱਤੇ ਕਾਬੂ ਪਾ ਲਿਆ ਹੋਵੇ ਤੇ ਆਤਮਕ ਸ਼ਕਤੀਆਂ ਨੂੰ ਸਾਧ ਲਿਆ ਹੋਵੇ।[67] ਇਹੋ ਜਿਹਾ ਹੈ ਉਹ ਮਾਰਗ ਜਿੱਥੇ ਗਿਆਨੀ ਸਬੋਧ ਮਨੁੱਖ ਦਾਖਲ ਹੁੰਦੇ ਹਨ ਤੇ ਮੁਕਤ ਹੋ ਕੇ ਸਵਰਗੀ ਰੌਸ਼ਨੀ ਹਾਸਲ ਕਰਦੇ ਹਨ।[68] ਆਤਮਾ ਖੰਡੇਧਾਰ ਪੁਲ ਹੈ ਜੋ ਲੋਕ ਪਰਲੋਕ ਨੂੰ ਜੋੜਦੀ ਹੈ।

ਜਦੋਂ ਕਾਲ ਨੂੰ ਅਵਧੀਆਂ ਦਾ ਸੰਗ੍ਰਹਿ ਕਿਹਾ ਜਾਂਦਾ ਹੈ, ਉਦੋਂ ਇਹ ਬਹੁ-ਵਚਨ ਹੁੰਦਾ ਹੈ ਪਰ ਜਦੋਂ ਸੂਖਮ ਬਿੰਦੂ ਵਜੋਂ ਲਿਆ ਜਾਂਦਾ ਹੈ ਜਿਸ ਦੇ ਅੱਗੇ ਪਿੱਛੇ ਦੋਵੇਂ ਪਾਸੇ ਵਿਸਤਾਰ ਹੁੰਦਾ ਹੈ, ਉਦੋਂ ਇਕ ਵਚਨ ਹੁੰਦਾ ਹੈ। ਇਥੇ ਇਹ ਧਿਆਨਯੋਗ ਤੱਥ ਹੈ ਕਿ ਜਦੋਂ ਸ਼ਬਦ 'ਪਲ', 'ਛਿਣ', 'ਨਿਮਖ', ਆਦਿ ਕਾਲ ਦੀਆਂ ਇਕਾਈਆਂ ਵਜੋਂ ਪ੍ਰਯੋਗ ਕੀਤੇ ਜਾਣ ਉਦੋਂ ਇਹ ਅਵਧੀਆਂ (periods/durations) ਹਨ, ਪਰ ਬਹੁਤੀ ਵਾਰ ਇਹ ਲਘੁਤਮ ਕਾਲ ਬਿੰਦੂ ਵਜੋਂ ਪ੍ਰਯੋਗ ਵਿਚ ਆਉਂਦੇ ਹਨ। ਇਹ ਸਭ ਕੁਝ ਪ੍ਰਸੰਗ ਉੱਤੇ ਨਿਰਭਰ ਕਰਦਾ ਹੈ।

ਉਪਨਿਸ਼ਦਾਂ ਅਨੁਸਾਰ ਬ੍ਰਹਮ ਅਬਿਨਾਸ਼ੀ, ਸਥਿਰ ਯਥਾਰਥ ਹੈ ਤੇ ਪਰਿਵਰਤਨਸ਼ੀਲ ਸੰਸਾਰ ਇਸ ਦੇ ਅਧਿਕਾਰ ਖੇਤਰ ਵਿਚ ਹੀ ਹੈ। ਸਭ ਵਸਤਾਂ ਦੇ ਅੰਤਹਕਰਣ ਵਿਚ ਤੇ ਵਿਸ਼ਵ ਵਿਚ, ਪਰਮੇਸ਼ਵਰ ਹੈ।[69] ਇਸੇ ਪ੍ਰਸੰਗ ਵਿਚ ਇਹ ਉਕਤੀਆਂ ਵਿਚਾਰਨਯੋਗ ਹਨ :

> "ਪ੍ਰਕ੍ਰਿਤੀ ਦੇ ਸੰਬੰਧ ਵਿਚ ਬ੍ਰਹਮ ਦਾ ਸੱਚ ਇਹ ਹੈ — ਚਾਹੇ ਬਿਜਲੀ ਦੀ ਲਿਸ਼ਕਾਰ ਜਿੰਨੇ ਸਮੇਂ ਵਿਚ, ਚਾਹੇ ਅੱਖ ਦੇ ਪਲਕਾਰੇ ਵਿਚ, ਜਿਹੜੀ ਵੀ ਸ਼ਕਤੀ ਪ੍ਰਗਟ ਹੁੰਦੀ ਹੈ, ਬ੍ਰਹਮਸ਼ਕਤੀ ਹੀ ਹੈ।"[70]

> "ਮਨੁੱਖ ਨਾਲ ਬ੍ਰਹਮ ਦੇ ਸੰਬੰਧ ਵਿਚ ਸੱਚ ਇਹ ਹੈ — ਮਨ ਦੀਆਂ ਗਤੀਆਂ ਵਿਚ ਜਿਹੜੀ ਸ਼ਕਤੀ ਪ੍ਰਗਟ ਹੁੰਦੀ ਹੈ, ਉਹ ਬ੍ਰਹਮਸ਼ਕਤੀ ਹੀ ਹੈ।"[71]

> "ਅਬਿਨਾਸ਼ੀ ਬ੍ਰਹਮ ਸਤਿ ਹੈ। ਜਿਵੇਂ ਭਾਂਬੜ ਵਿਚੋਂ ਚੰਗਿਆੜੀਆਂ ਉਠਦੀਆਂ ਹਨ, ਉਵੇਂ ਬ੍ਰਹਮ ਦੀ ਗੰਭੀਰਤਾ ਵਿਚੋਂ ਸਭ ਵਸਤਾਂ ਉਪਜਦੀਆਂ ਹਨ। ਅਬਿਨਾਸ਼ੀ ਦੀਆਂ ਗਹਿਰਾਈਆਂ ਵਿਚ ਸਭ ਮੁੜ ਸਮਾ ਜਾਂਦੇ ਹਨ।"[72]

ਇਹਨਾਂ ਉਕਤੀਆਂ ਤੋਂ ਸਪਸ਼ਟ ਹੈ ਕਿ ਬ੍ਰਹਮ ਸੈਭੰ (ਸਵਯਮ-ਭੂ), ਅਜੂਨੀ, ਅਜਿਹੀ ਸ਼ਕਤੀ ਹੈ ਜਿਹੜੀ ਕਾਲ ਦੁਆਰਾ ਅਨੰਤ ਤਬਦੀਲੀਆਂ ਵਿਚ ਘਿਰੇ ਸੰਸਾਰ ਵਿਚ ਸਥਿਰ ਹੈ। ਇਕ ਤਰਫ਼ ਵਿਸ਼ਾਲ ਕਾਲਗਤ ਸੰਸਾਰ ਦੀ ਗਤੀ-ਤਬਦੀਲੀ ਹੈ, ਦੂਜੇ ਪਾਸੇ ਬ੍ਰਹਮ ਦੀ ਅਕਾਲੀ ਸੱਤਾ ਹੈ। ਇਸ ਵਿਭਿੰਨਤਾ ਦਾ ਉੱਤਰ ਦਿੰਦੇ ਹੋਏ ਉਪਨਿਸ਼ਦਕਾਰ ਇਸ ਨੂੰ ਦਵੈਤ ਨਹੀਂ ਮੰਨਦੇ। ਜਿਵੇਂ ਇਕੋ ਮਿੱਟੀ ਦੇ ਭਿੰਨ ਆਕਾਰਾਂ ਵਾਲੇ ਬਰਤਨਾਂ ਦੇ ਭਿੰਨ-ਭਿੰਨ ਨਾਮ ਹਨ, ਜਦੋਂ ਕਿ ਤੱਤ ਉਹਨਾਂ ਦਾ ਇਕੋ ਮਿੱਟੀ ਹੈ, ਉਵੇਂ ਅਬਿਨਾਸ਼ੀ ਅਮਰ ਬ੍ਰਹਮ ਹੈ। ਤਬਦੀਲੀ ਕੇਵਲ ਸ਼ਬਦਾਂ ਵਿਚ ਹੈ। ਵਾਸਤਵ ਵਿਚ ਪਰਿਵਰਤਨ ਨਹੀਂ ਹੈ। ਪਰਿਵਤਰਨ ਕੇਵਲ ਇਕ

ਨਾਮ ਹੈ। ਮਿੱਟੀ ਸੱਚ ਹੈ।[73] ਸਪਸ਼ਟ ਹੈ ਕਿ 'ਕਾਲ' ਅਕਾਲ ਦਾ ਇਕ ਰੂਪ ਹੈ, ਪ੍ਰਗਟ ਰੂਪ। 'ਅਕਾਲ' ਨਾਵਾਂ ਆਕਾਰਾਂ ਤੋਂ ਪਰੇ ਹੈ। ਅਕਾਲ ਸੰਬੰਧੀ ਕੁਝ ਨਹੀਂ ਕਿਹਾ ਜਾ ਸਕਦਾ। ਉਹ ਅਕੱਥ ਹੈ। ਨੇਤੀ ਨੇਤੀ ਹੈ। ਉਸ ਦੀ ਸਾਰੀ ਵਿਆਖਿਆ ਸਾਪੇਖਕ ਹੈ ਤੇ ਕਿਉਂਕਿ ਉਸ ਬਗੈਰ ਹੋਰ ਕੁਝ ਨਹੀਂ ਹੈ, ਉਸ ਦੀ ਸੰਪੂਰਨ ਵਿਆਖਿਆ ਅਸੰਭਵ ਹੈ। "ਉਹ ਜਿਸ ਨੂੰ ਅੱਖ ਦੇਖਦੀ ਹੈ ਬ੍ਰਹਮ ਨਹੀਂ, ਜਿਸ ਰਾਹੀਂ ਅੱਖ ਦੇਖਦੀ ਹੈ, ਉਹ ਬ੍ਰਹਮ ਹੈ।"[74] ਮਨੁੱਖ ਦੀ ਜਿਹੜੀ ਸ਼ਕਤੀ ਕਾਲ ਦੁਆਰਾ ਹੋ ਰਹੇ ਪਰਿਵਰਤਨ ਦੀ ਸਾਖੀ (witness) ਹੈ, ਉਹ ਆਤਮਾ ਹੈ। ਆਤਮਾ ਪਰਿਵਰਤਨ ਅਤੀਤ ਹੈ।

ਵੇਦਾਂਤੀ ਆਚਾਰੀਆਂ ਨੇ ਆਤਮਾ ਅਤੇ ਬ੍ਰਹਮ ਨੂੰ ਇਕ ਵਾਸਤਵਿਕਤਾ ਦੇ ਦੋ ਨਾਵਾਂ ਵਜੋਂ ਮੰਨਿਆ ਹੈ। ਇਹ ਵਾਸਤਵਿਕਤਾ ਪਰਿਵਰਤਨਸ਼ੀਲ ਕਾਲਗਤ ਪਰੰਪਰਕ ਜਗਤ ਵਿਚ ਵਿਚਰਦੀ ਹੋਈ ਵੀ ਅਪਰਿਵਰਤਿਤ ਅਕਾਲੀ ਹੋਂਦ ਹੈ। ਵੇਦਾਂਤ ਦਾ ਤੱਤਸਾਰ ਹੈ, "ਉਹ ਤੂੰ ਹੀ ਹੈਂ",[75] "ਮੈਂ ਹੀ ਬ੍ਰਹਮ ਹਾਂ।"[76] "ਆਤਮਾ ਬ੍ਰਹਮ ਹੈ।"[77] "ਸ਼ੁੱਧ ਚੇਤਨਾ ਬ੍ਰਹਮ ਹੈ।"[78] "ਜੋ ਅੰਦਰ ਹੈ ਸੋ ਬਾਹਰ ਹੈ, ਜੋ ਬਾਹਰ ਹੈ ਸੋ ਅੰਦਰ ਹੈ। ਜੋ ਅੰਦਰ ਤੇ ਬਾਹਰ ਵਿਚ ਅੰਤਰ ਵੇਖਦਾ ਹੈ, ਉਹ ਹਮੇਸ਼ ਕਾਲ ਚੱਕਰ ਵਿਚ ਫਸਦਾ ਹੈ।"[79]

ਮੁੰਡਕ ਉਪਨਿਸ਼ਦ ਵਿਚ ਦੋ ਪ੍ਰਕਾਰ ਦੀ ਵਿਦਿਆ ਦਾ ਜ਼ਿਕਰ ਹੈ :

[1] ਅਪਰਾ ਵਿੱਦਿਆ

[2] ਪਰਾ ਵਿੱਦਿਆ

ਅਪਰਾ ਵਿਦਿਆ ਨੀਵੇਂ ਪ੍ਰਕਾਰ ਦੀ ਵਿੱਦਿਆ ਹੈ ਜਿਸ ਵਿਚ ਵੇਦ ਬਾਣੀ, ਧੁਨੀ ਵਿਗਿਆਨ, ਕਰਮ-ਕਾਂਡ, ਵਿਆਕਰਣ, ਨਿਰੁਕਤ, ਪਿੰਗਲ ਅਤੇ ਜੋਤਿਸ਼ ਆਉਂਦੇ ਹਨ। ਪਰਾਵਿਦਿਆ ਉਸ ਹਕੀਕਤ ਦਾ ਗਿਆਨ ਹੈ ਜਿਹੜੀ ਕਾਲ-ਮੁਕਤ ਹੈ। ਜੋ ਗਿਆਨ ਇੰਦਰੀਆਂ ਤੋਂ ਉਪਰ ਹੈ, ਜੋ ਅਪਰਿਭਾਸ਼ਿਤ ਹੈ। ਅੱਖਾਂ, ਕੰਨਾਂ, ਹੱਥਾਂ, ਪੈਰਾਂ ਤੋਂ ਮੁਕਤ, ਸਰਬ-ਵਿਆਪਕ, ਸੂਖਮ ਤੋਂ ਸੂਖਮਤਮ, ਅਮਰ ਅਤੇ ਵਿਸ਼ਵ ਦਾ ਸਰੋਤ ਇਹੀ ਵਿਦਿਆ ਹੈ।[80] ਇਸੇ ਵਿਦਿਆ ਰਾਹੀਂ ਕਾਲਾਤੀਤ ਹੋ ਕੇ ਮੁਕਤੀ ਪ੍ਰਾਪਤ ਹੁੰਦੀ ਹੈ। ਮਨੁੱਖ, ਜਨਮ ਅਤੇ ਮੌਤ ਦੇ ਬੰਧਨ ਨੂੰ ਪਾਰ ਕਰ ਲੈਂਦਾ ਹੈ ਤੇ ਅਮਰਤਵ ਪ੍ਰਾਪਤ ਕਰਦਾ ਹੈ। ਜੀਵਨ-ਮੁਕਤ ਮਨੁੱਖ ਮੌਤ ਉਪਰੰਤ ਕੈਵਲਯ ਪ੍ਰਾਪਤ ਕਰਦਾ ਹੈ। "ਸੰਪੂਰਣ ਤੌਰ ਤੇ ਵੇਦਾਂਤਕ ਸੱਚ ਜਾਣ ਕੇ, ਬੁੱਝ ਕੇ, ਯੋਗ ਸਾਧਨਾ ਰਾਹੀਂ ਤਿਆਗੀ ਅਤੇ ਸੰਤੁਲਿਤ ਜੀਵਨ ਬਸਰ ਕਰਕੇ, ਮਹਾਨ ਸਾਧੂ ਇਸੇ ਜੀਵਨ ਵਿਚ ਅਮਰ ਪਦ ਪ੍ਰਾਪਤ ਕਰ ਲੈਂਦੇ ਹਨ।"[81] ਅਮਰਾਪਦ ਸਚਿਦਾਨੰਦ ਹੈ।

ਅਕਾਲੀ ਆਤਮਾ ਕਿਵੇਂ ਅਨਜਾਣਪੁਣੇ ਵਿਚ ਆਪਣੇ ਆਪ ਨੂੰ ਕਾਲਗਤ ਹੋਂਦ ਸਮਝ ਲੈਂਦੀ ਹੈ, ਸੁਆਮੀ ਰਾਮਕ੍ਰਿਸ਼ਨ ਇਸ ਦੀ ਤੁਲਨਾ ਉਸ ਸ਼ੇਰ ਨਾਲ ਕਰਦੇ ਹਨ ਜਿਹੜਾ ਭੇਡਾਂ ਵਿਚ ਪਲ ਕੇ ਬੁਜ਼ਦਿਲ ਹੋ ਗਿਆ ਸੀ, ਪਰ ਜਿਸ ਦਿਨ ਸੋਝੀ ਆਈ, ਆਪਣੀ ਅਸਲੀਅਤ ਪਰਤੀਤ ਕਰ ਲਈ।[82] ਅਸੀਂ ਸਭ ਬ੍ਰਹਮ ਹਾਂ ਪਰ ਅਗਿਆਨ ਕਾਰਨ ਸਮਝਦੇ ਹਾਂ ਕਿ ਅਸੀਂ ਸੀਮਿਤ ਨਾਸ਼ਵਾਨ ਕਾਲਗਤ ਵਸਤਾਂ ਹਾਂ। ਉਪਨਿਸ਼ਦ ਸਾਨੂੰ ਅਨੰਤ, ਸਦੀਵੀ, ਅਬਿਨਾਸ਼ੀ ਹੋਣ ਦੀ ਪ੍ਰੇਰਨਾ ਦਿੰਦੇ ਹਨ।

ਸ਼ੰਕਰ ਅਨੁਸਾਰ ਮੁਕਤੀ ਤੋਂ ਭਾਵ ਅਵਿੱਦਿਆ, ਭਰਮ, ਮਾਇਆ, ਡਰ ਅਤੇ ਸੰਬੰਧਾਂ

ਤੋਂ ਸੁਤੰਤਰਤਾ ਹੈ। ਭਾਰਤੀ ਦਰਸ਼ਨ ਜਨਮ-ਮਰਨ ਨੂੰ ਕਿਸੇ 'ਮੂਲ ਪਾਪ' (the original sin) ਉੱਤੇ ਆਧਾਰਿਤ ਨਹੀਂ ਸਮਝਦਾ। ਅਵਿੱਦਿਆ ਉੱਤੇ ਕਾਬੂ ਪਾ ਕੇ ਮਨੁੱਖ ਵਾਸਤਵਿਕਤਾ ਦੇ ਦਰਸ਼ਨਾਂ ਦੁਆਰਾ ਆਵਾਗੌਣ ਤੋਂ ਮੁਕਤ ਹੋ ਜਾਂਦਾ ਹੈ[83] ਇਹ ਅਮਰ-ਪਦ ਹੈ। ਉਪਨਿਸ਼ਦਾਂ ਵਾਂਗ ਸ਼ੰਕਰ ਸਦੀਵਤਾ ਦਾ ਭਾਵ ਕਿਸੇ ਦੂਰ ਦੇਸ ਵਿਚ ਬੇਅੰਤ ਲੰਮਾ ਸਮਾਂ ਬਿਤਾਉਣ ਨੂੰ ਨਹੀਂ ਮੰਨਦਾ। ਇਸ ਦਾ ਭਾਵ ਹੈ ਕਿ ਮਨੁੱਖ ਨੇ ਜਾਣ ਲਿਆ ਹੈ ਕਿ ਜਨਮ ਤੇ ਮੌਤ, ਮਾਇਆ ਤੇ ਅਵਿਦਿਆ ਦੀ ਉਪਜ ਹਨ ਤੇ ਮੋਖ ਉੱਚਤਮ ਚੇਤਨਾ ਹੈ ਜਿਸ ਨੂੰ ਪ੍ਰਾਪਤ ਕਰਨ ਉਪਰੰਤ ਫਿਰ ਦੇਹ ਵਿਚ ਨਹੀਂ ਆਉਣਾ ਪੈਂਦਾ। ਮੋਖ ਆਤਮ ਪ੍ਰਕਾਸ਼, ਸ਼ਾਂਤੀ, ਸੁਤੰਤਰਤਾ ਅਤੇ ਗਿਆਨ ਦੇ ਸੁਮੇਲ ਦਾ ਨਾਮ ਹੈ।

ਕਾਲ-ਚੱਕਰ ਤੋਂ ਨਿਜਾਤ ਗਿਆਨਯੋਗ ਰਾਹੀਂ ਹਾਸਲ ਹੁੰਦੀ ਹੈ। ਗਿਆਨ ਯੋਗ ਬੌਧਿਕਤਾ ਅਤੇ ਆਤਮਕ ਅਨੁਸ਼ਾਸਨ ਦਾ ਸੁਮੇਲ ਹੈ। ਇਹ ਅਨੁਸ਼ਾਸਨ ਸੰਨਿਆਸ, ਸ੍ਰਵਣ, ਮਨਨ, ਧਿਆਨ, ਚਾਰ ਪੜਾਵਾਂ ਰਾਹੀਂ ਸਫ਼ਲ ਹੁੰਦਾ ਹੈ। ਇਹ ਚਾਰੇ ਕਾਲਗਤ ਪੜਾਅ, ਅਕਾਲੀ ਮੰਜ਼ਿਲ ਵੱਲ ਲਿਜਾਂਦੇ ਹਨ।

ਅਦਵੈਤਵਾਦੀਆਂ ਦੀ ਦਲੀਲ ਹੈ ਕਿ ਜਿਸ ਵਸਤ ਦੀ ਹੋਂਦ ਅੱਜ ਕਿਤੇ ਹੈ, ਉਸ ਦੀ ਹੋਂਦ ਕਿਸੇ ਹੋਰ ਸਮੇਂ ਵੀ ਹੈ, ਕਿਉਂਕਿ ਬ੍ਰਹਮ ਵਾਂਗ ਹੋਂਦ ਦੀ ਪ੍ਰਕ੍ਰਿਤੀ ਇਹੋ ਹੈ। ਹਜ਼ਾਰ ਤਰਕੀਬਾਂ ਹੋਂਦ ਨੂੰ ਅਣਹੋਂਦ ਸਾਬਤ ਨਹੀਂ ਕਰ ਸਕਦੀਆਂ। ਆਕਾਸ਼-ਕਮਲ ਦੀ ਹੋਂਦ ਨਹੀਂ ਹੈ ਕਿਉਂਕਿ ਇਸ ਦੀ ਹੋਂਦ ਕਦੀ ਹੈ ਹੀ ਨਹੀਂ ਸੀ। ਜਿਸ ਦੀ ਅੱਜ ਹੋਂਦ ਨਹੀਂ ਉਸ ਦੀ ਕਦੀ ਹੋਂਦ ਨਹੀਂ ਹੋਵੇਗੀ। ਇਸ ਵਿਚਾਰ ਦੀ ਆਲੋਚਨਾ ਕਈ ਪੱਖਾਂ ਤੋਂ ਕੀਤੀ ਗਈ ਹੈ :

[1] ਪਰਤੱਖਣਾ ਅਜਿਹੀ ਵਸਤ ਦੀ ਹੋਂਦ ਸਾਬਤ ਕਰ ਸਕਦੀ ਹੈ ਜਿਹੜੀ ਪਹਿਲੋਂ ਨਹੀਂ ਸੀ। ਜਿਸ ਵਸਤ ਦੀ ਹੋਂਦ ਹੁਣ ਹੈ, ਇਹ ਵੀ ਸਾਬਤ ਕੀਤਾ ਜਾ ਸਕਦਾ ਹੈ ਕਿ ਇਸ ਦੀ ਹੋਂਦ ਨਹੀਂ ਰਹੇਗੀ। ਜਨਮ, ਵਿਕਾਸ ਤੇ ਵਿਨਾਸ਼ ਇਸੇ ਸਿਧਾਂਤ ਦੇ ਅੰਤਰਗਤ ਵਿਚਾਰਿਆ ਜਾਂਦਾ ਹੈ।

[2] ਅਦਵੈਤਵਾਦ ਅਨੁਸਾਰ ਜੋ ਪਹਿਲੋਂ ਨਹੀਂ ਸੀ, ਤੇ ਜੋ ਅੰਤ ਵਿਚ ਨਹੀਂ ਹੋਵੇਗਾ, ਮੱਧ ਵਰਤਮਾਨ ਵਿਚ ਵੀ ਉਸ ਦੀ ਹੋਂਦ ਨਹੀਂ ਹੈ। ਸੋ ਜੋ ਕੁਝ ਵੀ ਲੌਕਿਕ ਹੈ, ਮਿਥਿਆ ਹੈ। ਇਸ ਮਤ ਵਿਰੁੱਧ ਇਹ ਦਲੀਲ ਦਿੱਤੀ ਗਈ ਹੈ ਕਿ ਉਤਪਤੀ ਦੀ ਲੜੀ ਅਤੇ ਗਿਆਨ ਦੀ ਲੜੀ ਅਨਾਦੀ ਹੈ। ਜੇ ਕ = ਖ ਤਾਂ ਗ = ਘ। ਕ = ਘ ਪੂਰਬਲਾ ਕਾਰਣ ਹੈ ਤੇ ਗ = ਘ. ਉਸ ਦਾ ਪਰਿਣਾਮ। ਸਵਾਲ ਹੈ ਕਿ ਕੀ ਕਾਲ ਨਾਲ ਸੰਬੰਧਿਤ ਵਸਤ ਦੀ ਹੋਂਦ ਪੂਰਬਲਾ ਕਾਰਨ ਹੀ ਹੈ ? ਪਰ ਜਿਸ ਵਸਤ ਦੀ ਹੋਂਦ ਲੋਪ ਹੈ ਉਸ ਦਾ ਵਾਸਤਵ ਵਿਚ ਕਾਲ ਨਾਲ ਸੰਬੰਧ ਲੋਪ ਹੈ। ਜਿਸ ਵਸਤੂ ਦੀ ਹੋਂਦ ਦਾ ਕਾਲ ਨਾਲ ਰਿਸ਼ਤਾ ਸਾਬਤ ਨਹੀਂ ਹੁੰਦਾ, ਉਸ ਵਸਤ ਦੀ ਹੋਂਦ ਸਿੱਧ ਕਰਨੀ ਕਠਿਨ ਹੈ, ਜੇ ਅਸੀਂ ਪੂਰਣਤ ਪੂਰਬਲਾ ਕਾਰਨ ਲੱਭਣ ਦੇ ਸਮਰੱਥ ਨਹੀਂ ਹਾਂ ਤਾਂ ਪਰਿਣਾਮ ਸੰਬੰਧੀ ਕੁਝ ਨਹੀਂ ਕਿਹਾ ਜਾ ਸਕਦਾ।

[3] ਕਿਸੇ ਵਿਸ਼ੇਸ਼ ਕਾਲ ਵਿਚ ਕਿਸੇ ਵਸਤੂ ਦੀ ਅਣਹੋਂਦ, ਉਸ ਵਸਤੂ ਦੇ ਅਨੁਮਾਨ ਦਾ ਚਿੰਨ੍ਹ ਨਹੀਂ ਬਣ ਸਕਦੀ, ਕਿਉਂਕਿ ਅਜਿਹਾ ਅਨੁਮਾਨ ਸਾਬਤ ਨਹੀਂ ਹੁੰਦਾ।

[4] ਅਦਵੈਤਵਾਦ ਅਨੁਸਾਰ ਭੂਤਕਾਲ ਅਤੇ ਭਵਿੱਖਤਕਾਲ ਦਾ ਅਨੁਮਾਨ ਅਸੀਂ

ਆਪਣੇ ਗਿਆਨ ਰਾਹੀਂ ਲਾਉਂਦੇ ਹਾਂ ਅਤੇ ਗਿਆਨ ਦੀ ਹੋਂਦ ਕਾਲ ਵਿਚ ਹੈ। ਇਸ ਵਿਚਾਰ ਨੂੰ ਇਹ ਆਖ ਕੇ ਰੱਦ ਕੀਤਾ ਗਿਆ ਹੈ ਕਿ ਕੇਵਲ ਸਥਿਰ ਗਿਆਨ ਕਿਸੇ ਵਸਤੂ ਦੀ ਕਾਲਗਤ ਹੋਂਦ ਅਤੇ ਇਸ ਦੇ ਭੂਤ ਭਵਿੱਖ ਦਾ ਨਿਰਣੈ ਕਰ ਸਕਦਾ ਹੈ। ਭੂਤ ਅਤੇ ਭਵਿੱਖ ਦੀ ਹੋਂਦ ਮਨੁੱਖੀ ਗਿਆਨ ਸਿੱਧ ਕਰਦਾ ਹੈ ਜਿਹੜਾ ਖ਼ੁਦ ਅਸਥਿਰ ਹੈ। ਅਸਥਿਰ ਕਾਲ ਦੀ ਹੋਂਦ ਅਸਥਿਰ ਗਿਆਨ ਰਾਹੀਂ ਸਾਬਤ ਕਰਨੀ ਕਿਵੇਂ ਸੰਭਵ ਹੈ ?

[5] ਇਹ ਵੀ ਉਕਤੀ ਦਿੱਤੀ ਗਈ ਹੈ ਕਿ ਕਾਲ ਆਪ ਕਾਲ ਦਾ ਵਿਨਾਸ਼ ਕਰਦਾ ਹੈ। ਆਪਣੀ ਹੋਂਦ ਆਪ ਮਿਟਾ ਦੇਣੀ ਕਿਵੇਂ ਸੰਭਵ ਹੈ ? ਅਦਵੈਤਵਾਦੀਆਂ ਅਨੁਸਾਰ ਅਗਨੀ ਆਪਣੇ ਆਪ ਬਾਲਣ ਸਮੱਗਰੀ ਹੜੱਪ ਕੇ ਆਪਣੇ ਆਪ ਦੀ ਹੋਂਦ ਮਿਟਾ ਲੈਂਦੀ ਹੈ, ਇਵੇਂ ਨਾਸ਼ਮਾਨ ਵਿਸ਼ਵ ਆਪਣਾ ਵਿਨਾਸ਼ ਖ਼ੁਦ ਕਰਦਾ ਹੈ। ਇਹ ਦਲੀਲ ਚਾਨਣ ਅਤੇ ਹਨ੍ਹੇਰੇ ਦੇ ਉਪਮਾਨ ਨਾਲ ਰੱਦ ਕੀਤੀ ਗਈ ਹੈ। ਦੀਪਕ ਹਨ੍ਹੇਰੇ ਦਾ ਵਿਨਾਸ਼ ਕਰਦਾ ਹੈ। ਹਨ੍ਹੇਰਾ ਦੀਪਕ ਨੂੰ ਬੁਝਾ ਨਹੀਂ ਸਕਦਾ। ਤੇਜ਼ ਹਵਾ ਵੀ ਦੀਵੇ ਨੂੰ ਬੁਝਾ ਦਿੰਦੀ ਹੈ ਪਰ ਹਵਾ ਦਾ ਹਨ੍ਹੇਰੇ ਨਾਲ ਕੋਈ ਸੰਬੰਧ ਨਹੀਂ। ਸੋ ਹਨ੍ਹੇਰੇ ਦੀ ਵਿਨਾਸ਼ਤਾ ਦਾ ਕਾਰਨ ਦੀਪਕ ਬਣਿਆ, ਪਰ ਦੀਪਕ ਦੀ ਵਿਨਾਸ਼ਤਾ ਦਾ ਕਾਰਨ ਕੁਝ ਹੋਰ ਹੈ। ਇਕ ਕ੍ਰਿਆ ਦੇ ਕਾਰਨ ਦਾ ਦੂਜੀ ਕ੍ਰਿਆ ਦੇ ਕਾਰਨ ਨਾਲ ਕੋਈ ਸੰਬੰਧ ਨਹੀਂ। ਸਾਨੂੰ ਦੱਸਿਆ ਗਿਆ ਹੈ ਕਿ ਅਹੰ ਅਕਾਲ ਦੇ ਅਨੁਭਵ ਵਿਚ ਰੋਕ ਹੈ। ਅਹੰ ਆਪਣੇ ਆਪ ਦਾ ਅੰਤ ਕਰਕੇ ਸਤਿ ਪ੍ਰਾਪਤ ਕਰ ਸਕਦਾ ਹੈ। ਪਰੰਤੂ ਅਹੰ ਹੀ ਤਾਂ ਸ਼ਖ਼ਸੀਅਤ ਹੈ। 'ਅਹੰ' ਜਿਹੜਾ ਜੀਵ ਦੀ ਹੋਂਦ ਦਾ ਕਾਰਨ ਹੈ, ਜੇ ਮੰਨ ਲਿਆ ਜਾਵੇ ਕਿ ਖ਼ਤਮ ਹੋ ਸਕਦਾ ਹੈ, ਫਿਰ ਅਕਾਲ ਦਾ ਅਨੁਭਵ ਕੌਣ ਹਾਸਲ ਕਰੇਗਾ ? ਸਮੱਸਿਆ ਹੈ ਆਪਣੇ ਆਪ ਦੀ ਸਮਾਪਤੀ ਕਰਕੇ ਹੀ ਜੇ ਬ੍ਰਹਮ ਪ੍ਰਾਪਤੀ ਹੁੰਦੀ ਹੈ ਤਾਂ ਅਜਿਹਾ ਕਰਨ ਲਈ ਕੌਣ ਤਿਆਰ ਹੋਵੇਗਾ ?

ਕਾਲ ਅਤੇ ਅਕਾਲ ਦਾ ਅਨੁਭਵ ਗ੍ਰਹਿਣ ਕਰਨ ਲਈ ਕੁਝ ਬੁਨਿਆਦੀ ਪ੍ਰਸ਼ਨ ਹਨ : ਕੀ ਕਾਲ ਦਾ ਗਿਆਨ ਸਦੀਵਤਾ ਦਾ ਗਿਆਨ ਹੈ ਕਿ ਇਹਨਾਂ ਦਾ ਕੋਈ ਆਪਸੀ ਸੰਬੰਧ ਨਹੀਂ ? ਜੇ ਸਦੀਵਤਾ ਦਾ ਅਨੁਭਵ ਕਾਲਗਤ ਗਿਆਨ ਦਾ ਸਹਜ ਪ੍ਰਕਾਸ਼ ਕਰ ਦਿੰਦਾ ਹੈ, ਠੀਕ ਹੈ, ਪਰ ਕਾਲਗਤ ਵਸਤਾਂ ਅਕਾਲੀ ਹੋਂਦ ਦਾ ਅਨੁਭਵ-ਕਰਨ ਕਿਸ ਪ੍ਰਕਾਰ ? ਜਦੋਂ ਕੋਈ ਵਿਅਕਤੀ ਆਖਦਾ ਹੈ ਕਿ ਅਕਾਲ ਦਾ ਗਿਆਨ ਸੰਭਵ ਹੈ ਤਾਂ ਸਵਾਲ ਹੈ ਕਿ ਅਕਾਲ ਦਾ ਸ਼ੁੱਧ ਗਿਆਨ ਸੰਭਵ ਹੈ ਕਿ ਇਹ ਗਿਆਨ ਦਾ ਆਭਾਸ ਹੀ ਹੈ ? ਬ੍ਰਹਮ ਦਾ ਗਿਆਨ ਮਾਇਆ ਦੁਆਰਾ ਵਿਕਰਿਤ ਕਿਤੇ ਲੌਕਿਕ ਗਿਆਨ ਤਾਂ ਨਹੀਂ ? ਜੇ 'ਅਕਾਲ' ਦਾ ਗਿਆਨ ਹਾਸਲ ਕਰ ਵੀ ਲਈਏ ਤਾਂ ਵਾਸਤਵ ਵਿਚ ਇਹ 'ਕਾਲ' ਦਾ ਗਿਆਨ ਹੀ ਹੋਵੇਗਾ, ਕਿਉਂਕਿ ਮਨੁੱਖੀ ਅਨੁਭਵ ਕਾਲਗਤ ਹੈ। ਲੌਕਿਕ ਸ਼ੀਸ਼ੇ ਰਾਹੀਂ ਜੇ ਕਲਪਨਾ ਕਰੀਏ ਕਿ ਅਲੌਕਿਕਤਾ ਦਾ ਪ੍ਰਤੀਬਿੰਬ ਦਿੱਸ ਸਕਦਾ ਹੈ ਤਾਂ ਯਕੀਨਨ ਇਹ ਪ੍ਰਤੀਬਿੰਬ ਲੌਕਿਕ ਹੀ ਹੋਵੇਗਾ।[84]

ਜਿਸ ਵਸਤ ਦਾ ਸਾਨੂੰ ਗਿਆਨ ਹੈ, ਉਹ ਮਾਇਆ ਹੈ। ਬ੍ਰਹਮ ਦਾ ਗਿਆਨ ਸਾਨੂੰ, ਜਾਂ ਹੈ, ਜਾਂ ਨਹੀਂ ਹੈ। ਜੇ ਗਿਆਨ ਹੈ ਤਾਂ ਫਿਰ ਬ੍ਰਹਮ ਵੀ ਮਾਇਆ ਹੈ, ਜੇ ਗਿਆਨ ਨਹੀਂ ਹੈ ਤਾਂ ਫਿਰ ਉਸ ਸੰਬੰਧੀ ਕਥਨ ਸੰਭਵ ਨਹੀਂ, ਹਰ ਕਥਨ ਨਿਰਾਰਥਕਤਾ ਹੈ। ਸੋ, ਜਾਂ ਬ੍ਰਹਮ

ਮਾਇਆ ਹੈ, ਜਾਂ ਨਿਰਾਰਥਕਤਾ। ਦੋਵਾਂ ਵਿਚੋਂ ਜਿਸ ਵੀ ਵਰਗ ਦੀ ਚੋਣ ਕਰੀਏ, ਅੰਤ ਨਿਰਾਸ਼ਾਜਨਕ ਹੈ। ਜੇ ਆਖੀਏ ਕਿ ਬ੍ਰਹਮ ਨਿਰਾਰਥਕਤਾ ਦੀ ਨਿਰਾਰਥਕਤਾ ਹੈ, ਤਦ ਉਸ ਦੀ ਹੋਂਦ ਸਤਿ ਕਲਪੀ ਜਾ ਸਕਦੀ ਹੈ, ਕਿਉਂਕਿ ਮਾਇਆ ਦੀ ਨਿਰਾਰਥਕਤਾ ਸਤਿ ਦੀ ਸਾਰਥਕਤਾ ਦਾ ਸਬੂਤ ਹੀ ਹੋਵੇਗਾ। ਸੱਚ ਨੂੰ ਸੱਚ ਸਾਬਤ ਕਰ ਦਈਏ ਤਾਂ ਪਰਿਣਾਮ ਵਜੋਂ ਸੱਚ ਦੀ ਸਥਾਪਤੀ ਹੋ ਗਈ। ਕੂੜ ਨੂੰ ਕੂੜ ਸਾਬਤ ਕਰੀਏ ਤਦ ਪਰਿਣਾਮ ਕੂੜ ਨਹੀਂ, ਸੱਚ ਹੀ ਸਾਬਤ ਹੋਵੇਗਾ।

ਅਕਾਲ ਸਥਿਰ ਹੈ, ਅਨਾਦੀ ਹੈ ਅਤੇ ਸਤ ਹੈ। ਕਾਲ ਅਸਥਿਰ ਹੈ, ਨਾਸ਼ਮਾਨ ਹੈ, ਜਿਸ ਕਾਰਨ ਅਸੱਤ ਹੈ। ਕਿਵੇਂ ਮੰਨਿਆ ਜਾਵੇ ਕਿ ਅਕਾਲ ਵਿਚੋਂ ਕਾਲ ਜਨਮਿਆ, ਜਦੋਂ ਕਿ ਦੋਵਾਂ ਦੀ ਪ੍ਰਕ੍ਰਿਤੀ ਅਤੇ ਪ੍ਰਕਾਰ ਭਿੰਨ-ਭਿੰਨ ਹੈ। ਜੇ ਮੰਨ ਵੀ ਲਿਆ ਜਾਵੇ ਕਿ ਅਕਾਲ ਵਿਚੋਂ ਕਾਲ ਦੀ ਹੋਂਦ ਹੋਈ ਤਦ ਇਹ ਉਸੇ ਪ੍ਰਕਾਰ ਹੈ ਜਿਵੇਂ ਰੁੱਖ ਅਤੇ ਰੁੱਖ ਦੀ ਛਾਂ। ਰੁੱਖ ਦੀ ਛਾਂ ਵਾਸਤਵਿਕ ਨਹੀਂ, ਰੁੱਖ ਵਾਸਤਵਿਕ ਹੈ। ਪਰੰਤੂ ਛਾਂ ਦੀ ਵੀ ਹੋਂਦ ਤਾਂ ਹੈ ਭਾਵੇਂ ਛਾਂ ਦੀ ਹੋਂਦ ਦੀ ਪ੍ਰਕ੍ਰਿਤੀ ਅਤੇ ਪ੍ਰਕਾਰ ਰੁੱਖ ਦੀ ਹੋਂਦ ਤੋਂ ਭਿੰਨ ਹੈ। ਕੀ ਕਾਲ ਅਤੇ ਅਕਾਲ ਦਾ ਸੰਬੰਧ ਛਾਂ ਅਤੇ ਰੁੱਖ ਜਿਹਾ ਹੀ ਨਹੀਂ ? ਜਨਮ ਤੋਂ ਮੌਤ ਤਕ ਸਾਡੇ ਲਈ ਕਾਲ ਦੀ ਹੀ ਉਪਯੋਗਤਾ ਹੈ। ਸਾਨੂੰ ਅਕਾਲ ਦੀ ਪ੍ਰਕ੍ਰਿਤੀ ਦਾ ਬੋਧ ਨਹੀਂ। ਦਰਅਸਲ ਅਕਾਲ ਸੱਚ ਦਾ ਸੱਚ ਹੈ ਪਰ ਜਦੋਂ ਅਸੀਂ ਇਸ ਨੂੰ ਪਰਿਭਾਸ਼ਿਤ ਕਰਨ ਦੇ ਉਪਾ ਕਰਦੇ ਹਾਂ ਤਾਂ ਇਹ ਵਿਕਰਿਤ ਹੋ ਜਾਂਦਾ ਹੈ। ਪਰਿਭਾਸ਼ਾਵਾਂ ਦੇ ਦਾਇਰੇ ਵਿਚ ਅਕਾਲ ਹਮੇਸ਼ ਅਣਪਰਿਭਾਸ਼ਿਤ ਦ੍ਰਿਸਦਾ ਹੈ।

ਮੌਤ, ਜਨਮ, ਮੌਤ, ਲੌਕਿਕ ਜੀਵਾਂ ਨੂੰ ਇਸ ਆਵਾਗੌਣ ਦੀ ਲੜੀ ਦਾ ਅਹਿਸਾਸ ਹੈ। ਮਨੁੱਖ ਨੂੰ ਕਾਫੀ ਸਾਰੀਆਂ ਕਾਲਗਤ ਘਟਨਾਵਾਂ ਦਾ ਬੋਧ ਹੈ, ਵਧੇਰੀਆਂ ਦਾ ਨਹੀਂ ਹੈ। ਬਾਦਰਾਇਣ, ਸਾਂਖ ਦੇ ਇਸ ਮਤ ਨਾਲ ਸਹਿਮਤ ਨਹੀਂ ਕਿ ਪ੍ਰਕ੍ਰਿਤੀ ਜੋ ਸਤੋ ਰਜੋ ਤਮੋ ਗੁਣਾਂ ਤੋਂ ਬਣੀ ਹੈ, ਵਿਸ਼ਵ ਦਾ ਮਾਦੀ ਕਾਰਨ ਹੋਵੇ। ਬ੍ਰਹਮ ਅਤੇ ਵਿਸ਼ਵ ਵਿਚ ਇਕ ਪੱਖੋਂ ਸਮਾਨਤਾ ਹੈ ਕਿ ਦੋਵੇਂ ਯਥਾਰਥਕ ਹਨ। ਪ੍ਰਕ੍ਰਿਤੀ ਅਤੇ ਵਿਸ਼ਵ ਵਿਚ ਸੰਪੂਰਣ ਸਮਾਨਤਾ ਨੂੰ ਤਾਂ ਸਾਂਖ ਵੀ ਸਵੀਕਾਰ ਨਹੀਂ ਕਰਦਾ, ਕਿਉਂਕਿ ਸਾਂਖ ਅਨੁਸਾਰ ਦੋਵਾਂ ਵਿਚ ਭਿੰਨਤਾ ਵੀ ਹੈ, ਸਮਾਨਤਾ ਵੀ। ਪ੍ਰਕ੍ਰਿਤੀ ਸੂਖਮ, ਪਰੋਖ (unmanifest) ਅਤੇ ਅਵਿਸ਼ੇਸ਼ (undifferentiated) ਹੈ, ਵਿਸ਼ਵ ਸਥੂਲ, ਪ੍ਰਗਟ ਅਤੇ ਵਿਸ਼ਿਸ਼ਟ ਹੈ। ਮਾਦੀ ਕਾਰਨ ਅਤੇ ਉਸ ਦੇ ਪਰਿਣਾਮ ਵਿਚ ਆਂਸ਼ਿਕ ਸਮਾਨਤਾ ਹੋਵੇ, ਇਹ ਵੀ ਜ਼ਰੂਰੀ ਨਹੀਂ। ਗੋਹੇ ਵਿਚ ਅਨੇਕ ਜੀਵ ਪੈਦਾ ਹੋ ਜਾਂਦੇ ਹਨ। ਪਸ਼ੂ ਨੇ ਜੀਵ ਪੈਦਾ ਕਰਨ ਲਈ ਗੋਹਾ ਨਹੀਂ ਕੀਤਾ ਸੀ। ਪਸ਼ੂ ਦੇ ਗੋਹਾ ਕਰਨ ਦੇ ਮੰਤਵ ਦਾ ਜੀਵਾਂ ਦੀ ਉਤਪਤੀ ਦੇ ਮੰਤਵ ਨਾਲ ਕੋਈ ਸੁਮੇਲ ਨਹੀਂ।

ਹਰ ਵਸਤ ਦੀ ਉਤਪਤੀ ਦਾ ਕਾਰਨ ਅਤੇ ਕਾਰਜ ਇਕੋ ਹੋਵੇ, ਇਹ ਵੀ ਜ਼ਰੂਰੀ ਨਹੀਂ। ਮਿੱਟੀ ਤੋਂ ਬਣੀਆਂ ਸਾਰੀਆਂ ਵਸਤਾਂ ਦੇ ਰੂਪ ਅਤੇ ਉਹਨਾਂ ਦੀ ਉਪਯੋਗਤਾ ਵੱਖ-ਵੱਖ ਹੈ। ਘੜਾ ਅਤੇ ਦੀਵਾ ਦੋਵੇਂ ਮਿੱਟੀ ਦੇ ਹਨ ਪਰ ਦੋਵਾਂ ਦੀ ਲੋੜ, ਵਰਤੋਂ ਅਤੇ ਰੂਪ ਵਿਚ ਭਿੰਨਤਾ ਹੈ। ਇਸੇ ਪ੍ਰਕ੍ਰਾਰ ਅਕਾਲ ਵਿਚੋਂ ਕਾਲ ਉਤਪਤੀ ਹੋਈ। ਜ਼ਰੂਰੀ ਨਹੀਂ ਕਾਲ ਅਤੇ ਅਕਾਲ ਦੇ ਸਾਰੇ ਲੱਛਣ ਸਮਾਨ ਹੋਣ। ਕਾਰਨ ਜਦੋਂ ਕਾਰਜ ਵਿਚ ਰੂਪਾਂਤਰ ਹੋਣ ਲਗਦਾ

ਹੈ ਤਾਂ ਉਸ ਵਿਚ ਸੰਭਾਵੀ ਪਰਿਵਰਤਨ ਆ ਜਾਂਦੇ ਹਨ। ਪਰਬਤੀ ਪਾਣੀ ਨੇ ਸਾਗਰ ਵਿਚ ਡਿਗਣਾ ਹੈ, ਇਹ ਠੀਕ ਹੈ, ਪਰ ਪਾਣੀ ਨੂੰ ਸਾਗਰ ਤਕ ਅਪੜਨ ਲਈ ਜਿਹੜਾ ਮਾਰਗ ਸੁਖਾਵਾਂ ਲਗਦਾ ਹੈ, ਉਸੇ ਰਾਹ ਉੱਤੇ ਤੁਰਦਾ ਹੈ। ਇਹੀ ਕਾਰਨ ਹੈ ਕਿ ਦਰਿਆ ਦਾ ਸਾਗਰ ਤਕ ਅਪੜਨਾ ਨਿਸ਼ਚਿਤ ਹੈ, ਪਹੁੰਚ-ਮਾਰਗ ਨਿਸ਼ਚਿਤ ਨਹੀਂ। ਪਹੁੰਚ-ਮਾਰਗ ਤਬਦੀਲ ਹੁੰਦਾ ਰਹਿੰਦਾ ਹੈ, ਮੰਜ਼ਿਲ ਸਥਿਰ ਹੈ।

ਬਿੰਦੂ-ਜੀਵ (point animal) ਸਰਲ ਰੇਖਾ ਨੂੰ ਨਹੀਂ ਜਾਣ ਸਕਦਾ, ਰੇਖਾਨੁਮਾ ਜੀਵ ਨੂੰ ਚਤੁਰਭੁਜ ਦਾ ਪਤਾ ਨਹੀਂ ਤੇ ਪਤਲੀ ਝਿੱਲੀ ਦਾ ਬਣਿਆ ਜੀਵ ਠੋਸ ਬਾਰੇ ਨਹੀਂ ਜਾਣਦਾ। ਇਹ ਸਭ ਅਸੀਂ ਕਾਲ ਦੇ ਪੱਛਮੀ ਸਿਧਾਂਤਾਂ ਵਿਚ ਦੇਖਾਂਗੇ। ਇਹੀ ਹਾਲ ਨਾਸ਼ਵਾਨ ਲੌਕਿਕ ਜਗਤ ਦੇ ਜੀਵ ਦਾ ਹੈ ਜਿਹੜਾ ਅਬਿਨਾਸ਼ੀ ਅਲੌਕਿਕ ਆਕਾਸ਼ ਸੰਬੰਧੀ ਜਾਣਨਾ ਚਾਹੁੰਦਾ ਹੈ। ਬਿੰਦੂ-ਜੀਵ, ਸਰਲ ਰੇਖਾ ਪੂਰੀ ਤਰ੍ਹਾਂ ਨਹੀਂ ਜਾਣ ਸਕਦਾ ਉਸ ਨੂੰ ਥੋੜ੍ਹਾ ਬਹੁਤ ਅਹਿਸਾਸ ਜ਼ਰੂਰ ਹੈ। ਇਹ ਅਹਿਸਾਸ ਕਿੰਨਾ ਕੁ ਸਹੀ ਹੈ, ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਹਰ ਅਹਿਸਾਸ ਆਤਮਪਰਕ ਹੈ। ਤਬਲਾ, ਸੰਗੀਤ ਦੀ ਜਿਹੜੀ ਪਰਿਭਾਸ਼ਾ ਆਪਣੀ ਬੋਲੀ ਵਿਚ ਦੇਵੇਗਾ ਉਹ ਸਾਰੰਗੀ ਦੀ ਸੰਗੀਤ ਪਰਿਭਾਸ਼ਾ ਤੋਂ ਭਿੰਨ ਹੋਵੇਗੀ।

**ਸਮੱਸਿਆ ਹੈ** — ਕੀ ਅਕਾਲੀ ਬ੍ਰਹਮ ਜਾਣਿਆ ਜਾ ਸਕਦਾ ਹੈ ? ਜੇ ਜਾਣਿਆ ਜਾ ਸਕਣਾ ਸੰਭਵ ਨਹੀਂ ਤਾਂ ਸ਼ਰੁਤੀ ਗ਼ਲਤ ਸਾਬਤ ਹੁੰਦੀ ਹੈ, ਕਿਉਂਕਿ ਕਥਨ ਹੈ, "ਬ੍ਰਹਮ ਨੂੰ ਜਾਣਨ ਦਾ ਯਤਨ ਕਰੋ।" "ਬ੍ਰਹਮ ਅਤੇ ਆਤਮਾ ਦੇ ਗਿਆਨ ਦੀ ਆਵੱਸ਼ਕਤਾ ਹੈ।" "ਆਤਮਾ ਦੀ ਆਤਮਾ ਨੂੰ ਪਛਾਣੋ।" "ਬ੍ਰਹਮ ਨੂੰ ਸੁਣੋ, ਜਾਣੋ ਅਤੇ ਧਿਆਨ ਜੋੜੋ।" ਜੇ ਬ੍ਰਹਮ ਦਾ ਗਿਆਨ ਸੰਭਵ ਹੈ ਤਦ ਬ੍ਰਹਮ ਛਲ ਹੈ, ਮਾਇਆ ਹੈ। ਵਿਸ਼ਵ ਨੂੰ ਇਸ ਕਰਕੇ ਅਸੀਂ ਛਲ ਆਖਦੇ ਹਾਂ ਕਿ ਵਿਸ਼ਵ-ਅਨੁਭਵ ਇੰਦਰੀਆਂ ਉੱਤੇ ਆਧਾਰਿਤ ਹੈ ਤੇ ਇੰਦਰਿਆਵੀ ਗਿਆਨ ਮਾਇਆ ਹੈ। ਪਰੰਤੂ ਬ੍ਰਹਮ, ਜੇ ਜਾਣਿਆ ਜਾਣ ਦੇ ਬਾਵਜੂਦ ਵੀ ਸਤ ਹੈ ਤਾਂ ਵਿਸ਼ਵ ਅਸੱਤ ਕਿਵੇਂ ਹੋਇਆ ?

**ਦੂਜੀ ਸਮੱਸਿਆ** — ਜੇ ਕੋਈ ਵਸਤੂ ਕੂੜ ਹੈ ਤਾਂ ਉਸ ਦਾ ਗਿਆਨ ਕੂੜ ਹੈ। ਜੇ ਕਿਸੇ ਵਸਤ ਦੀ ਹੋਂਦ ਕੂੜ ਹੈ ਪਰ ਉਸ ਦੇ ਕੂੜ ਹੋਣ ਦਾ ਗਿਆਨ ਸਹੀ ਹੈ, ਤਦ ਇਹ ਸਿਧਾਂਤ ਗ਼ਲਤ ਹੋ ਜਾਂਦਾ ਹੈ ਕਿ ਵਸਤੂ, ਆਪਣੇ ਆਪ ਆਪਣੀ ਹੋਂਦ ਦਾ ਸਬੂਤ ਹੈ। "ਇਹ ਰੁੱਖ ਹੈ" ਜਦੋਂ ਕੋਈ ਵਿਅਕਤੀ ਇਹ ਕਥਨ ਕਰਦਾ ਹੈ ਤਾਂ ਜ਼ਰੂਰੀ ਨਹੀਂ ਉਹ ਰੁੱਖ ਦੀ ਹੋਂਦ ਦੇ ਪ੍ਰਮਾਣ ਦੇਵੇ। ਅਜਿਹਾ ਨਹੀਂ ਕਿ ਰੁੱਖ ਦੀ ਹੋਂਦ ਦੇ ਪ੍ਰਮਾਣ ਨਹੀਂ ਹਨ, ਪਰ ਰੁੱਖ ਦੀ ਹੋਂਦ ਆਪਣੇ ਆਪ ਵਿਚ ਇੱਡਾ ਵੱਡਾ ਪ੍ਰਮਾਣ ਹੈ ਕਿ ਬਾਕੀ ਪ੍ਰਮਾਣ ਕੇਵਲ ਸਹਾਇਕ ਹੀ ਹੋਣਗੇ। ਆਪਣੀ ਹੋਂਦ ਦਾ ਆਪ ਪ੍ਰਮਾਣ ਹੋਣਾ 'ਆਤਮ-ਆਸਰਯ' ਅਖਵਾਉਂਦਾ ਹੈ। ਜਿਹੜੀ ਵਸਤ ਆਤਮਾਸਰਯ ਨਹੀਂ ਉਸ ਦੀ ਹੋਂਦ ਵੀ ਨਹੀਂ।

**ਤੀਜੀ ਸਮੱਸਿਆ** — 'ਕੇਵਲ ਅਕਾਲ ਸਤਿ ਹੈ। ਉਸ ਦੇ ਇਲਾਵਾ ਹੋਰ ਸਭ ਕੂੜ ਹੈ।' ਇਹ ਵਾਕ ਅਕਾਲ ਨਹੀਂ, ਅਕਾਲ ਸੰਬੰਧੀ ਕੀਤਾ ਗਿਆ ਇਕ ਕਥਨ ਹੈ। ਕਿਉਂਕਿ ਅਕਾਲ ਤੋਂ ਇਲਾਵਾ ਸਭ ਕੂੜ ਹੈ, ਇਸ ਕਰਕੇ ਇਹ ਕਥਨ ਕਿ 'ਕੇਵਲ ਅਕਾਲ ਸਤਿ ਹੈ' ਵੀ ਕੂੜ ਹੈ। ਅਕਾਲ ਅਤੇ ਅਕਾਲ ਸੰਬੰਧੀ ਕੀਤਾ ਕਥਨ ਦੋ ਵੱਖ-ਵੱਖ ਗੱਲਾਂ ਹਨ।

**ਚੌਥੀ ਸਮੱਸਿਆ** — ਅਕਾਲ ਸੰਬੰਧੀ ਕੀਤਾ ਕਥਨ ਸਤਿ ਨਹੀਂ ਮੰਨ ਲਿਆ ਗਿਆ। ਤਾਂ ਕੀ ਕਾਲ, ਅਕਾਲ ਦਾ ਉਸੇ ਪ੍ਰਕਾਰ ਪਰਛਾਵਾਂ ਹੈ ਜਿਵੇਂ ਚਿਹਰੇ ਦਾ ਸ਼ੀਸ਼ੇ ਵਿਚ ਪ੍ਰਤੀਬਿੰਬ ? ਸ਼ੀਸ਼ੇ ਵਿਚਲਾ ਚਿਹਰਾ ਅਸਲ ਨਹੀਂ, ਅਸਲ ਦਾ ਪ੍ਰਤੀਬਿੰਬ ਹੈ। ਮੰਨ ਲਿਆ ਕਿ ਸ਼ੀਸ਼ੇ ਵਿਚਲਾ ਚਿਹਰਾ ਵਾਸਤਵਿਕਤਾ ਨਹੀਂ, ਪਰ ਇਹ ਉਸ ਦਾ ਵਾਸਤਵਿਕ ਪ੍ਰਤੀਬਿੰਬ ਤਾਂ ਹੈ। ਦਿਸਦਾ ਚਿਹਰਾ ਵਾਸਤਵਿਕ ਨਾ ਸਹੀ, ਪ੍ਰਤੀਬਿੰਬ ਤਾਂ ਵਾਸਤਵਿਕ ਹੈ। ਜੇ ਚਿੜੀਆਂ ਵਾਂਗ ਪ੍ਰਤੀਬਿੰਬ ਨੂੰ ਅਸਲ ਵਸਤੂ ਸਮਝ ਲਈਏ ਤਾਂ ਇਹ ਅਗਿਆਨ ਹੈ ਪਰ ਜੇ ਪ੍ਰਤੀਬਿੰਬ ਨੂੰ ਪ੍ਰਤੀਬਿੰਬ ਸਮਝੀਏ ਫਿਰ ਤਾਂ ਇਹ ਸਹੀ ਗਿਆਨ ਹੋਇਆ। ਸੋ ਕਾਲ ਨੂੰ ਅਕਾਲ ਸਮਝਣਾ ਅਵਿੱਦਿਆ ਹੈ। ਕਾਲ ਨੂੰ ਅਕਾਲ ਦੀ ਇਕ ਪਰਛਾਈ ਵਜੋਂ ਲੈਣਾ ਸ਼ੁੱਧ ਗਿਆਨ ਹੈ। ਸ਼ਰੁਤੀ ਅਨੁਸਾਰ ਕਾਲ ਈਸ਼ਵਰ ਦੀ ਪ੍ਰਕ੍ਰਿਤੀ (ਸੁਭਾਅ) ਹੀ ਹੈ।

ਕਾਲ ਪਰਛਾ

## ਵਿਸ਼ਿਸ਼ਟ ਅਦਵੈਤਵਾਦ

ਵਿਸ਼ਿਸ਼ਟ ਅਦਵੈਤਵਾਦ ਛਿਣਵਾਦ (momentariness) ਦੇ ਸਿਧਾਂਤ ਨੂੰ ਰੱਦ ਕਰਕੇ ਵਸਤਾਂ ਦੀ ਸਥਿਰਤਾ ਵਿਚ ਵਿਸ਼ਵਾਸ ਰਖਦਾ ਹੈ। ਮਿੱਟੀ ਦੀ ਮੁੱਠ ਬਰਤਨ ਬਣਾਉਣ ਦਾ ਫੌਰੀ ਕਾਰਨ ਨਹੀਂ, ਨਾ ਬਰਤਨ ਦਾ ਵਿਨਾਸ਼ ਇਸ ਦੀ ਪਰਮ ਅਣਹੋਂਦ ਹੈ। ਬਰਤਨ ਦੀ ਕਾਲਗਤ ਹੋਂਦ, ਕੇਵਲ ਪਰਿਵਰਤਿਤ ਹੋ ਸਕਦੀ ਹੈ। ਜੋ ਵਸਤ ਇਕ ਵਿਸ਼ੇਸ਼ ਕਾਲ ਵਿਚ ਮੌਜੂਦ ਹੈ, ਜੇ ਕਿਸੇ ਵਕਤ ਪੂਰਨ ਅਣਹੋਂਦ ਵਿਚ ਸੀ, ਫਿਰ ਅਨੁਭੂਤੀ ਵਿਚਲੀ ਹਰ ਵਸਤ ਦੀ ਅਣਹੋਂਦ ਹੈ, ਅਜਿਹਾ ਕਥਨ ਮੰਨਣਾ ਮਧਮਿਕਾ ਦੇ ਸ਼ੂੰਨਵਾਦ ਨੂੰ ਸਵੀਕਾਰ ਕਰਨਾ ਹੋਵੇਗਾ। ਇਥੇ ਚਾਰਵਾਕ ਦਾ ਕਿੰਤੂ ਹੈ ਕਿ ਕਾਰਨ ਦੀ ਪ੍ਰਾਥਮਿਕਤਾ ਨਿਸਚਿਤ ਨਹੀਂ ਕੀਤੀ ਜਾ ਸਕਦੀ। ਪ੍ਰਾਥਮਿਕਤਾ ਪੂਰਬਕਾਲੀ ਹੋਂਦ ਹੀ ਤਾਂ ਹੈ। ਪਰੰਤੂ ਕਾਲ ਵਿਚਲੀ ਪ੍ਰਾਥਮਿਕਤਾ ਪ੍ਰਭਾਵਿਤ ਹਾਲਤਾਂ (imposed conditions) ਕਰ ਕੇ ਹੈ ਕਿਉਂਕਿ ਕਾਲ ਸ਼ੁੱਧ ਅਵਧੀ (pure duration) ਹੈ, ਕ੍ਰਮ ਨਿਰੰਤਰਤਾ (succession) ਨਹੀਂ। 'ਪਹਿਲਾਂ', 'ਪਿੱਛੋਂ', ਸ਼ਬਦ ਕਾਲ ਉੱਤੇ ਆਧਾਰਿਤ ਹਨ ਤੇ ਕਾਲ 'ਪਹਿਲਾਂ', 'ਪਿੱਛੋਂ' ਆਦਿ ਸੰਕਲਪਨਾਵਾਂ ਉੱਤੇ ਆਧਾਰਿਤ ਹੈ। ਦੋਵੇਂ ਅੰਤਰ-ਨਿਰਭਰ ਹਨ। ਇਹ ਅਨੰਤ ਚੱਕਰ ਹੈ। ਜੇ ਪ੍ਰਭਾਵੀ ਹਾਲਾਤ ਅਖੰਡ ਕਾਲ-ਅਵਧੀ ਨੂੰ ਪ੍ਰਵਾਹਿਤ ਪਲਾਂ ਵਿਚ ਖੰਡਿਤ ਕਰ ਦੇਣ ਤਾਂ ਸਰਬ-ਕਾਲ ਦਾ ਸੰਕਲਪ ਗ਼ਲਤ ਹੋ ਜਾਂਦਾ ਹੈ। ਫਿਰ ਇਹ ਮੰਨਣਾ ਪਵੇਗਾ ਕਿ ਕਾਲ ਨਾਲੋ ਨਾਲ ਜੁੜ ਕੇ ਬੈਠੇ ਪਲਾਂ ਦਾ ਸਮੂਹ ਹੈ। ਇਥੇ ਇਕ ਮੁਸ਼ਕਲ ਇਹ ਹੈ ਕਿ ਜੇ ਕਾਲ ਨੂੰ ਸਦੀਵੀ ਅਨੰਤਤਾ ਮੰਨੀਏ ਤਾਂ ਹਰ ਲੌਕਿਕ ਵਸਤੂ ਸਦੀਵੀ ਹੈ ਤੇ ਜੇ ਕਾਲ ਖੰਡਿਤ ਹੋ ਗਿਆ ਤਾਂ ਸੰਸਾਰ ਦੀ ਕੋਈ ਵਸਤੂ ਸਦੀਵੀ ਨਹੀਂ, ਸਗੋਂ ਆਖਣਾ ਚਾਹੀਦਾ ਹੈ ਕਿ ਫਿਰ ਕਿਸੇ ਵਸਤ ਦੀ ਹੋਂਦ ਹੀ ਨਹੀਂ। ਜਾਂ ਸਾਰੀਆਂ ਵਸਤਾਂ ਸਦੀਵੀ ਹਨ, ਜਾਂ ਹਰੇਕ ਵਸਤ ਦੀ ਅਣਹੋਂਦ ਹੈ।

ਚਾਰਵਾਕ

ਸਰਬ-ਕਾ

ਮਨੁੱਖ ਨਾ ਸੰਪੂਰਨ ਵਿਸ਼ਵ ਹੈ, ਨਾ ਲਘੂਤਮ ਪਰਮਾਣੂ। ਆਦਮੀ ਉਤਪਤੀ ਕਰਦਾ ਹੈ ਪਰ ਇਹ ਕਰਤਾਪੁਰਖ ਨਹੀਂ। ਨਾ ਦ੍ਰਿਸ਼ਟਾ ਹੈ, ਨਾ ਮਹਿਜ਼ ਦ੍ਰਿਸ਼ਟਮਾਨ ਵਸਤੂ। ਮਨੁੱਖ ਕਰਤਾਰ ਦੀ ਉਤਪਤੀ ਦਾ ਮਹੱਤਵਪੂਰਨ ਹਿੱਸਾ ਤਾਂ ਹੈ ਸੰਪੂਰਣ ਉਤਪਤੀ ਨਹੀਂ। ਭਾਰਤੀ ਸ਼ਬਦਾਵਲੀ ਵਿਚ ਆਖਾਂਗੇ, ਨਾ ਉਹ 'ਹੈ' (being), ਨਾ 'ਨਹੀਂ ਹੈ' (not-being); ਨਾ 'ਹੈ'

ਬ੍ਰਹਮਸੂਤਰ

ਅਤੇ 'ਨਹੀਂ ਹੈ' ਦਾ ਸੰਸਲੇਸ਼ਣ ਹੈ, ਨਾ 'ਹਾਂ-ਨਾਂਹ' ਦਾ ਅਭਾਵ। ਬ੍ਰਹਮਸੂਤਰ ਅਨੁਸਾਰ ਹੋਂਦ ਅਤੇ ਅਣਹੋਂਦ ਦਾ ਮਧਯਮ ਪੁਲ ਮਨੁੱਖ ਦੀ ਵਾਸਤਵਿਕਤਾ ਹੈ। ਭਾਰਤੀ ਚਿੰਤਨ ਵਿਚ ਜਦੋਂ ਆਦਮੀ ਦੀ ਕਲਪਨਾ ਕੀਤੀ ਜਾਂਦੀ ਹੈ ਤਾਂ ਇਸ ਦਾ ਭਾਵ ਦੁਪਾਏ ਜਾਨਵਰ ਦਾ ਨਹੀਂ ਲਿਆ ਜਾਂਦਾ। ਭਾਰਤੀ ਸੰਕਲਪਨਾ ਅਨੁਸਾਰ ਮਨੁੱਖ ਜਾਨਵਰ ਤੋਂ ਉਚੇਰੀ ਅਤੇ ਈਸ਼ਵਰ ਤੋਂ ਹੇਠਲੀ ਇਕ ਅਵਸਥਾ ਦਾ ਨਾਮ ਹੈ। ਮਨੁੱਖ, ਜੀਵ-ਜਗਤ ਅਤੇ ਦੇਵ-ਜਗਤ ਦਾ ਮਧਿਅਮ ਸਥਾਨ ਹੈ। ਯੋਗ ਸ਼ਾਸਤਰ ਦਾ ਸਾਰ ਇਹੀ ਹੈ। ਨਾਸ਼ਮਾਨ ਨੇ ਅਮਰਤੱਤਵ ਨਾਲ ਜੁੜਨਾ ਹੈ। ਇਸ ਸਦੀਵੀ ਜੁੜਨ ਪ੍ਰਕ੍ਰਿਆ ਦਾ ਨਾਮ ਯੋਗ ਹੈ। ਕਾਲ ਮਨੁੱਖ ਦੇ ਸਦੀਵੀ ਮਿਲਾਪ ਵਿਚ ਵਿਘਨ ਪਾਉਂਦਾ ਹੈ। ਭਾਵਾਂ ਤੋਂ ਲੈ ਕੇ ਵਿਚਾਰਾਂ ਤਕ, ਸੂਖਮ ਤੋਂ ਸਥੂਲ ਤਕ, ਹਰੇਕ ਵਸਤੂ ਅਸਥਿਰ ਹੈ। ਕਾਲ ਇਸ ਅਸਥਿਰਤਾ ਦਾ ਜਨਮ-ਸੰਸਕਾਰ ਮਿੱਥਦਾ ਹੈ। ਕਾਲ ਦੀ ਪਰਿਵਰਤਨਯੁਕਤ ਪ੍ਰਕ੍ਰਿਤੀ ਨੂੰ ਆਧਾਰ ਮੰਨ ਕੇ ਹੀ ਕਿਹਾ ਗਿਆ ਹੈ — "ਸੰਸਾਰ ਦੀ ਵਾਸਤਵਿਕਤਾ ਇਹ ਹੈ ਕਿ ਕੁਝ ਵੀ ਵਾਸਤਵਿਕ ਨਹੀਂ।" ਹਸਤੀ ਦਾ ਸੰਕਲਪ ਪੱਛਮ ਦਾ ਸਿੱਧਾਂਤ ਹੈ। ਭਾਰਤੀ ਚਿੰਤਨ ਨੇ ਚਲਾਇਮਾਨਤਾ (transition) ਦਾ ਸਿੱਧਾਂਤ ਪ੍ਰਸਤੁਤ ਕੀਤਾ ਹੈ। ਇਹ ਜਗਤ ਸਰਾਂ ਹੈ। ਮੁਸਾਫ਼ਰਾਂ ਨੇ ਅਗਾਂਹ ਜਾਣਾ ਹੈ। ਵਧੇਰੇ ਚਿਰ ਬੈਠੇ ਰਹਿਣਾ ਯੋਗ ਨਹੀਂ। ਪੁੱਜਣਾ ਹੀ ਪਵੇਗਾ।

ਭਾਰਤੀ ਸੰਕਲਪਨਾ

Great

ਭਾਰਤੀ ਚਿੰਤਨ ਦੇ ਸੰਦਰਭ ਵਿਚ ਪੁਲਾੜ ਦੀ ਗਤਿਮਿਤ ਜਾਣਨ ਲਗਿਆਂ ਪ੍ਰਤੱਖ ਹੈ ਕਿ ਭਾਰਤੀ ਪੁਲਾੜ (ਆਕਾਸ਼) ਨਾ ਕਿਸੇ ਅਗਲੇ ਸਥਾਨ ਉੱਤੇ ਜਾਣ ਲਈ ਮਾਧਿਅਮ ਹੈ, ਨਾ ਮੰਜ਼ਿਲ। ਨਾ ਅਸੀਂ ਇਸ ਵਿਚ ਟਿਕ ਸਕਦੇ ਹਾਂ, ਨਾ ਇਸ ਵਿਚੋਂ ਬਾਹਰ ਨਿਕਲ ਸਕਦੇ ਹਾਂ। ਨਾ ਅਸੀਂ ਪੁਲਾੜ ਦੇ ਅਧੀਨ ਹਾਂ, ਨਾ ਇਸ ਉੱਤੇ ਵਿਜੇ ਪ੍ਰਾਪਤ ਕਰ ਸਕਦੇ ਹਾਂ। ਪੁਲਾੜ ਅਜਿਹੀ ਕੋਈ ਬਾਹਰਲੀ ਵਸਤੂ ਨਹੀਂ ਜਿਹੜੀ ਸਾਨੂੰ ਦੂਜੀਆਂ ਵਸਤਾਂ ਤੋਂ ਨਿਖੇੜਦੀ ਜਾਂ ਜੋੜਦੀ ਹੈ। ਨਾ ਹੀ ਇਹ ਅੰਤਰਮੁਖੀ ਨਿਰੋਲ ਅਜਿਹੀ ਕਲਪਨਾ ਹੈ ਜਿਸ ਦੀ ਕਿਧਰੇ ਹੋਂਦ ਹੀ ਨਾ ਹੋਵੇ। ਪੁਲਾੜ ਅਜਿਹੀ ਵਿਆਪਕਤਾ ਦਾ ਨਾਮ ਹੈ ਜਿਸ ਦੇ ਹਿੱਸੇ ਕੀਤੇ ਜਾਣੇ ਸੰਭਵ ਨਹੀਂ। ਸਿੱਧੀ-ਸਾਂਦੀ ਭਾਸ਼ਾ ਵਿਚ ਆਖ ਸਕਦੇ ਹਾਂ, 'ਮੈਂ ਪੁਲਾੜ ਹਾਂ।' ਇਹ ਕਥਨ ਉਸੇ ਪ੍ਰਕਾਰ ਦਾ ਹੈ ਜਿਵੇਂ, ਕਹੀਏ — 'ਮੈਂ ਸਰੀਰ ਹਾਂ — ਮੈਂ ਆਤਮਾ ਹਾਂ।' ਜੇ ਆਖੀਏ — 'ਮੇਰਾ ਇਕ ਸਰੀਰ ਹੈ — ਮੇਰੀ ਇਕ ਆਤਮਾ ਹੈ, ਤਾਂ 'ਮੈਂ', 'ਸਰੀਰ' ਅਤੇ 'ਆਤਮਾ' ਇਕ ਦੂਜੇ ਤੋਂ ਵੱਖ ਹੋ ਜਾਂਦੇ ਹਨ। ਇਵੇਂ ਹੀ 'ਮੇਰੇ ਅੰਦਰ ਪੁਲਾੜ ਹੈ, 'ਮੇਰੇ ਬਾਹਰ ਪੁਲਾੜ ਹੈ', ਆਦਿ ਕਥਨ ਅਸ਼ੁੱਧ ਹਨ। ਆਪਣੀ ਹੋਂਦ ਵਿਚੋਂ ਪੁਲਾੜ ਦੀ ਹੋਂਦ ਮਨਫ਼ੀ ਨਹੀਂ ਕੀਤੀ ਜਾ ਸਕਦੀ। ਮੈਂ ਉਸੇ ਪ੍ਰਕਾਰ ਪੁਲਾੜ ਵਿਚ ਵਿਚਰ ਰਿਹਾ ਹਾਂ ਜਿਵੇਂ ਕਾਲ ਵਿਚ। ਕਾਲ ਨਾ ਸਾਡੇ ਅੰਦਰ ਹੈ, ਨਾ ਬਾਹਰ। ਬਸ ਅਸੀਂ ਕਾਲਗਤ ਹੋਂਦ, ਲੌਕਿਕ ਜੀਵ ਹਾਂ। ਜਿਵੇਂ ਆਤਮਾ ਦਾ ਚੋਲਾ ਸਰੀਰ ਹੈ, ਉਸੇ ਪ੍ਰਕਾਰ ਸਰੀਰ ਦਾ ਚੋਲਾ ਅਕਾਸ਼ ਹੈ। ਜਿਵੇਂ ਆਤਮਾ ਅਤੇ ਸਰੀਰ ਪਰਸਪਰ ਆਧਾਰਿਤ ਹਨ, ਉਵੇਂ ਸਰੀਰ ਅਤੇ ਆਕਾਸ਼ ਅਨਿੱਖੜ ਹਨ, ਜਿਵੇਂ ਸਰੀਰ, ਆਤਮਾ ਦੀ ਨਿਰਬਾਧ ਉਡਾਨ ਨੂੰ ਸੀਮਿਤ ਕਰਦਾ ਹੈ, ਉਵੇਂ ਆਕਾਸ਼ ਸਰੀਰ ਦੀ ਸੀਮਾ ਨਿਸਚਿਤ ਕਰਦਾ ਹੈ। ਜਿਵੇਂ ਆਤਮਾ ਸਦਕਾ ਮੈਨੂੰ ਪਤਾ ਹੈ ਕਿ ਮੇਰੇ ਹੱਥ ਪੈਰ ਮੇਰੇ ਅਨਿੱਖੜ ਅੰਗ ਹਨ, ਉਵੇਂ ਆਕਾਸ਼ ਮੈਨੂੰ ਸਗਲ ਸੰਸਾਰ ਦਾ ਅਨਿੱਖੜ ਅੰਗ ਬਣਾਉਂਦਾ ਹੈ। ਇਥੇ ਇਹ ਗੱਲ

Great

Right sir

ਵਰਣਨਯੋਗ ਹੈ ਕਿ ਭਾਰਤੀ ਚਿੰਤਨ ਉਦਾਤ ਅਨੁਭਵ ਨੂੰ ਕਾਲ ਅਤੇ ਆਕਾਸ਼ ਦੋਵਾਂ ਤੋਂ ਸੁਤੰਤਰ ਅਤੇ ਉੱਤਮ ਮੰਨਦਾ ਹੈ। ਕਾਲ ਵਿਚ ਇਕ ਘੰਟਾ ਬਰਾਬਰ ਹੈ ਦੂਜੇ ਕਿਸੇ ਹੋਰ ਘੰਟੇ ਦੇ, ਤੇ ਇਕ ਕਿਲੋਮੀਟਰ ਬਰਾਬਰ ਹੈ, ਦੂਜਾ ਕਿਲੋਮੀਟਰ। ਪਰ ਸਚਿਦਾਨੰਦ ਦੀ ਇਕ ਘੜੀ ਕਈ ਸਦੀਆਂ ਦੇ ਜੀਵਨ ਤੋਂ ਉੱਤਮ ਹੈ। ਅਜਿਹਾ ਆਨੰਦਮਈ ਅਨੁਭਵ ਪੁਲਾੜ-ਅਤੀਤ, ਕਾਲਾਤੀਤ ਅਤੇ ਵਰਣਨਾਤੀਤ ਹੈ।

ਕਾਲ ਪੁਲਾੜ ਦੇ ਸੰਦਰਭ ਵਿਚ ਵਿਚਾਰਿਆ ਮਨੁੱਖੀ ਸੰਪੂਰਣਤਾ ਦੀ ਆਕ੍ਰਿਤੀ ਪ੍ਰਕ੍ਰਿਤੀ ਪੂਰਬ ਅਤੇ ਪੱਛਮ ਵਿਚ ਇਕ ਹੋਰ ਪੱਖੋਂ ਵੀ ਭਿੰਨ-ਭਿੰਨ ਹੈ। ਢਾਈ ਹਜ਼ਾਰ ਸਾਲ ਤੋਂ ਪੱਛਮ ਵਿਚ ਸੰਪੂਰਨਤਾ ਦਾ ਚਿੰਨ੍ਹ ਪ੍ਰਾਰਮੀਨਾਈਦਸ ਦਾ ਵ੍ਰਿਤ ਸਵੀਕਾਰ ਕੀਤਾ ਜਾਂਦਾ ਰਿਹਾ ਹੈ। ਇਸ ਸਿਧਾਂਤ ਅਨੁਸਾਰ ਮਨੁੱਖ ਅਧੂਰਾ ਹੈ। ਇਸ ਵਿਚਲੀਆਂ ਘਾਟਾਂ, ਸੱਖਣਾਪਣ, ਦੂਰ ਕੀਤੇ ਜਾਣੇ ਚਾਹੀਦੇ ਹਨ। ਸੱਖਣਾਪਣ ਭਰਨ ਉਪਰੰਤ ਚਿੱਬ, ਵਲ-ਵਲੇਵੇਂ ਨਿਕਲ ਜਾਣਗੇ ਅਤੇ ਮਨੁੱਖ ਉੱਚਤਮ ਅਵਸਥਾ ਪ੍ਰਾਪਤ ਕਰੇਗਾ। ਇਹ ਪੂਰਨਤਾ ਸੰਪੂਰਣ ਵ੍ਰਿਤ ਦਾ ਉਪਮਾਨ ਹੈ। ਭਾਰਤੀ ਦਰਸ਼ਨ ਇਸ ਦੇ ਵਿਪਰੀਤ ਹੈ। ਇਥੇ ਕਲਪਿਆ ਗਿਆ ਹੈ ਕਿ ਮੂਲ ਰੂਪ ਵਿਚ ਸ਼ੁੱਧ ਮਨੁੱਖ ਤੱਤ ਰੂਪ ਹੈ ਪਰ ਵਿਕਾਰਾਂ ਨੇ ਉਸ ਨੂੰ ਘੇਰਿਆ ਹੋਇਆ ਹੈ। ਮਨੁੱਖ ਸੰਪੂਰਨ ਤਦ ਬਣੇਗਾ ਜੇ ਇਕ ਇਕ ਕਰਕੇ ਵਿਕਾਰਾਂ ਨੂੰ ਲਾਹੁੰਦੇ ਜਾਈਏ। ਅਖ਼ੀਰ ਵਿਚ ਗੰਢੇ ਦੇ ਛਿਲਕਿਆਂ ਨੂੰ ਹਟਾਉਣ ਵਾਂਗ ਇਕ ਬਿੰਦੂ ਬਚ ਰਹੇਗਾ। ਇਹ ਲਘੂਤਮ ਬਿੰਦੂ ਭਾਰਤੀ ਮਨੁੱਖ ਦੀ ਸੰਪੂਰਨਤਾ ਦਾ ਉਪਮਾਨ ਹੈ। ਜਿੱਥੇ ਪੱਛਮੀ ਚਿੰਤਨ ਵਿਚ ਸੰਪੂਰਨਤਾ ਦੀ ਕਲਪਨਾ ਵ੍ਰਿਤ ਵਿਚ ਹੈ, ਉਥੇ ਭਾਰਤੀ ਚਿੰਤਨ ਵਿਚ ਸੰਪੂਰਨਤਾ ਮਹੀਨਤਮ ਸੂਖਮ ਬਿੰਦੂ ਵਿਚ ਹੈ। ਪਹਿਲੋਂ ਸਰੀਰ ਸਾਧ ਕੇ ਵਾਧੂ ਭਾਰ ਸੁੱਟਣਾ ਹੈ। ਫਿਰ ਮਨ, ਬਚਨ, ਬੁੱਧੀ ਤੇ ਕਰਮ ਸਾਧਣੇ ਹਨ। ਮੁਕਤੀ ਦੀ ਪ੍ਰਾਪਤੀ ਵਿਚ ਸਭ ਕੁਝ ਦਾ, ਇਥੋਂ ਤਕ ਕਿ ਅਖ਼ੀਰ ਵਿਚ ਸਰੀਰ ਦਾ ਵੀ ਤਿਆਗ ਹੋ ਜਾਂਦਾ ਹੈ। ਬਾਕੀ ਬਚਦੀ ਹੈ ਵਿਕਾਰਾਂ ਕਰਮਾਂ ਤੋਂ ਮੁਕਤ ਸਵਛੰਦ ਹਲਕੀ ਆਤਮਾ। ਆਤਮਾ ਜੋ ਸ਼ਖ਼ਸੀਅਤ ਦਾ ਸੂਖਮ ਤੱਤ ਹੈ, ਜੋ ਕਾਲਗਤ ਤੇ ਅਕਾਸ਼ਗਤ ਸੀਮਾਵਾਂ ਤੋਂ ਸੁਤੰਤਰ ਹੈ।

## ਹਵਾਲਾ ਗ੍ਰੰਥਾਂ ਦੀ ਸੂਚੀ


1. ਮੱਝਿਮ ਨਿਕਾਯ 1-135
2. ਸਮਯੁੱਤ ਨਿਕਾਯ 1-108 ਅਤੇ ਐਂਗੁੱਤਰ ਨਿਕਾਯ 4-136
3. ਸਮਯੁੱਤ ਨਿਕਾਯ 1-143
4. ਐਂਗੁੱਤਰ ਨਿਕਾਯ 4-137
5. ਵਿਸ਼ੁੱਧੀ ਮੱਗ 231
6. ਉਹੀ 238
7. ਸਮਯੁੱਤ ਨਿਕਾਯ 2-117
8. ਉਹੀ, 2-266

9. ਉਹੀ 5-163
10. ਦੀਪਵੰਸ਼ 1-16
11. ਵਿਸ਼ੁਧੀਮੱਗ 625 ਅਤੇ 626.
12. ਅੰਗੁੱਤਰ ਨਿਕਾਯ 4-137
13. ਦਿੱਘ ਨਿਕਾਯ 2.60 ਅੰਗੁੱਤਰ ਨਿਕਾਯ 3.164 ਅਤੇ 2.49
14. ਸੰਮਯੁੱਤ ਨਿਕਾਯ 3.132
15. ਸਾਂਖਾਯਨ ਆਰਣਯਕ 7.20 ਅਤੇ ਵਿਸ਼ੁੱਧੀਮੱਗ 404-405
16. ਸੁੱਤ ਨਿਪਾਤ 920
17. ਸੰਮਯੁੱਤ ਨਿਕਾਯ 2.46
18. ਅੰਗੁੱਤਰ ਨਿਕਾਯ 4.406
19. ਸਮਯੁੱਤ ਨਿਕਾਯ 333
20. ਸਮਯੁੱਤ ਨਿਕਾਯ 4.126, 'ਧਮਪਦ' ਵਿਚ ਦਰਜ ਹੈ, "ਇਕ ਪਲ ਵੀ ਹੱਥੋਂ ਨਾ ਜਾਣ ਦਿਉ। ਜੋ ਸਮਾਂ ਬੀਤ ਜਾਣ ਦਿੰਦੇ ਹਨ ਉਹ ਨਰਕ ਵਿਚ ਪੈ ਕੇ ਕਸ਼ਟ ਭੋਗਦੇ ਹਨ।" 315
21. Mario E. Carelli, *Bodhisattva*, Bangalore, 1942, p. 68.
22. ਦੇਖੋ, ਯੋਗਸੂਤਰ 3.52
23. ਸ਼ਤਪਥਬ੍ਰਾਹਮਣ 1.6-3.35
24. ਉਹੀ, 11.1.6.13 ਅਤੇ 11.1.2.12
25. ਉਹੀ, 12.23
26. ਰਿਗਵੇਦ 10.72, 2
27. ਛਾਂਦੋਗਯ ਉਪਨਿਸ਼ਦ 3.19.1
28. ਤੈਤਰੇਯ ਉਪਨਿਸ਼ਦ 2.7
29. ਅਸਤੋ ਮਾ ਸਦ ਗਮਯ।।
ਬ੍ਰਹਦਾਰਣਯਕ ਉਪਨਿਸ਼ਦ 1.3.28
30. ਪੁਲਾੜ ਦੇ ਪਿੰਡਾਂ, ਕਣਾਂ ਅਤੇ ਪਰਮਾਣੂਆਂ ਵਿਚਲੀ ਜਿਸ ਵਿੱਥ ਨੂੰ ਖ਼ਲਾਅ ਕਿਹਾ ਜਾਂਦਾ ਹੈ, ਲੈਬਨੀਜ਼ ਵੀ ਉਸ ਦੀ ਹੋਂਦ ਤੋਂ ਇਨਕਾਰੀ ਹੈ।
ਦੇਖੋ, Leibnitz, "Therory of Space", Journal of History of Ideas, Vol. VII, 1946
31. ਸ਼ੰਕਰ, ਬ੍ਰਹਮਸੂਤਰਭਾਸ਼ਯ, 3.2.17
32. ਵਸੁਬੰਧੂ, ਅਭਿਧੱਮਕੋਸ਼ 4.1
33. Nemichandra, *Dravyasamgraha*, edited andtranslated by S. C. Ghoshal, Central Jain Publication House, Arrah, 1920, 5.38
34. Haribhadra, *Sad-darsana-samucchaya*, Commentary by Gunaratna, Asiatic Society, Calcutta, 1905, p. 49.
35. Ibid.
36. Isvarakrsna, *The Sankhya-Karika*, trans, by T.H. Colebrooke, Tookaram Tatya, Varanasi, 1887, p. 15
37. M. Hiriyana, *The Essentials of Indian Philosophy*, George Allen and Unwin, London, 1967, p. 110
38. Isvarakrsna, op. cit., trans. by T. H. Colebrooke, p. 44.
39. ਪਾਤੰਜਲ ਯੋਗਸੂਤਰ, 1.2

40. *Nayaya Sutras of Gautama,* 1.1.10 trans. by S.C. Vidyabhusana, Sacred Books of the Hindus, Vol. VIII, The Panini Office, Allahabad, 1930
41. Ibid., 1.1.21
42. ਵੈਂਕਟਨਾਥ, 'ਸਰਵਾਰਥ ਸਿੱਧੀ', ਬਨਾਰਸ, 1900, ਪੰਨੇ 112-13
43. S. Radhakrishnan and Charles H. (ed.), *A Source Book in Indian Philosophy,* Princeton University Press, Princeton, 1967, p. 404
44. Lokacarya, *Tattvatraya,* pp. 74, 78-79.
45. Jadunath Sinha, *Indian Psychology* : Cognition, Vol. I, Sinha Publishing House, Calcutta, 1958. p. 152,155,156
46. Venkatnatha, *Sarvacthasiddhi,* Banaras, 1900, pp. 148-49
47. Ibid., p. 149
48. Rgveda, 10.90. 1-4 from Edward I Thomas, *Vedic Hymns,* Wisdom of the East, John Murray, London, 1923, p. 19
49. Rgveda, 10.129; 1.6.7 from A.A. Macdonell, *Hymns from the Rgveda,* Oxford University Press, London, 1922, pp. 23-24.
50. ਅਥਰਵਵੇਦ ਸੰਘਿਤਾ 19.53-54
51. ਮੈਤਰੇ ਉਪਨਿਸ਼ਦ 6.22; 7.11.88 ਅਤੇ ਬ੍ਰਹਦਆਰਣਯਕ ਉਪਨਿਸ਼ਦ 2.3
52. ਐਤਰੇ ਬ੍ਰਾਹਮਣ 3.44
53. ਛਾਂਦੋਗਯ ਉਪਨਿਸ਼ਦ 3.2.3
54. ਮੈਤਰੇ ਉਪਨਿਸ਼ਦ 6.2
55. ਉਹੀ, 6.14-16
56. ਕਠ ਉਪਨਿਸ਼ਦ 2.14; 3.15; 4.13
57. ਸ਼ਵੇਤਾਸਵਤਰ ਉਪਨਿਸ਼ਦ 6.13-19
58. ਬ੍ਰਹਦਾਰਣਯਕ ਉਪਨਿਸ਼ਦ 3.8.9
59. ਯੋਗਸੂਤਰਭਾਸ਼ਯ 3.52
60. ਸ਼ੰਕਰ, ਬ੍ਰਹਮਸੂਤਰਭਾਸ਼ਯ, 2.2.20
61. ਮੁੰਡਕ ਉਪਨਿਸ਼ਦ 2.2.2; 3.1.7 ਅਤੇ 9
62. ਯੋਗਸੂਤਰ 3.45.
63. ਛਾਂਦੋਗਯ ਉਪਨਿਸ਼ਦ 6.12, 13
64. ਕਠ ਉਪਨਿਸ਼ਦ 2.13.
65. ਭਾਗਵਦਗੀਤਾ 2.24-25
66. ਮੁੰਡਕ ਉਪਨਿਸ਼ਦ 2.2.2
67. ਮਹਾਂਭਾਰਤ 14.2784-85 ਅਤੇ ਛਾਂਦੋਗਯ ਉਪਨਿਸ਼ਦ 8-6.5; ਮੈਤਰੇ ਉਪਨਿਸ਼ਦ 6.30
68. ਬ੍ਰਹਦਾਰਣਯਕ ਉਪਨਿਸ਼ਦ 4.4.8.
69. ਈਸ਼ ਉਪਨਿਸ਼ਦ 1.
70. ਕੇਨ ਉਪਨਿਸ਼ਦ 4.4
71. ਉਹੀ 4.5
72. ਮੁੰਡਕ ਉਪਨਿਸ਼ਦ 2.1.2 Ref. 69 to 72 from *The Upanishads,* translated by

Swami Parbhavananda and Freidrick Manchester, Vedanta Press, Hollywood, 1947

73. ਛਾਂਦੋਗਯ ਉਪਨਿਸ਼ਦ. 6.1.4
74. ਕੇਨ ਉਪਨਿਸ਼ਦ 1.7
75. ਛਾਂਦੋਗਯ ਉਪਨਿਸ਼ਦ 6.10.3
76. ਕੇਨ ਉਪਨਿਸ਼ਦ 1
77. ਬ੍ਰਹਦਾਰਣਯਕ ਉਪਨਿਸ਼ਦ 1.4.10
78. ਉਹੀ 2.5
79. ਐਤਰੇ ਉਪਨਿਸ਼ਦ 3.1.3
80. ਮੁੰਡਕ ਉਪਨਿਸ਼ਦ 1.1, 4-6
81. ਉਹੀ 3.2.6
82. *The Complete Works of Swami Vivekananda*, Vol. I, Advait Ashram, Mayawati, 1950, pp. 324-25.
83. *The Vedanta Sutras of Badrayana,* Commentary by Sankara; trans. by George Thibant, Dover Publiications, New York, 1970, 4.1.15
84. ਵੈਂਕਟਨਾਥ, ਸਰਵਾਰਥਸਿੱਧੀ', (ਤਤਵਮੁਕਤਕਲਪ ਤੇ ਟੀਕਾ)

## ਅਧਿਆਇ ਤੀਜਾ

# ਪੱਛਮੀ ਗਿਆਨ ਵਿਗਿਆਨ ਵਿਚ ਕਾਲ ਤੇ ਸਦੀਵਤਾ

ਪੱਛਮ ਵਿਚ ਕਾਲ ਦੀ ਪ੍ਰਕ੍ਰਿਤੀ ਉੱਤੇ ਭਰਪੂਰ ਚਰਚਾ ਹੋਈ ਹੈ। ਦਾਰਸ਼ਨਿਕਾਂ ਅਤੇ ਵਿਗਿਆਨੀਆਂ ਦੀਆਂ ਦੋਵਾਂ ਸ਼੍ਰੇਣੀਆਂ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਤੋਂ ਕਾਲ ਦੀ ਗੁੱਥੀ ਨੂੰ ਸੁਲਝਾਉਣ ਦਾ ਯਤਨ ਕੀਤਾ ਹੈ। ਪੱਛਮ ਵਿਚ ਕਾਲ-ਸਿਧਾਂਤ ਸਪਸ਼ਟ ਕਰਨ ਲਈ ਧਰਮ ਗ੍ਰੰਥਾਂ ਨੂੰ ਆਧਾਰ ਬਣਾਉਣ ਦੀ ਥਾਂ ਤਰਕ-ਗਿਆਨ ਨੂੰ ਪ੍ਰਾਥਮਿਕਤਾ ਦਿੱਤੀ ਜਾਂਦੀ ਹੈ।

To Not

## ਪੱਛਮੀ ਚਿੰਤਨ ਵਿਚ ਕਾਲ ਦਾ ਫ਼ਲਸਫ਼ਾ

ਗਤੀ ਅਤੇ ਕਾਲ ਦੇ ਅੰਤਰ-ਸੰਬੰਧ ਨੂੰ ਤਾਂ ਪ੍ਰਾਚੀਨ ਸਮੇਂ ਤੋਂ ਹੀ ਵਿਚਾਰਿਆ ਜਾਂਦਾ ਰਿਹਾ ਹੈ, ਪਰ ਪੁਲਾੜ ਅਤੇ ਕਾਲ ਦੀ ਇਕ ਦੂਜੇ ਉੱਤੇ ਪਰਸਪਰ ਨਿਰਭਰਤਾ ਦਾ ਸਿਧਾਂਤ ਵੀ ਕੋਈ ਨਵਾਂ ਨਹੀਂ, ਹਾਂ ਕਾਲ-ਸੰਵੇਦਨਾ ਅਤੇ ਪੁਲਾੜ-ਸੰਵੇਦਨਾ ਨੂੰ ਕਦੀ ਗਿਆਨ ਦੀਆਂ ਦੋ ਸੁਤੰਤਰ ਸ਼ਾਖਾਵਾਂ ਵਜੋਂ ਲਿਆ ਗਿਆ ਤੇ ਕਦੀ ਇਸ ਨੂੰ ਇਕੋ ਅਨੁਭੂਤੀ ਦੇ ਦੋ ਪ੍ਰਗਟਾਵਿਆਂ ਵਜੋਂ ਵਿਅਕਤ ਕੀਤਾ ਗਿਆ।

ਕਾਲ ਦਾ ਚਿੰਤਨ ਕਰਨ ਲਗਿਆਂ ਪਹਿਲੀ ਜਟਿਲਤਾ ਇਸ ਦੀ ਮਿਣਤੀ ਦੀ ਸਮੱਸਿਆ ਕਾਰਨ ਸਾਹਮਣੇ ਆਈ। ਅਸੀਂ ਕਾਲ ਦੀ ਸਹਾਇਤਾ ਨਾਲ ਗਤੀ ਮਿਣਨ ਦੀ ਆਦਤ ਪਾ ਚੁੱਕੇ ਹਾਂ ਤੇ ਇਸੇ ਪ੍ਰਕਾਰ ਗਤੀ ਰਾਹੀਂ ਕਾਲ-ਅਵਧੀ ਮਾਪਣ ਦਾ ਯਤਨ ਕੀਤਾ ਜਾਂਦਾ ਹੈ। ਘੰਟੇ, ਮਿੰਟ, ਸਕਿੰਟ ਆਦਿ ਸਭ ਇਕਾਈਆਂ ਕਾਲ-ਪੈਮਾਨੇ ਵਜੋਂ ਨਿਸ਼ਚਿਤ ਕੀਤੀਆਂ ਗਈਆਂ ਹਨ। ਧਰਤੀ ਧੁਰੇ ਦੁਆਲੇ ਗਤੀ ਕਰਦੀ ਹੋਈ ਸਾਨੂੰ ਜਦੋਂ ਇਕ ਥਾਂ ਤੋਂ ਦੂਜੀ ਥਾਂ ਲੈ ਗਈ, ਤਾਂ ਘੜੀ ਦੀ ਛੋਟੀ ਸੂਈ ਇਕ ਹਿੰਦਸੇ ਤੋਂ ਦੂਜੇ ਤਕ ਅੱਪੜ ਗਈ ਤੇ ਵੱਡੀ ਸੂਈ ਨੇ ਪੂਰਾ ਚੱਕਰ ਲਾ ਲਿਆ। ਸੋ ਇਕ ਘੰਟੇ ਵਿਚ ਧਰਤੀ ਅਤੇ ਘੜੀ ਦੀਆਂ ਸੂਈਆਂ ਪਹਿਲੀ ਅਵਸਥਾ ਵਿਚੋਂ ਅੱਗੇ ਸਰਕ ਗਈਆਂ, ਪਰ ਇਕ ਘੰਟੇ ਵਿਚ ਕਾਲ ਕਿੰਨਾ ਗੁਜ਼ਰਿਆ ? ਇਸ ਦਾ ਕੋਈ ਪਤਾ ਨਹੀਂ ਲਗਦਾ।

ਗ੍ਰਹਿਆਂ ਦੀ ਗਤੀ ਰਾਹੀਂ ਅਸੀਂ ਕਾਲ ਨੂੰ ਮਾਪਦੇ ਹਾਂ। ਫ਼ਰਜ਼ ਕਰੋ ਗ੍ਰਹਿ ਗਤੀ ਕਰਨੀ ਬੰਦ ਕਰ ਦੇਣ, ਕੀ ਫਿਰ ਕਾਲ ਨਹੀਂ ਹੋਵੇਗਾ ? ਚੌਵੀ ਘੰਟਿਆਂ ਵਿਚ ਧਰਤੀ ਆਪਣੇ ਧੁਰੇ

ਦੁਆਲੇ ਚੱਕਰ ਪੂਰਾ ਕਰ ਲੈਂਦੀ ਹੈ ਤੇ ਅਸੀਂ ਆਖਦੇ ਹਾਂ ਕਿ ਇਕ ਦਿਨ ਬੀਤ ਗਿਆ, ਪਰ ਜੇ ਧਰਤੀ ਇਕ ਘੰਟੇ ਵਿਚ ਚੱਕਰ ਪੂਰਾ ਕਰ ਲਵੇ, ਕੀ ਫਿਰ ਦਿਨ ਇਕ ਘੰਟੇ ਦਾ ਹੋ ਜਾਵੇਗਾ ? ਇਵੇਂ ਹੀ ਧਰਤੀ ਸੂਰਜ ਦੇ ਦੁਆਲੇ ਤਿੰਨ ਸੌ ਪੈਂਹਠ ਦਿਨਾਂ ਦੀ ਥਾਂ ਜੇ ਪੰਜ ਮਿੰਟਾਂ ਵਿਚ ਚੱਕਰ ਪੂਰਾ ਕਰ ਲਵੇ, ਫਿਰ ਸਾਲ ਕਿੰਨੇ ਚਿਰ ਦਾ ਹੋਇਆ ? ਜੇ ਧਰਤੀ ਗਤੀ ਕਰਨੀ ਛੱਡ ਦੇਵੇ, ਤਾਂ ਜੇ ਦਿਨ ਹੈ ਤਾਂ ਦਿਨ ਹੀ ਰਹੇਗਾ। ਨਾ ਸੂਰਜ ਚੜ੍ਹੇਗਾ ਨਾ ਡੁੱਬੇਗਾ ਨਾ ਕਦੀ ਰਾਤ ਪਵੇਗੀ। ਪਰ ਸਮਾਂ ? ਕੀ ਸਮਾਂ ਵੀ ਖਲੋ ਜਾਵੇਗਾ ? ਕਾਲ ਬੀਤ ਰਿਹਾ ਹੈ ਕਿ ਅਸੀਂ ਬੀਤ ਰਹੇ ਹਾਂ ? ਤੇ ਸਾਡੇ ਜਾਂ ਕਾਲ ਦੇ ਬੀਤਣ ਦੀ ਰਫ਼ਤਾਰ ਕੀ ਹੈ ? ਇਹਨਾਂ ਸਮੱਸਿਆਵਾਂ ਦਾ ਸਮਾਧਾਨ ਕਰਨਾ ਸੌਖੀ ਗੱਲ ਨਹੀਂ।

ਅਸੀਂ ਕਾਲ ਦੀ ਸ੍ਰੇਣੀ ਵੰਡ ਕਰ ਕੇ ਇਸ ਦੇ ਤਿੰਨ ਹਿੱਸੇ ਬਣਾ ਲਏ ਹਨ — ਭੂਤ, ਵਰਤਮਾਨ ਅਤੇ ਭਵਿੱਖ। ਇਹ ਕਾਲਵੰਡ ਅਸੀਂ ਕੇਵਲ ਆਪਣੀ ਸੌਖ ਲਈ ਕਰ ਲਈ ਹੈ, ਇਸ ਦਾ ਕੋਈ ਠੋਸ ਆਧਾਰ ਨਹੀਂ ਹੈ। ਬੀਤ ਗਏ ਸਮੇਂ ਨੂੰ ਭੂਤ ਕਾਲ ਆਖਦੇ ਹਾਂ। ਜਿਹੜੀਆਂ ਘਟਨਾਵਾਂ ਬੀਤ ਗਈਆਂ, ਉਹ ਮੁੱਕ ਚੁੱਕੀਆਂ ਹਨ, ਉਹਨਾਂ ਦੀ ਹੁਣ ਹੋਂਦ ਨਹੀਂ ਹੈ। ਆਉਣ ਵਾਲੀਆਂ ਘਟਨਾਵਾਂ ਭਵਿੱਖ ਵਿਚ ਹਨ, ਪਰ ਕਿਉਂਕਿ ਉਹ ਅਜੇ ਆਈਆਂ ਨਹੀਂ ਹਨ, ਇਸ ਕਰਕੇ ਉਹਨਾਂ ਦੀ ਵੀ ਹੋਂਦ ਨਹੀਂ ਹੈ, ਉਹਨਾਂ ਦੀ ਹੋਂਦ ਵੀ ਕੇਵਲ ਸੰਭਾਵਨਾ ਹੈ। ਹੁਣ ਰਹਿ ਗਿਆ ਵਰਤਮਾਨ। ਵਰਤਮਾਨ ਕਿਸ ਨੂੰ ਆਖੀਏ ? ਸਾਰਾ ਦਿਨ ਵਰਤਮਾਨ ਨਹੀਂ ਹੋ ਸਕਦਾ, ਕਿਉਂਕਿ ਹਰ ਆਉਣ ਵਾਲਾ ਘੰਟਾ ਭਵਿੱਖ ਵਿਚ ਹੈ, ਹਰ ਘੰਟਾ ਵਰਤਮਾਨ ਨਹੀਂ ਹੋ ਸਕਦਾ ਕਿਉਂਕਿ ਹਰ ਮਿੰਟ, ਹਰ ਅਗਲਾ ਸੈਕਿੰਟ ਭਵਿੱਖਤ ਹੈ ਤੇ ਬੀਤਿਆ ਪਲ ਭੂਤ। ਜਿਸ ਸੈਕਿੰਟ ਨੂੰ ਅਸੀਂ ਵਰਤਮਾਨ ਆਖਦੇ ਹਾਂ ਉਸ ਦੇ ਲੱਖਾਂ ਹਿੱਸੇ ਕੀਤੇ ਜਾ ਸਕਦੇ ਹਨ ਜਿਹਨਾਂ ਵਿਚੋਂ ਹਰ ਮਹੀਨ ਹਿੱਸਾ ਭੂਤ ਅਤੇ ਭਵਿੱਖਤ ਹੈ। ਫਿਰ ਵਰਤਮਾਨ ਕਿੱਥੇ ਗਿਆ ? ਜਾਂ ਇਹ ਫ਼ਰਜ਼ ਕਰ ਲਈਏ ਕਿ ਵਰਤਮਾਨ ਦੀ ਅਵਧੀ ਕੋਈ ਨਹੀਂ, ਇਹ ਭਵਿੱਖਤ ਦੇ ਭੂਤ ਵਿਚ ਪਰਿਵਰਤਿਤ ਹੋਣ ਦੀ ਪ੍ਰਕ੍ਰਿਆ ਮਾਤਰ ਹੈ। ਪਰ ਭਵਿੱਖ ਅਤੇ ਭੂਤ ਦੀ ਅਸੀਂ ਅਣਹੋਂਦ ਸਿੱਧ ਕਰ ਚੁੱਕੇ ਹਾਂ, ਇਸ ਤਰ੍ਹਾਂ ਅਣਹੋਂਦ ਦਾ ਅਣਹੋਂਦ ਵਿਚ ਪਰਿਵਰਤਨ ਹੋ ਰਿਹਾ ਹੈ ਤੇ ਅਣਹੋਂਦ ਦੁਆਰਾ ਅਣਹੋਂਦ ਵਿਚ ਚਲੇ ਜਾਣ ਦੀ ਪ੍ਰਕ੍ਰਿਆ ਦੀ, ਜਿਸ ਨੂੰ ਅਸੀਂ ਵਰਤਮਾਨ ਆਖ ਲਿਆ, ਕੀ ਸਾਰਥਿਕਤਾ ਹੋਈ ? ਜੇ ਇਹ ਮੰਨ ਲਈਏ ਕਿ ਭੂਤ, ਭਵਿੱਖ, ਹੋਂਦਹੀਣ ਹਨ, ਕੇਵਲ ਵਰਤਮਾਨ ਹੀ ਵਰਤਮਾਨ ਹੈ, ਫਿਰ ਇਹ ਕਾਲ ਨਹੀਂ ਸਦੀਵਤਾ (eternity) ਹੋਈ। ਕਾਲ ਵਾਸਤੇ ਜ਼ਰੂਰੀ ਹੈ ਕਿ ਇਹ ਚਲਾਇਮਾਨ ਹੋਵੇ।

ਅਸੀਂ ਸਾਧਾਰਨ ਗੱਲ-ਬਾਤ ਵਿਚ ਆਖਦੇ ਹਾਂ ਫਲਾਣੀ ਘਟਨਾ ਬਹੁਤ ਸਮਾਂ ਪਹਿਲਾਂ ਦੀ ਹੈ, ਜਾਂ ਅਮਕੀ ਘਟਨਾ ਥੋੜ੍ਹੇ ਸਮੇਂ ਬਾਅਦ ਘਟਣ ਵਾਲੀ ਹੈ। ਇਹ 'ਥੋੜ੍ਹਾ' ਜਾਂ 'ਬਹੁਤਾ' ਸਮਾਂ ਕਿਹੜਾ ਹੋਇਆ ? ਜਿਸ ਵਕਤ ਦੀ ਮਿਣਤੀ ਵਾਸਤੇ ਸਾਡੇ ਕੋਲ ਕੋਈ ਸਹੀ ਤੇ ਨਿਸ਼ਚਿਤ ਪੈਮਾਨਾ ਨਹੀਂ, ਉਹ 'ਛੋਟੀ' ਜਾਂ 'ਵੱਡੀ', 'ਥੋੜ੍ਹੀ' ਜਾਂ 'ਬਹੁਤੀ' ਕਿਵੇਂ ਹੋਈ ? ਜੇ ਭੂਤ ਅਤੇ ਭਵਿੱਖ ਦੀ ਹੋਂਦ ਨਹੀਂ ਤਾਂ ਅਣਹੋਂਦ ਕਿਵੇਂ ਲੰਮੀ ਜਾਂ ਛੋਟੀ ਹੋ ਸਕਦੀ ਹੈ ? ਜਦੋਂ ਅਸੀਂ ਆਖਦੇ ਹਾਂ ਕਿ ਲੰਮਾ ਸਮਾਂ ਲੰਘ ਗਿਆ ਤਾਂ ਇਸ ਦਾ ਕੀ ਅੰਦਾਜ਼ਾ ਲਾਈਏ ਕਿ ਇਹ ਜਦੋਂ ਵਰਤਮਾਨ ਵਿਚ ਸੀ ਉਦੋਂ ਲੰਮਾ ਸੀ ਕਿ ਭੂਤਕਾਲ ਵਿਚ ਜਾਣ ਉਪਰੰਤ ਲੰਮਾ ਹੋ ਗਿਆ ?

ਅਨੰਤਤਾ ਨੂੰ ਕਾਲ ਅਤੇ ਪੁਲਾੜ ਦਾ ਸਾਂਝਾ ਲੱਛਣ ਮੰਨਿਆ ਗਿਆ ਹੈ। ਹੁਣ ਦੇਖਣਾ ਹੈ ਕਿ ਕਾਲ ਅਨੰਤ ਹੈ ਕਿ ਅਨੰਤ ਹੋਣ ਦਾ ਭੁਲੇਖਾ ਹੈ। ਮੰਨ ਲਉ ਕਿ ਅਨੰਤ ਸਾਲ ਪਹਿਲਾਂ ਇਕ ਖਾਸ ਘੜੀ ਕਾਲ ਦਾ ਆਰੰਭ ਹੋਇਆ। ਪਰ ਹਾਲਾਂ ਤਾਂ ਕਾਲ ਦੀ ਉਸ ਜਨਮ-ਮਿਤੀ ਵਿਚ ਹੋਰ ਛਿਣ ਜੁੜਦੇ ਜਾ ਰਹੇ ਹਨ। ਜਦੋਂ ਤਕ ਨਵੇਂ ਹੋਰ ਪਲ ਭੂਤ ਵਿਚ ਜੁੜਦੇ ਜਾ ਰਹੇ ਹਨ, ਉਦੋਂ ਤਕ ਇਹ ਨਹੀਂ ਕਿਹਾ ਜਾ ਸਕਦਾ ਕਿ ਕਾਲ ਅਨੰਤ ਹੈ। ਦੂਜੀ ਗੱਲ ਇਹ ਕਿ ਕਾਲ ਦੇ ਆਰੰਭ ਦਾ ਪਤਾ ਨਹੀਂ — ਅੰਤ ਦੀ ਥਾਹ ਨਹੀਂ — ਭੂਤ ਅਤੇ ਭਵਿੱਖ ਵਿਚ ਜਿੰਨਾਂ ਮਰਜ਼ੀ ਵਿਸਤਾਰ ਕਰ ਲਵੇ, ਫਿਰ ਕਾਲ ਦੀ ਅਨੰਤਤਾ ਕਿਹੜੇ ਪਾਸੇ ਵੱਲ ਮਿਥੀਏ ? ਭੂਤ ਵੱਲ ਕਿ ਭਵਿੱਖ ਵੱਲ ? ਜਦੋਂ ਤਕ ਭੂਤ ਵਿਚ ਮਿੰਟ ਸਕਿੰਟ ਹੋਰ ਜੁੜਦੇ ਰਹਿਣਗੇ ਉਦੋਂ ਤਕ ਇਹ ਨਿਸ਼ਚਿਤ ਹੈ ਕਿ ਇਸ ਨੂੰ ਅਨੰਤ ਨਹੀਂ ਕਿਹਾ ਜਾ ਸਕਦਾ। ਜੇ ਇਹ ਮੰਨ ਲਈਏ ਕਿ ਭਵਿੱਖ ਵਿਚੋਂ ਕਾਲ-ਪ੍ਰਵਾਹ ਭੂਤ ਵੱਲ ਚਲ ਰਿਹਾ ਹੈ ਤਾਂ ਫਿਰ ਭਵਿੱਖ ਛੋਟਾ ਹੋ ਜਾਣਾ ਚਾਹੀਦਾ ਹੈ ਤੇ ਉਸ ਦੇ ਮੁਕਾਬਲੇ ਭੂਤ ਲੰਮਾ ! ਜਦੋਂ ਕਿ ਅਜਿਹੀ ਵੀ ਕੋਈ ਸੰਭਾਵਨਾ ਨਹੀਂ। ਕੀ ਕੋਈ ਇਹ ਮੰਨਣ ਨੂੰ ਤਿਆਰ ਹੈ ਕਿ ਪਹਿਲੋਂ ਭੂਤ ਛੋਟਾ ਸੀ, ਪਰ ਭਵਿੱਖ ਇਸ ਵਿਚ ਸ਼ਾਮਲ ਹੁੰਦੇ ਰਹਿਣ ਨਾਲ ਭੂਤ ਵੱਡਾ ਹੋ ਗਿਆ ਹੈ ਤੇ ਭਵਿੱਖ ਸੁੰਗੜ ਰਿਹਾ ਹੈ ?

ਪੁਲਾੜ ਵਿਚਲੇ ਪ੍ਰਾਕ੍ਰਿਤਕ ਪਿੰਡ, ਗ੍ਰਹਿ, ਉਪ-ਗ੍ਰਹਿ, ਗੜ੍ਹੇ, ਵਰਖਾ ਦੀਆਂ ਬੂੰਦਾਂ ਅਤੇ ਤਾਰੇ ਸਭ ਵਸਤੂਆਂ ਗੋਲਾਕਾਰ ਹਨ। ਜੇ ਅਸੀਂ ਧਰਤੀ ਜਾਂ ਕਿਸੇ ਹੋਰ ਗ੍ਰਹਿ ਉੱਤੇ ਇਕੋ ਦਿਸ਼ਾ ਵੱਲ ਰੁਖ਼ ਕਰਕੇ ਤੁਰਦੇ ਜਾਈਏ ਤਾਂ ਕਿਸੇ ਸਮੇਂ ਮੁੜ ਉਸੇ ਥਾਂ ਅੱਪੜ ਜਾਵਾਂਗੇ ਜਿੱਥੋਂ ਯਾਤਰਾ ਆਰੰਭ ਕੀਤੀ ਸੀ। ਜਿਹੋ ਜਿਹੀ ਪ੍ਰਕ੍ਰਿਤੀ ਪੁਲਾੜੀ ਪਿੰਡਾਂ ਦੀ ਹੈ, ਕੀ ਕਾਲ ਦੀ ਵੀ ਉਹੀ ਪ੍ਰਕ੍ਰਿਤੀ ਹੈ ? ਭਾਵ, ਬੀਤਿਆ ਸਮਾਂ ਕੀ ਕਦੀ ਪਰਤ ਸਕਦਾ ਹੈ ? ਸ਼ਾਮ ਨੂੰ ਅਸਤ ਹੋਇਆ ਸੂਰਜ ਸਵੇਰ ਸਾਰ ਮੁੜ ਉਦਯ ਹੋ ਜਾਵੇਗਾ ਬੀਤ ਗਈ ਬਸੰਤ ਰੁੱਤ ਫਿਰ ਅਗਲੇ ਸਾਲ ਆ ਜਾਵੇਗੀ। ਕੀ ਇਸੇ ਤਰ੍ਹਾਂ ਮੌਤ ਉਪਰੰਤ ਜਨਮ ਮਿਲਣ ਦੀ ਮੁੜ ਕੋਈ ਸੰਭਾਵਨਾ ਹੈ ? ਕਿਆਮਤ ਦੇ ਦਿਨ ਇਕ ਯੁਗ ਦਾ ਅੰਤ ਹੋ ਜਾਵੇਗਾ, ਕੀ ਫਿਰ ਅਗਲਾ ਯੁਗ ਸਕ੍ਰਿਯ ਹੋਵੇਗਾ ?

ਕਾਲ ਸੰਬੰਧੀ ਉਠਾਏ ਗਏ ਉਪਰੋਕਤ ਪ੍ਰਸ਼ਨ ਕੁਝ ਅਜਿਹੇ ਬੁਨਿਆਦੀ ਨੁਕਤੇ ਹਨ ਜਿਹੜੇ ਕਿਸੇ ਨਾ ਕਿਸੇ ਰੂਪ ਵਿਚ ਹਰ ਵਿਆਖਿਆਕਾਰ ਹਰ ਚਿੰਤਕ ਦੇ ਦਰਪੇਸ਼ ਆਉਂਦੇ ਹਨ। ਉਪਰੋਕਤ ਪ੍ਰਸ਼ਨਾਂ ਦਾ ਸਮਾਧਾਨ ਹੋਣ ਦਾ ਦਾਅਵਾ ਕਰਨਾ ਨਿਰਮੂਲ ਹੈ। ਹਾਂ, ਇਹ ਅਜਿਹੇ ਪ੍ਰਸ਼ਨ ਹਨ ਜਿਹੜੇ ਖ਼ੁਦ ਕਾਲ-ਅਧਿਐਨ ਦੀ ਜਟਿਲਤਾ ਦੀ ਸੂਚਨਾ ਦਾ ਸਬੂਤ ਹਨ। ਇਹਨਾਂ ਸਵਾਲਾਂ ਵਿਚ ਕਾਲ ਦੀ ਪ੍ਰਕ੍ਰਿਤੀ ਲੁਪਤ ਹੈ। ਫਿਰ ਵੀ ਕਾਲ ਦੀ ਪ੍ਰਕ੍ਰਿਤੀ ਸੰਬੰਧੀ ਪੱਛਮ ਵਿਚ ਜਿਹੜਾ ਚਿੰਤਨ ਸਾਡੇ ਅਧਿਐਨ ਵਿਚ ਆਇਆ ਹੈ, ਉਸ ਨੂੰ ਅਸੀਂ ਚਾਰ ਮੁੱਖ ਵਿਆਖਿਆ-ਪ੍ਰਣਾਲੀਆਂ ਵਿਚ ਵੰਡ ਸਕਦੇ ਹਾਂ :

ਪਹਿਲੀ ਧਾਰਾ ਪਾਰਮੀਨਾਈਡਜ਼ (Parmenides) ਅਤੇ ਜ਼ੀਨੋ (Zeno) ਦੀ ਹੈ ਜਿਸ ਨੂੰ ਪਿੱਛੋਂ ਉਹਨਾਂ ਦੇ ਪੈਰੋਕਾਰਾਂ ਨੇ ਅਪਣਾਇਆ। ਇਹਨਾਂ ਨੂੰ ਈਲੀਆਟਿਕਸ (Eliatics) ਆਖਦੇ ਹਨ। ਇਹਨਾਂ ਨੇ ਜ਼ੀਨੋ ਦੇ ਪ੍ਰਸਿੱਧ ਵਿਰੋਧਾਭਾਸਾਂ (paradoxes of Zeno) ਨੂੰ ਆਧਾਰ

ਬਣਾ ਕੇ ਆਪਣਾ ਮਤ ਪ੍ਰਸਤੁਤ ਕੀਤਾ। ਇਹਲਾਂ ਵਿਰੋਧਾਭਾਸਾਂ ਰਾਹੀਂ ਸਿੱਧ ਕੀਤਾ ਗਿਆ ਕਿ ਗਤੀ, ਕਾਲ ਅਤੇ ਪੁਲਾੜ ਦੀ ਕੋਈ ਵਾਸਤਵਿਕਤਾ ਨਹੀਂ।

ਦੂਜੀ ਪ੍ਰਣਾਲੀ ਉਹਨਾਂ ਵਿਚਾਰਵਾਨਾਂ ਦੀ ਹੈ ਜਿਹੜੇ ਕਾਲ ਦੀ ਹੋਂਦ ਨੂੰ ਵਾਸਤਵਿਕ ਤਾਂ ਨਹੀਂ ਮੰਨਦੇ, ਜ਼ੀਨੋ ਵਾਂਗ ਕਾਲ ਨੂੰ ਖੰਡ ਦਰ ਖੰਡ ਕਰ ਸਕਣ ਦੀ ਸੰਭਾਵਨਾ ਤੋਂ ਵੀ ਮੁਨਕਿਰ ਨਹੀਂ ਪਰ ਆਪਣੇ ਮਤ ਦੇ ਸਮਰਥਨ ਲਈ ਉਹ ਜ਼ੀਨੋ ਦੇ ਵਿਰੋਧਾਭਾਸਾਂ ਨੂੰ ਨਹੀਂ ਕਬੂਲਦੇ। ਇਸ ਧਾਰਾ ਵਿਚ ਇਡੀਮਸ (Eudemus), ਲਾਇਬਨੀਜ਼ (Leibnitz) ਅਤੇ ਮਕਟੈਗਰਟ (McTaggart) ਆਦਿ ਚਿੰਤਕ ਹਨ।

ਤੀਜੀ ਪ੍ਰਣਾਲੀ ਵਿਚਲੇ ਚਿੰਤਕ ਜ਼ੀਨੋ ਦਾ ਸਿੱਧਾਂਤ ਅਤੇ ਉਸ ਦੇ ਵਿਰੋਧਾਭਾਸ, ਦੋਵਾਂ ਨੂੰ ਰੱਦ ਕਰਕੇ ਹਨ। ਇਹਨਾਂ ਵਿਚ ਅਰਸਤੂ, ਨਿਊਟਨ, ਕੈਂਟਰ (Canter) ਅਤੇ ਬਰਟਰੈਂਡ ਰਸਲ ਦਾ ਨਾਮ ਸ਼ਾਮਲ ਕੀਤਾ ਜਾ ਸਕਦਾ ਹੈ।

ਬਰਗਸਾਂ ਅਤੇ ਆਈਨਸਟਾਈਨ ਅਜਿਹੇ ਵਿਚਾਰਵਾਨ ਹਨ ਜਿਹਨਾਂ ਦੇ ਸਿਧਾਂਤਾਂ ਨੂੰ ਉਪਰਲੀਆਂ ਸ਼੍ਰੇਣੀਆਂ ਵਿਚੋਂ ਕਿਸੇ ਵਿਚ ਵੀ ਨਹੀਂ ਰੱਖਿਆ ਜਾ ਸਕਦਾ। ਇਹਨਾਂ ਚਿੰਤਕਾਂ ਨੇ ਪੂਰਬਲੇ ਦਾਰਸ਼ਨਿਕਾਂ ਤੋਂ ਸੁਤੰਤਰ ਸਿਧਾਂਤਾਂ ਦੀ ਸਿਰਜਣਾ ਕੀਤੀ ਹੈ।

ਇਟਲੀ ਦੇ ਦੱਖਣ ਵਿਚ ਏਲੀਆ ਨਾਮ ਦੀ ਬਸਤੀ ਦੇ ਵਸਨੀਕ ਪਾਰਮੀਨਾਈਡਜ਼ ਨੇ ਪੰਜ ਸੌ ਪੂਰਬ ਈਸਵੀ ਵਿਚ ਕਾਲ ਦੇ ਸੰਕਲਪ ਸੰਬੰਧੀ ਚਿੰਤਨ ਪ੍ਰਸਤੁਤ ਕੀਤਾ। ਉਸ ਨੇ ਕਿਹਾ ਕਿ ਕਿਸੇ ਵਸਤ ਦੀ ਜਾਂ ਹੋਂਦ ਹੈ, ਜਾਂ ਨਹੀਂ। ਜੋ ਨਹੀਂ ਹੈ, ਭਾਵ ਜਿਸ ਦੀ ਹੋਂਦ ਨਹੀਂ ਹੈ, ਉਸ ਬਾਰੇ ਸੋਚਿਆ ਨਹੀਂ ਜਾ ਸਕਦਾ ਤੇ ਅਜਿਹੀ ਵਸਤ ਸੰਬੰਧੀ ਕੋਈ ਨਿਆਇਕ ਅਸੰਭਵਤਾ (logical impossibility) ਹੈ। ਹਰ ਉਹ ਵਸਤ ਜਿਹੜੀ ਪਰਿਵਰਤਨਸ਼ੀਲ ਹੈ, ਯਥਾਰਥਕ ਨਹੀਂ ਕਿਉਂਕਿ ਯਥਾਰਥ ਸਦੈਵ ਇਕਸਾਰ ਸਥਿਰ ਰਹਿੰਦਾ ਹੈ। ਕਿਉਂਕਿ ਭੂਤ ਬਾਰੇ ਸੋਚਿਆ ਅਤੇ ਕਥਨ ਕੀਤਾ ਜਾ ਸਕਦਾ ਹੈ, ਇਸ ਕਰਕੇ ਇਸ ਦੀ ਅਣਹੋਂਦ ਨਹੀਂ — ਇਹ ਅਜੇ ਮੌਜੂਦ ਹੈ। ਭਵਿੱਖ ਬਾਰੇ ਵੀ ਸੋਚਿਆ ਅਤੇ ਵਾਚਿਆ ਜਾ ਸਕਦਾ ਹੈ। ਇਹ ਵੀ ਹੋਂਦ ਰਖਦਾ ਹੈ। ਵਰਤਮਾਨ ਬਾਰੇ ਸਭ ਨੂੰ ਪਤਾ ਹੈ ਕਿ ਇਹ ਹੈ, ਇਸ ਕਰਕੇ ਇਸ ਦੀ ਹੋਂਦ ਦੇ ਪਰਮਾਣ ਦੀ ਕੋਈ ਜ਼ਰੂਰਤ ਨਹੀਂ। ਭੂਤ, ਭਵਿੱਖ ਅਤੇ ਵਰਤਮਾਨ ਦੀ ਕਿਉਂਕਿ ਹੋਂਦ ਹੈ, ਇਸ ਕਰਕੇ ਨਾ ਇਹ ਉਤਪੰਨ ਹੁੰਦੇ ਹਨ ਨਾ ਨਸ਼ਟ। ਕਾਲ ਦੇ ਵਜੂਦ ਵਿਚ ਨਾ ਕੁਝ ਬਣਦਾ ਹੈ, ਨਾ ਵਿਗੜਦਾ ਹੈ। ਕਿਉਂਕਿ ਕਾਲ ਪਰਿਵਰਤਨ ਮੁਕਤ ਹੈ ਇਸ ਕਰਕੇ ਯਥਾਰਥ ਹੈ। ਪਾਰਮੀਨਾਈਡਜ਼ ਨੇ ਆਖਿਆ ਸੀ ਜੇ ਕੋਈ ਆਖੇ ਕਿ ਸੱਖਣੇ ਪੁਲਾੜ (empty space) ਦੀ ਹੋਂਦ ਹੈ ਤਾਂ ਉਸ ਦਾ ਭਾਵ ਹੋਵੇਗਾ ਕਿ ਅਣਹੋਂਦ ਦੀ ਹੋਂਦ ਹੈ-ਜੋ ਸਵੈ-ਵਿਰੋਧੀ ਕਥਨ ਹਨ। ਅਰਸਤੂ ਨੇ ਵੀ ਖਲਾਅ ਦੀ ਹੋਂਦ ਤੋਂ ਇਨਕਾਰ ਕੀਤਾ ਸੀ। ਦਰਅਸਲ ਖ਼ਾਲੀ ਪੁਲਾੜ ਦਾ ਭਾਵ ਹੈ ਉਹ ਸਥਾਨ ਜਿੱਥੇ ਪਰਿਵਰਤਨਮੁਕਤ ਕਾਲ ਹੈ। ਪਰ ਕੀ ਕਾਲ ਪਰਿਵਰਤਨਮੁਕਤ ਹੋ ਸਕਦਾ ਹੈ ? ਜਿਸ ਵਿਚ ਤਬਦੀਲੀ ਦੀ ਥਾਂ ਜੜ੍ਹਤਾ, ਸਥਿਰਤਾ ਵਿਆਪਕ ਹੋਵੇ ਕਿਸੇ ਦੇ ਅਨੁਭਵ ਵਿਚ ਅਜਿਹਾ ਕਾਲ ਨਹੀਂ ਆਉਂਦਾ।

ਕਾਲ-ਚਿੰਤਨ ਦੇ ਇਤਿਹਾਸ ਵਿਚ ਸਭ ਤੋਂ ਪੁਰਾਣਾ ਦਾਰਸ਼ਨਿਕ ਪਾਰਮੀਨਾਈਡਜ਼ ਕਾਲ ਨੂੰ ਪਰਿਵਰਤਨਹੀਣ ਮੰਨਣ ਦੀ ਭ੍ਰਾਂਤੀ ਦਾ ਸ਼ਿਕਾਰ ਹੋ ਗਿਆ। ਪਰਿਵਰਤਨ ਦਾ ਨਾਮ ਹੀ

ਤਾਂ ਕਾਲ ਹੈ। ਇਸ ਕਰਕੇ ਕਾਲ ਨੂੰ ਸਥਿਰ, ਅਹਿਲ, ਜੜ੍ਹ ਮੰਨ ਕੇ ਇਸ ਨੂੰ ਵਾਸਤਵਿਕ ਆਖਣ ਦੀ ਥਾਂ ਪਾਰਮੀਨਾਈਡਜ਼ ਨੂੰ ਚਾਹੀਦਾ ਸੀ ਕਿ ਕਾਲ ਦੀ ਪਰਿਵਰਤਨਸ਼ੀਲਤਾ ਨੂੰ ਯਥਾਰਥ ਆਖਦਾ।

450 ਪੂਰਬ ਈਸਵੀ ਵਿਚ ਏਲੀਆ ਦੇ ਜ਼ੀਨੋ (Zeno of Elea) ਨੇ ਪਾਰਮੀਨਾਈਡਜ਼ ਦਾ ਫ਼ਲਸਫ਼ਾ ਸਵੀਕਾਰ ਕਰਕੇ ਕਾਲ ਦੀ ਪਰਿਵਰਤਨਸ਼ੀਲਤਾ ਵਿਰੁੱਧ ਦਲੀਲਾਂ ਦਿੱਤੀਆਂ ਜਿਨ੍ਹਾਂ ਦੀ ਫ਼ਿਲਾਸਫ਼ੀ ਦੇ ਇਤਿਹਾਸ ਵਿਚ ਬੜੀ ਮਹੱਤਤਾ ਹੈ :

[1] ਕਾਲ ਦੀ ਇਕ ਵਿਸ਼ੇਸ਼ ਅਵਧੀ ਵਿਚੋਂ ਇਕੋ ਪੁਲਾਂਘ ਰਾਹੀਂ ਪਾਰ ਲੰਘਣਾ ਅਸੰਭਵ ਹੈ। ਪੂਰੀ ਅਵਧੀ ਦੋ ਹਿੱਸਿਆਂ ਵਿਚ ਵੰਡੀ ਜਾ ਸਕਦੀ ਹੈ ਤੇ ਪਹਿਲਾਂ ਅਸੀਂ ਇਸ ਦੇ ਅੱਧ ਵਿਚ ਪੁੱਜਾਂਗੇ। ਬਾਕੀ ਰਹਿ ਗਈ ਅਵਧੀ ਦੇ ਫਿਰ ਦੋ ਹਿੱਸੇ ਕੀਤੇ ਜਾ ਸਕਣਗੇ ਤੇ ਅਖ਼ੀਰ ਵਿਚ ਪੁੱਜਣ ਤੋਂ ਪਹਿਲਾਂ ਫਿਰ ਬਾਕੀ ਰਹਿੰਦੇ ਦੂਜੇ ਅੱਧ ਵਿਚ ਅੱਪੜ ਜਾਵਾਂਗੇ। ਬਚ ਗਏ ਸਮੇਂ ਦੇ ਫਿਰ ਦੋ ਹਿੱਸੇ ਹੋ ਸਕਦੇ ਹਨ। ਤੇ ਇਹ ਸਿਲਸਿਲਾ ਅਮੁੱਕ ਹੈ। ਕਿਉਂਕਿ ਕਾਲ ਅਵਧੀ ਦੇ ਅੱਧੇ ਅੱਧੇ ਭਾਗ ਅਨੰਤ ਤਕ ਕੀਤੇ ਜਾ ਸਕਦੇ ਹਨ ਇਸ ਕਰਕੇ ਮਨੁੱਖ ਪੂਰੀ ਅਵਧੀ ਕਦੀ ਵੀ ਪਾਰ ਨਹੀਂ ਕਰ ਸਕਦਾ। ਸੋ ਗਤੀ ਅਸੱਤ ਹੈ।

[2] ਹੌਲੀ-ਹੌਲੀ ਤੁਰੇ ਜਾ ਰਹੇ ਕੱਛੂਕੁੰਮੇ ਦੇ ਮਗਰ ਜੇ ਟਰਾਇ ਦਾ ਫੁਰਤੀਲਾ ਨਾਇਕ ਐਕਿਲੀਜ਼ (Achilles) ਦੌੜ ਲਗਾ ਦੇਵੇ ਤਾਂ ਉਹ ਕਦੀ ਕੱਛੂਕੁੰਮੇ ਤੋਂ ਅੱਗੇ ਨਹੀਂ ਲੰਘ ਸਕਦਾ ਭਾਵੇਂ ਦੋਹਾਂ ਦੇ ਵੇਗ ਵਿਚ ਢੇਰ ਅੰਤਰ ਹੈ। ਕਾਰਨ ਇਹ ਕਿ ਜਦੋਂ ਐਕਿਲੀਜ਼ ਦੌੜਨਾ ਆਰੰਭ ਕਰੇਗਾ ਕੱਛੂਕੁੰਮਾ ਉਦੋਂ ਕੁਝ ਅੱਗੇ ਲੰਘ ਚੁੱਕਿਆ ਹੋਵੇਗਾ। ਐਚਲੀ ਅੱਗੇ ਵਧੇਗਾ ਤਾਂ ਕੱਛੂਕੁੰਮਾ ਕੁਝ ਕਦਮ ਹੋਰ ਅੱਗੇ ਚਲਾ ਜਾਵੇਗਾ। ਐਕਿਲੀਜ਼ ਦੌੜਦਾ ਰਹੇਗਾ ਤੇ ਕਛੂਕੁੰਮੇ ਤੋਂ ਅੱਗੇ ਨਹੀਂ ਜਾ ਸਕੇਗਾ। ਜਦੋਂ ਅਸੀਂ ਆਖਦੇ ਹਾਂ ਕਿ ਦੌੜਾਂ ਵਿਚ ਫਲਾਣਾ ਆਦਮੀ ਦੂਜੇ ਨੂੰ ਪਿੱਛੇ ਛੱਡ ਕੇ ਆਪ ਅੱਗੇ ਲੰਘ ਗਿਆ ਤਾਂ ਭਰਾਂਤੀ ਦਾ ਸ਼ਿਕਾਰ ਹੁੰਦੇ ਹਾਂ। ਅਸਲੀਅਤ ਇਹ ਹੈ ਕਿ 'ਗਤੀ' ਨਹੀਂ ਹੈ।

[3] ਜਦੋਂ ਤੀਰ, ਕਮਾਨ ਵਿਚੋਂ ਨਿਕਲ ਗਿਆ, ਉਸ ਤੋਂ ਪਹਿਲੋਂ ਉਸ ਦੀ ਗਤੀ ਸਿਫ਼ਰ ਸੀ। ਹਵਾ ਵਿਚ ਤੈਰਦਾ ਹੋਇਆ ਤੀਰ ਇਕ ਬਿੰਦੂ ਤੋਂ ਜਦੋਂ ਦੂਜੇ ਤਕ ਜਾਂਦਾ ਹੈ, ਹਰੇਕ ਬਿੰਦੂ ਉੱਤੇ ਉਸ ਦੀ ਗਤੀ ਸਿਫ਼ਰ ਹੁੰਦੀ ਹੈ। ਇਕ ਇਕ ਕਰਕੇ ਸਾਰੇ ਬਿੰਦੂਆਂ ਨੂੰ ਵਾਚੀਏ ਤਾਂ ਹਰੇਕ ਬਿੰਦੂ ਉੱਤੇ ਤੀਰ ਥਿਰ ਹੋਵੇਗਾ — ਫਿਰ ਅੱਗੇ ਵਧੇਗਾ। ਸਾਰੇ ਬਿੰਦੂਆਂ ਦੀਆਂ ਸਿਫ਼ਰਾਂ ਦਾ ਯੋਗਫ਼ਲ ਵੀ ਸਿਫ਼ਰ ਹੋਵੇਗਾ। ਸੋ ਗਤੀ ਨਹੀਂ ਹੈ।

ਇਸ ਦਲੀਲ ਨੂੰ ਦੂਜੀ ਤਰ੍ਹਾਂ ਵੀ ਪੇਸ਼ ਕੀਤਾ ਜਾਂਦਾ ਹੈ :




ਫ਼ਰਜ਼ ਕਰੋ ਤੀਰ ਨੇ ਕ ਤੋਂ ਖ ਤਕ ਦਾ ਫ਼ਾਸਲਾ ਤਹਿ ਕਰਨਾ ਹੈ। ਖ ਤਕ ਪੁੱਜਣ

ਤੋਂ ਪਹਿਲਾਂ ਤੀਰ ਗ, ਭਾਵ ਕ ਖ ਦੇ ਅੱਧ ਵਿਚ ਪੁੱਜੇਗਾ। ਪਰ ਗ ਬਿੰਦੂ ਉੱਤੇ ਪੁੱਜਣ ਤੋਂ ਪਹਿਲਾਂ ਇਹ ਕ ਗ ਦੇ ਅੱਧ ਘ ਬਿੰਦੂ ਉੱਤੇ ਵਿਸਰਾਮ ਵਿਚ ਹੋਵੇਗਾ ਤੇ ਕ ਘ ਤੋਂ ਪਹਿਲੋਂ ਉਹਨਾਂ ਦੇ ਅੱਧ ਙ ਤੇ ਪੁਜੇਗਾ। ਙ ਤੋਂ ਪਹਿਲਾਂ ਕ ਙ ਦੇ ਅੱਧ ਵਿਚ ਚ ਆਦਿਕ ਬਿੰਦੂਆਂ ਉੱਤੇ ਵਿਸਰਾਮ ਵਿਚ ਹੋਵੇਗਾ। ਗਤੀ ਨਹੀਂ ਕਰ ਸਕੇਗਾ ਕਿਉਂਕਿ ਗਤੀ ਸੰਭਵ ਨਹੀਂ।

[4] ਠੋਸ ਪਦਾਰਥ ਦੀਆਂ ਤਿੰਨ ਕਤਾਰਾਂ ੳ ਅ, ਕ ਖ, ਅਤੇ ਚ ਛ ਹਨ। ਵਿਚਕਾਰਲੀ ਕਤਾਰ ਵਿਸਰਾਮ ਵਿਚ ਹੈ ਅਤੇ ਬਾਹਰਲੀਆਂ ਦੋਵੇਂ ਇਕ ਦੂਜੀ ਤੋਂ ਵਿਪਰੀਤ ਦਿਸ਼ਾ ਵੱਲ




ਸਮਗਤੀ ਕਰ ਰਹੀਆਂ ਹਨ। ੳ ਅ, ਕ ਖ ਦੇ ਮੁਕਾਬਲੇ ਜਿੰਨੀ ਗਤੀ ਕਰੇਗੀ, ਚ ਛ ਦੇ ਮੁਕਾਬਲੇ ਉੱਤੇ ੳ ਅ ਦੀ ਗਤੀ ਦੁੱਗਣੀ ਹੋਵੇਗੀ। ਕਾਲ ਅਨੁਸਾਰ ਕ ਖ ਕਤਾਰ ਦੇ ਮੁਕਾਬਲੇ ਉੱਤੇ ਪਏ ਠੋਸ ੳ ਅ ਉੱਤੇ ਪਏ ਠੋਸਾਂ ਕੋਲੋਂ ਲੰਘਣ ਵੇਲੇ ਅੱਧਾ ਸਮਾਂ ਲੈਣਗੇ। ਇਕੋ ਗਤੀ ਨੂੰ ਜਦੋਂ ਦੂਜੀਆਂ ਗਤੀਆਂ ਨਾਲ ਪਰਖੀਏ ਤਾਂ ਨਤੀਜੇ ਸਿੱਧ ਕਰਦੇ ਹਨ ਕਿ ਕਾਲ ਅਤੇ ਗਤੀ ਦੀ ਪ੍ਰਕ੍ਰਿਤੀ ਦਾ ਮੁਕਾਬਲਾ ਭਰੋਸੇਯੋਗ ਨਹੀਂ। ਗਤੀ ਪਰਿਵਰਤਨਸ਼ੀਲ ਹੈ, ਕਾਲ ਵੀ ਨਿਰਪੇਖ ਅਤੇ ਪਰਿਵਰਤਨਮੁਕਤ ਨਹੀਂ, ਇਸ ਕਰਕੇ ਜੇ ਗਤੀ ਭ੍ਰਾਂਤੀ ਹੈ ਤਾਂ ਕਾਲ ਨੂੰ ਵੀ ਵਾਸਤਵਿਕ ਸਿੱਧ ਕਰਨਾ ਮੁਸ਼ਕਲ ਹੈ।

ਜ਼ੈਨੋ ਤੋਂ ਦੋ ਗਲਤੀਆਂ ਹੋਈਆਂ। ਪਹਿਲੀ ਤਾਂ ਇਹ ਕਿ ਉਸ ਨੇ ਗਤੀ ਤੇ ਕਾਲ ਨੂੰ ਇਕ ਸਰਲ ਰੇਖਾ ਮਿਥ ਕੇ ਇਸ ਦੇ ਹਿੱਸੇ ਕਰਨ ਦਾ ਯਤਨ ਕੀਤਾ। ਕਾਲ ਅਤੇ ਗਤੀ ਖੰਡਿਤ ਨਹੀਂ ਹੋ ਸਕਦੇ ਜਿਵੇਂ ਜ਼ੈਨੋ ਨੇ ਕਲਪਨਾ ਕੀਤੀ ਕਿਉਂਕਿ ਗਤੀ ਅਤੇ ਸਰਲ ਰੇਖਾ ਦੇ ਗੁਣ ਵੱਖ-ਵੱਖ ਹਨ। ਦਰਅਸਲ ਜ਼ੈਨੋ ਜਦੋਂ ਕਾਲ ਦਾ ਚਿੰਤਨ ਕਰ ਰਿਹਾ ਸੀ ਉਦੋਂ ਉਸ ਦੀ ਅਰਧ-ਚੇਤਨਾ ਵਿਚ ਪੁਲਾੜ ਦੀ ਸਰਲ ਰੇਖਾ ਪਈ ਸੀ। ਸਰਲ ਰੇਖਾ ਦੇ ਤਾਂ ਅਨੰਤ ਟੁਕੜੇ ਕੀਤੇ ਜਾ ਸਕਦੇ ਹਨ। ਗਤੀ ਵਿਚ ਟੁੱਟ-ਭੱਜ ਨਹੀਂ ਹੁੰਦੀ। ਕਾਲ ਇਕਸਾਰ ਪ੍ਰਵਾਹਿਤ ਹੁੰਦਾ ਹੈ ਬਿੰਦੂਆਂ ਰਾਹੀਂ ਰੁਕ-ਰੁਕ ਕੇ ਗਤੀ ਨਹੀਂ ਕਰਦਾ। ਦੂਜੀ ਗਲਤੀ ਉਸ ਨੇ ਇਹ ਕੀਤੀ ਕਿ ਗਤੀ ਦੀ ਕਾਲ ਨਾਲ ਤੁਲਨਾ ਕੀਤੀ ਜਦੋਂ ਕਿ ਚਾਹੀਦਾ ਇਹ ਸੀ ਕਿ ਉਹ ਕਾਲ ਅਤੇ ਗਤੀ ਦਾ ਪਰਸਪਰ ਸੰਬੰਧ ਨਿਸ਼ਚਿਤ ਕਰਦਾ। ਇਹੋ ਗਲਤੀ ਪਾਰਮੀਨਾਈਡਜ਼ ਤੋਂ ਹੋਈ ਸੀ।

ਕੁਝ ਵੀ ਹੈ, ਅੱਜ ਜ਼ੈਨੋ ਦੇ ਸਿਧਾਂਤ ਸਾਨੂੰ ਕਿੰਨੇ ਵੀ ਤਰਕ-ਰਹਿਤ ਪ੍ਰਤੀਤ ਕਿਉਂ ਨਾ ਹੋਣ, ਉਸ ਦੇ ਵਿਰੋਧਾਭਾਸਾਂ ਸਦਕਾ ਪਿਛਲੇਰੇ ਚਿੰਤਕਾਂ ਨੇ ਕਾਲ ਸੰਕਲਪਾਂ ਵੱਲ ਗੰਭੀਰਤਾ ਨਾਲ ਚਿੰਤਨ ਕਰਨਾ ਸ਼ੁਰੂ ਕੀਤਾ। ਪਾਰਮੀਨਾਈਡਜ਼ ਅਤੇ ਜ਼ੈਨੋ ਤੋਂ ਪਹਿਲੇ ਸਮੇਂ ਦਾ ਸਾਨੂੰ ਕਾਲ ਉੱਤੇ ਕਿਸੇ ਦਾਰਸ਼ਨਿਕ ਦਾ ਭਾਸ਼ ਪ੍ਰਾਪਤ ਨਹੀਂ।

ਈਡੀਮਸ ਨੇ ਜ਼ੈਨੋ ਦੀਆਂ ਸਮੱਸਿਆਵਾਂ ਦਾ ਹੱਲ ਪ੍ਰਸਤੁਤ ਕਰਨ ਦਾ ਯਤਨ ਕੀਤਾ ਤੇ ਕਿਹਾ ਕਿ ਪੁਲਾੜ ਦੀ ਆਪਣੀ ਕੋਈ ਸੁਤੰਤਰ ਹੋਂਦ ਨਹੀਂ। ਜ਼ੈਨੋ ਸਥਾਨ (place) ਨੂੰ ਪੁਲਾੜ (space) ਦੇ ਅਰਥਾਂ ਵਿਚ ਲੈਂਦਾ ਰਿਹਾ ਜੋ ਗਲਤ ਸੀ। ਸਥਾਨ ਆਪਣੇ ਆਪ ਵਿਚ ਨਾ ਵਸਤੂ ਹੈ, ਨਾ ਖ਼ਲਾਅ। ਇਹ ਵਸਤੂ ਦਾ ਗੁਣ ਹੈ ਅਤੇ ਵਸਤੂ ਨਾਲ ਸੰਬੰਧਿਤ ਹੈ। "ਪੁਲਾੜ ਵਿਚ ਵਸਤਾਂ ਇਉਂ ਨਹੀਂ ਪਈਆਂ ਜਿਵੇਂ ਇਕ ਵੱਡੇ ਡੱਬੇ ਵਿਚ ਛੋਟਾ ਡੱਬਾ ਬੰਦ ਹੁੰਦਾ ਹੈ। ਪੁਲਾੜ ਤਾਂ ਵਸਤੂ ਦਾ ਬਾਹਰ ਵੱਲ ਦਾ ਕਿਨਾਰਾ ਹੈ। ਠੋਸ ਵਸਤਾਂ ਨਾਲ ਸੰਬੰਧਿਤ ਕੀਤਿਆਂ ਬਗੈਰ ਪੁਲਾੜ ਦਾ ਵਰਣਨ ਨਹੀਂ ਹੋ ਸਕਦਾ, ਕਿਉਂਕਿ ਵਸਤਾਂ ਦੀਆਂ ਹੱਦਾਂ ਦਾ ਵਿਸਤਾਰ ਹੀ ਪੁਲਾੜ ਹੈ। ਪੁਲਾੜ ਅਤੇ ਵਸਤੂ ਇਕ ਦੂਜੀ ਤੋਂ ਵੱਖਰੀਆਂ ਨਹੀਂ ਰਹਿ ਸਕਦੀਆਂ।"[2] 2 Great ਜਿਵੇਂ ਵਸਤੂ ਦੀਆਂ ਭੁਜਾਵਾਂ ਤੋਂ ਬਾਹਰ ਵੱਲ ਪੁਲਾੜ ਅਨੰਤ ਪਸਰਿਆ ਹੋਇਆ ਹੈ, ਉਵੇਂ ਹੀ ਕਾਲ ਦਾ ਵਿਸਤਾਰ ਵਰਤਮਾਨ ਤੋਂ ਭੂਤ ਅਤੇ ਭਵਿੱਖ ਵੱਲ ਅਨੰਤ ਹੈ।

ਲੈਬਨੀਜ਼[3] 3 ਅਨੁਸਾਰ ਕਾਲ ਵਾਸਤਵਿਕ ਦ੍ਰਵ ਨਹੀ, ਨਾ ਗੁਣ ਹੈ, ਸਗੋਂ ਇਹ ਤਾਂ ਕ੍ਰਮ ਦੀ ਉਚਿਤ ਅਨੰਤਤਾ ਦਾ ਅੰਤਰ-ਸੰਬੰਧ ਹੈ। ਇਸ ਦਾ ਵਸਤਾਂ ਦੇ ਤੱਤ ਨਾਲ ਸੰਬੰਧ ਨਹੀਂ। ਇਸ ਦਾ ਵਸਤਾਂ ਦੀ ਹੋਂਦ ਤੋਂ ਕੋਈ ਵਖਰੇਵਾਂ ਨਹੀਂ। ਵਸਤਾਂ ਤੋਂ ਬਗੈਰ ਪਲ ਕੁਝ ਵੀ ਨਹੀਂ ਹਨ। ਪੁਲਾੜ ਅਤੇ ਕਾਲ ਯਥਾਰਥ ਦੇ ਦੋ ਪੱਖ ਨਹੀਂ, ਇਹ ਤਾਂ ਗੋਚਰ ਜਗਤ ਦੇ ਆਂਤਰਿਕ ਸੰਬੰਧ ਹਨ ਤੇ ਗੋਚਰਤਾ ਦੇ ਬਗੈਰ ਇਹ ਦੁਰਬੋਧਤਾਵਾਂ ਹਨ। ਗੋਚਰਤਾ ਦੀਆਂ ਦੁਰਬੋਧਤਾਵਾਂ ਹੋਣ ਕਾਰਨ ਇਹ ਯਥਾਰਥ ਤੋਂ ਦੁੱਗਣੀ ਦੂਰੀ ਤੇ ਹਨ।

ਮਕਟੈਗਰਟ (McTaggart) ਦਾ ਕਥਨ ਹੈ ਕਿ ਭੂਤ, ਭਵਿੱਖ ਅਤੇ ਵਰਤਮਾਨ ਆਪਸੀ ਸੰਬੰਧਾਂ ਦਾ ਨਾਮ ਹੈ। ਕਾਲ ਨਾਲ ਇਹਨਾਂਦਾ ਕੋਈ ਸੰਬੰਧ ਨਹੀਂ. ਦਰਸ਼ਕ (ਪ੍ਰੇਖਕ) ਨਾਲ ਜ਼ਰੂਰ ਸੰਬੰਧਿਤ ਹਨ। ਜੇ ਕੋਈ ਦਰਸ਼ਕ ਮੌਜੂਦ ਨਹੀਂ, ਕਿਸੇ ਵੀ ਅਰਥ ਵਿਚ ਭੂਤ, ਵਰਤਮਾਨ ਤੇ ਭਵਿੱਖ ਵਰਗੀ ਕੋਈ ਚੀਜ਼ ਨਹੀਂ। ਕਾਲ ਦੇ ਅਹਿਸਾਸ ਤੋਂ ਬਗੈਰ ਵੀ ਪੂਰਬਲੀਆਂ ਜਾਂ ਬਾਦ ਦੀਆਂ ਪਰਤੱਖਣਾਵਾਂ (perceptions) ਵਜੋਂ ਅਸੀਂ ਘਟਨਾਵਾਂ ਨੂੰ ਜਾਣ ਸਕਦੇ ਹਾਂ।[4] 4 ਜੇ ਘਟਨਾਵਾਂ 1,2,3,4 ਆਦਿ ਕ੍ਰਮ ਵਿਚ ਘਟ ਰਹੀਆਂ ਹਨ ਤਾਂ ਸਾਨੂੰ ਪਤਾ ਹੁੰਦਾ ਹੈ ਕਿ ਜਦੋਂ ਤਿੰਨ ਨੰਬਰ ਘਟਨਾ ਘਟ ਰਹੀ ਹੈ, ਦੋ ਨੰਬਰ ਘਟਨਾ ਘਟ ਚੁੱਕੀ ਹੈ ਤੇ ਇਕ ਨੰਬਰ ਉਸ ਤੋਂ ਵੀ ਪਹਿਲਾਂ ਘਟ ਗਈ ਹੋਈ ਹੈ ਤੇ ਚਾਰ ਨੰਬਰ ਘਟਨਾ ਹਾਲਾਂ ਘਟਣ ਵਾਲੀ ਹੈ। ਇਸ ਗੱਲ ਦਾ ਸਾਨੂੰ ਕੋਈ ਪਤਾ ਨਹੀਂ ਕਿ ਕਿਸ ਕਿਸ ਸਮੇਂ ਕਿਹੜੀ ਕਿਹੜੀ ਘਟਨਾ ਘਟ ਰਹੀ ਹੈ। ਇਕ ਲੜੀ ਵਿਚ ਪਰੋਈਆਂ ਘਟਨਾਵਾਂ ਦੇ ਕ੍ਰਮ ਅਤੇ ਆਪਸੀ ਸੰਬੰਧ ਰਾਹੀਂ ਉਹਨਾਂ ਦੇ ਘਟਣ ਦੀ ਸਥਿਤੀ ਸਮਝ ਲੈਂਦੇ ਹਾਂ। ਇਹਨਾਂ ਘਟਨਾਵਾਂ ਵਿਚਲਾ ਕ੍ਰਮ ਕਾਲਗਤ (temporal) ਕ੍ਰਮ ਨਹੀਂ ਅਖਵਾ ਸਕਦਾ। ਇਸ ਕਰਕੇ ਭੂਤ, ਭਵਿੱਖ ਅਤੇ ਵਰਤਮਾਨ ਆਭਾਸ ਗੁਣ (characteristics of appearances) ਹਨ, ਵਾਸਤਵਿਕ ਨਹੀਂ। ਇਸ ਕਾਰਨ ਮਕਟੈਗਰਟ ਕਾਲ ਨੂੰ ਹਕੀਕਤ ਦੀ ਥਾਂ ਆਭਾਸ ਮੰਨਦਾ ਹੈ ਕਿਉਂਕਿ ਯਥਾਰਥ ਵਿਚ ਸਾਮਿਅਕ ਤਬਦੀਲੀਆਂ ਦੀ ਕੋਈ ਥਾਂ ਨਹੀਂ। ਮਕਟੈਗਰਟ

ਕਾਲ ਅਧਿਐਨ ਦੀ ਤੀਜੀ ਪ੍ਰਣਾਲੀ ਗਤੀ ਨੂੰ ਅਖੰਡ ਮੰਨਦੀ ਹੈ। ਗਤੀ ਨਾਲ ਇਕ ਰੂਪ ਹੋਣ ਕਰਕੇ ਕਾਲ ਵੀ ਅਖੰਡ ਹੈ। ਇਕ ਸਰਲ ਰੇਖਾ ਉੱਤੇ ਕੋਈ ਪਿੰਡ ਗਤੀ ਕਰ ਰਿਹਾ

ਹੈ ਤੇ ਨਿਸ਼ਚਿਤ ਸਮੇਂ ਵਿਚ ਇਕ ਸਥਾਨ ਤੋਂ ਦੂਜੇ ਸਥਾਨ ਉੱਤੇ ਅੱਪੜ ਜਾਂਦਾ ਹੈ। ਸਰਲ ਰੇਖਾ, ਪਿੰਡ ਦੀ ਗਤੀ ਅਤੇ ਕਾਲ, ਤਿੰਨਾਂ ਵਿਚੋਂ ਕਿਸੇ ਦੇ ਵੀ ਭਾਗ ਨਹੀਂ ਹੋ ਸਕਦੇ। ਜਿੰਨੇ ਬਰੀਕ ਭਾਗ ਕਰਨ ਦਾ ਯਤਨ ਕਰਾਂਗੇ, ਉਸ ਵਿਚੋਂ ਅੱਗੋਂ ਹੋਰ ਭਾਗ ਹੋਣ ਦੀ ਸੰਭਾਵਨਾ ਹੋਵੇਗੀ ਤੇ ਇਹ ਸਿਲਸਿਲਾ ਮੁਕਦਾ ਨਹੀਂ। ਜੇ ਸਰਲ ਰੇਖਾ, ਗਤੀ ਜਾਂ ਕਾਲ ਦੇ ਹਿੱਸੇ ਹੋਣ ਦੀ ਸੰਭਾਵਨਾ ਨਹੀਂ ਤਾਂ ਇਸ ਦਾ ਇਹ ਅਰਥ ਨਹੀਂ ਕਿ ਸਰਲ ਰੇਖਾ ਦਾ ਅਨੰਤ ਪਸਾਰਾ ਹੈ ਜਾਂ ਗਤੀ ਹੋ ਹੀ ਨਹੀਂ ਸਕਦੀ। ਜ਼ੈਨੋ ਦਾ ਸਿਧਾਂਤ ਉਡਦੇ ਤੀਰ ਨੂੰ ਅਹਿਲ ਸਿੱਧ ਨਹੀਂ ਕਰ ਸਕਦਾ ਤੇ ਐਕਿਲੀਜ਼ ਯਕੀਨਨ ਕੱਛੂਕੁੰਮੇ ਤੋਂ ਅੱਗੇ ਲੰਘ ਜਾਵੇਗਾ। ਜੇ ਕਾਲ ਅਖੰਡ ਹੁੰਦਾ ਤੇ ਗਤੀ ਦੇ ਖੰਡ ਹੋਣੇ ਸੰਭਵ ਹੁੰਦੇ ਜਾਂ ਗਤੀ ਅਖੰਡ ਹੁੰਦੀ ਤੇ ਕਾਲ ਖੰਡਿਤ ਹੋ ਸਕਦਾ ਤਾਂ ਦੋਵਾਂ ਦੀ ਮੂਲ ਪ੍ਰਕ੍ਰਿਤੀ ਵਿਚ ਭਿੰਨਤਾ ਹੋਣ ਕਾਰਨ ਇਕ ਦੀ ਸਹਾਇਤਾ ਨਾਲ ਦੂਜੇ ਦੀ ਮਿਣਤੀ ਕਰ ਸਕਣੀ ਸੰਭਵ ਨਹੀਂ ਸੀ। ਕਿਉਂਕਿ ਦੋਵਾਂ ਦੀ ਪ੍ਰਕ੍ਰਿਤੀ ਨਿਰੰਤਰ ਅਖੰਡਤਾ ਦੀ ਹੈ ਇਸ ਕਰਕੇ ਗਤੀ ਲਈ ਕਾਲ ਤੇ ਕਾਲ ਲਈ ਗਤੀ, ਯੋਗ ਮਾਪਦੰਡ ਹਨ। ਕਾਲ ਦਾ ਸਥਾਨ, ਇਸ ਸਿਧਾਂਤ ਅਨੁਸਾਰ ਗਤੀ ਨਾਲੋਂ ਇਸ ਗੱਲੋਂ ਵਡੇਰਾ ਹੈ ਕਿ ਗਤੀ ਦੀ ਕੋਈ ਸੀਮਾ ਹੈ ਜਦੋਂ ਕਿ ਕਾਲ ਅਸੀਮ ਹੈ।

ਕਾਲ ਅਤੇ ਗਤੀ ਅਭਾਸ ਨਹੀਂ, ਵਾਸਤਵਿਕ ਹਨ। ਕਾਲ ਦਾ ਭੂਤ ਅਤੇ ਭਵਿੱਖ ਦੋਵਾਂ ਦਿਸ਼ਾਵਾਂ ਵੱਲ ਅਨੰਤ ਪਸਾਰਾ ਹੈ। ਅਰਸਤੂ ਇਹ ਤਾਂ ਮੰਨਦਾ ਸੀ ਕਿ ਜਿਸ ਚੀਜ਼ ਦੇ ਅਨੰਤ ਖੰਡ ਹੋ ਸਕਣ, ਜ਼ਰੂਰੀ ਨਹੀਂ ਉਹ ਅਸੀਮ ਵੀ ਹੋਵੇ, ਪਰ ਕਾਲ ਜਾਂ ਗਤੀ ਦੇ ਸੰਦਰਭ ਵਿਚ ਵਿਸਥਾਰ ਨਾਲ ਉਹ ਆਪਣਾ ਮਤ ਸਪਸ਼ਟ ਨਹੀਂ ਕਰ ਸਕਿਆ। ਅਰਸਤੂ ਦੇ ਕਾਲ-ਚਿੰਤਨ ਵਿਚ ਉਪਯੋਗੀ ਦਲੀਲਾਂ ਦੀ ਘਾਟ ਹੈ। ਅਖੰਡ ਵਸਤੂ ਅਸੀਮ ਕਿਉਂ ਨਹੀਂ ਹੁੰਦੀ — ਵਿਸਥਾਰ ਨਾਲ ਇਸ ਨੂੰ 1882-ਈਸਵੀਂ ਵਿਚ ਕੈਂਟਰ ਨੇ ਅਤੇ ਪਿੱਛੋਂ ਬਰਟ੍ਰੈਂਡ ਰਸਲ[5] ਨੇ ਅਨੰਤ ਅੰਕਾਂ (infinite numbers) ਅਤੇ ਅਨੰਤ ਕ੍ਰਮ ਅੰਕਾਂ (infinite series) ਦੇ ਲੱਛਣਾਂ ਵਿਚ ਭਿੰਨਤਾ ਦਰਸਾ ਕੇ ਕੀਤਾ, ਰੱਸਲ ਨੇ ਪੁਲਾੜ, ਕਾਲ ਅਤੇ ਗਤੀ ਦਾ ਸੰਬੰਧ ਅੰਕਾਂ ਦੀ ਗਣਿਤ ਥਿਊਰੀ ਨਾਲ ਜੋੜ ਦਿੱਤਾ। ਇਸ ਮਤ ਅਨੁਸਾਰ ਕਾਲ ਅਤੇ ਪੁਲਾੜ ਦਾ ਪਰਸਪਰ ਅਟੁੱਟ ਰਿਸ਼ਤਾ ਹੈ ਤੇ ਇਹ ਰਿਸ਼ਤਾ ਯਥਾਰਥਕ ਹੈ।

ਕਾਲ ਦੀ ਪ੍ਰਕ੍ਰਿਤੀ ਵਧੇਰੇ ਸਪਸ਼ਟ ਹੋ ਸਕੇ, ਇਸ ਮਨੋਰਥ ਨਾਲ ਇਸ ਦੀ ਪ੍ਰਕਾਰ-ਵੰਡ ਮਨੋਵਿਗਿਆਨਕ ਕਾਲ (psychological time), ਆਤਮਪਰਕ ਕਾਲ (subjective time) ਅਤੇ ਗਣਿਤਵਾਚਕ ਕਾਲ (mathematical time) ਵਜੋਂ ਵੀ ਕੀਤੀ ਗਈ ਹੈ। ਬਰਗਸਾਂ ਨੇ ਗਣਿਤਵਾਚਕ ਕਾਲ ਅਤੇ ਵਾਸਤਵਿਕ ਕਾਲ (real time) ਦੀ ਕਲਪਨਾ ਕੀਤੀ ਹੈ। ਭਾਵੇਂ ਕਾਲ ਦੀਆਂ, ਮਾਡਲ ਥਿਊਰੀ (model theory), ਸਨੋਬਾਲ ਥਿਊਰੀ (Snowball theory) ਉਤਪਤੀ ਥਿਊਰੀ (creation theory), ਵਸਤੂਪਰਕ ਥਿਊਰੀ (objective theory) ਆਦਿ ਵਜੋਂ ਵਿਆਖਿਆਵਾਂ ਵੀ ਇਸ ਖੇਤਰ ਦੇ ਅਧਿਐਨ ਵਜੋਂ ਸਾਹਮਣੇ ਆਉਂਦੀਆਂ ਹਨ, ਪਰ ਇਹ ਵਧੇਰੇ ਮਹੱਤਵਪੂਰਨ ਪ੍ਰਤੀਤ ਨਹੀਂ ਹੁੰਦੀਆਂ। ਮਨੋਵਿਗਿਆਨਕ, ਆਤਮਪਰਕ ਅਤੇ ਗਣਿਤਵਾਚਕ ਸਿਧਾਂਤ ਵਧੇਰੇ ਚਰਚਿਤ ਰਹੇ ਹਨ। ਕਾਲ ਅਧਿਐਨ ਦੇ ਅੰਤਰਗਤ ਇਹਨਾਂ ਸਿਧਾਂਤਾਂ ਉੱਤੇ ਸੰਖੇਪ ਵਿਚਾਰ ਉਚਿੱਤ ਹੋਵੇਗੀ।

## [1] ਮਨੋਵਿਗਿਆਨਕ ਕਾਲ

ਮਨੋਵਿਗਿਆਨਕ ਕਾਲ ਨਾਲ ਸੰਤ ਅਗੱਸਤਿਨ ਦਾ ਫ਼ਲਸਫ਼ਾ ਵਿਸ਼ੇਸ਼ ਤੌਰ ਤੇ ਜੁੜਿਆ ਹੋਇਆ ਹੈ। ਅਗਸਤਿਨ ਨੇ ਭੂਤ, ਭਵਿੱਖ ਅਤੇ ਵਰਤਮਾਨ ਦੇ ਲੱਛਣ ਨਿਸ਼ਚਿਤ ਕੀਤੇ ਹਨ :

(ੳ) ਭੂਤ — ਯਾਦਾਂ ਅਤੇ ਸੰਕਲਪਨਾਵਾਂ ਦਾ ਉਹ ਸਮੂਹ ਜਿਹੜਾ ਬੀਤ ਚੁੱਕੀਆਂ ਘਟਨਾਵਾਂ ਨਾਲ ਸਾਡਾ ਸੰਬੰਧ ਜੋੜਦਾ ਹੈ।

(ਅ) ਭਵਿੱਖਤ — ਅਜਿਹੀਆਂ ਕਲਪਨਾਵਾਂ ਦਾ ਸਮੂਹ ਜਿਹੜਾ ਸਾਡੀਆਂ ਪੂਰਬ ਅਨੁਮਾਨਿਤ ਉਮੀਦਾਂ ਨਾਲ ਭਰਪੂਰ ਹੈ।

(ੲ) ਵਰਤਮਾਨ — ਵਰਤਮਾਨ ਘਟਨਾਵਾਂ ਨਾਲ ਸਾਡਾ ਤਤਕਾਲੀਨ ਵਾਸਤਾ ਹੈ।

ਅਗਸਤਿਨ ਅਨੁਸਾਰ ਮਨੋਵਿਗਿਆਨਕ ਕਾਲ ਦਾ ਸਿਧਾਂਤ ਰੱਬ ਉੱਤੇ ਲਾਗੂ ਨਹੀਂ ਹੁੰਦਾ, ਕਿਉਂਕਿ ਉਹ ਤ੍ਰੈਕਾਲ-ਦਰਸ਼ੀ ਹੈ। ਆਦਮੀ ਦੀ ਸਮਰਣ-ਸ਼ਕਤੀ ਏਨੀ ਸਬਲ ਨਹੀਂ ਕਿ ਉਹ ਭੂਤ ਕਾਲ ਦੀਆਂ ਸਾਰੀਆਂ ਘਟਨਾਵਾਂ ਨੂੰ ਯਾਦ ਰਖ ਸਕੇ। ਇਵੇਂ ਹੀ ਭਵਿੱਖ ਦੇ ਸੰਪੂਰਨ ਵੇਰਵੇ ਦੇਣੇ ਸੰਭਵ ਨਹੀਂ। ਕਲ੍ਹ ਕਿਹੜਾ ਦਿਨ ਤੇ ਮਿਤੀ ਹੋਵੇਗੀ — ਇਹੋ ਜਿਹੀਆਂ ਗੱਲਾਂ ਤਾਂ ਅਸੀਂ ਦੱਸ ਸਕਦੇ ਹਾਂ, ਪਰ ਵਾਪਰਨ ਵਾਲੀਆਂ ਸਾਰੀਆਂ ਘਟਨਾਵਾਂ ਜਾਣਨਾ ਸਾਡੇ ਵਸ ਦੀ ਗੱਲ ਨਹੀਂ। ਭਵਿੱਖ ਦੀਆਂ ਵਧੇਰੀਆਂ ਘਟਨਾਵਾਂ ਅਣਅਨੁਮਾਨਿਤ ਅਕਸਮਾਤ ਵਾਪਰਦੀਆਂ ਹਨ। ਇਕ ਅਜਿਹਾ 'ਸੁਪਰਮਾਈਂਡ' ਕਲਪਿਆ ਜਾ ਸਕਦਾ ਹੈ ਜਿਹੜਾ ਮਨੁੱਖੀ ਮਨ ਵਾਂਗ ਨਿਰਬਲ ਨਾ ਹੋਵੇ, ਜੋ ਵਿਸ਼ਵ ਦੀ ਵਾਪਰ ਚੁੱਕੀ, ਵਾਪਰਦੀ ਅਤੇ ਸੰਭਾਵਿਤ ਘਟਨਾ ਦਾ ਹਰ ਬਰੀਕ ਵੇਰਵਾ ਦੇ ਸਕੇ। ਅਜਿਹਾ ਸੁਪਰਮਾਈਂਡ ਰੱਬ ਹੀ ਹੋ ਸਕਦਾ ਹੈ, ਹੋਰ ਕੋਈ ਨਹੀਂ। ਜਿਹੜੇ ਵਿਅਕਤੀ ਆਖਦੇ ਹਨ ਕਿ ਭੂਤ ਅਤੇ ਭਵਿੱਖ ਵਿਚ ਇਹ ਅੰਤਰ ਹੈ ਕਿ ਭਵਿੱਖ ਨੂੰ ਬਦਲਿਆ ਜਾ ਸਕਦਾ ਹੈ ਜਦੋਂ ਕਿ ਭੂਤ ਸਥਿਰ ਹੈ, ਭਰਮ ਵਿਚ ਹਨ। ਭਵਿੱਖ ਜਿਵੇਂ ਆਉਣਾ ਨਿਸ਼ਚਿਤ ਹੈ, ਉਵੇਂ ਆਵੇਗਾ। ਇਹ ਪੂਰਬ ਨਿਰਧਾਰਿਤ ਹੈ। ਜੇ ਮੈਂ ਸਵੇਰੇ ਇਹ ਆਖ ਦਿਆਂ ਕਿ ਦੁਪਹਿਰ ਦਾ ਖਾਣਾ ਇਕ ਵਜੇ ਖਾਵਾਂਗਾ, ਪਰ ਦੋ ਵਜੇ ਖਾਵਾਂ, ਇਸ ਨਾਲ ਭਵਿੱਖ ਬਦਲਿਆ ਨਹੀਂ ਗਿਆ, ਭਵਿੱਖ ਵਿਚ ਇਹੀ ਨਿਸ਼ਚਿਤ ਸੀ ਕਿ ਇਹ ਕੰਮ ਦੋ ਵਜੇ ਹੀ ਹੋਵੇਗਾ। ਇਸ ਪੱਖੋਂ ਮਨੋਵਿਗਿਆਨਕ ਕਾਲ ਦੇ ਚਿੰਤਕ ਭਾਗਵਾਦੀ (fatalistic) ਵਿਚਾਰਧਾਰਾ ਦੇ ਸਮਰਥਕ ਜਾਪਦੇ ਹਨ। ਅਗੱਸਤਿਨ ਅਨੁਸਾਰ ਕਾਲ ਦੀ ਮਰਿਆਦਾ ਦੇ ਅੰਤਰਗਤ ਹੀ ਮਨੋਵਿਗਿਆਨਕ ਅਤੇ ਨੈਤਿਕ ਜੀਵਨ ਦਾ ਵਿਕਾਸ ਹੁੰਦਾ ਹੈ।[6]

ਮਨੁੱਖ ਲਈ ਕਾਲ ਦੀ ਪਰਤੱਖਣਾ ਕਰਨ ਲਈ ਦੋ ਚੀਜ਼ਾਂ ਦੀ ਆਵੱਸ਼ਕਤਾ ਹੈ :

(ੳ) ਤਬਦੀਲੀ (ਪਰਿਵਰਤਨ)

(ਅ) ਸਮਰਣ-ਸ਼ਕਤੀ

ਤਬਦੀਲੀ ਦੀ ਗਤੀ ਇੰਨੀ ਕੁ ਹੋਵੇ ਕਿ ਸਾਨੂੰ ਉਸ ਦਾ ਅਹਿਸਾਸ ਹੋ ਸਕੇ। ਬਹੁਤ ਤੇਜ਼ ਅਤੇ ਬਹੁਤ ਧੀਮੀ ਗਤੀ ਵਿਚ ਹੋਇਆ ਪਰਿਵਰਤਨ ਕਾਲ-ਪਰਤੱਖਣਾ ਵਿਚ ਸਹਾਈ ਨਹੀਂ ਹੋ ਸਕਦਾ। ਤੇਜ਼ ਚੱਲ ਰਹੇ ਪੱਖੇ ਦੇ ਖੰਭ ਦਿੱਸਣ ਦੀ ਥਾਂ ਇਕ ਗੋਲ ਚੱਕਰ ਦਿਖਾਈ ਦਿੰਦਾ ਹੈ। ਕਈ ਵਾਰ ਤਾਂ, ਜੇ ਕੋਈ ਪੱਖਾ ਬਹੁਤ ਤੇਜ਼ ਚੱਲ ਰਿਹਾ ਹੋਵੇ ਤਾਂ ਪਰਾਂ ਦੇ ਘੁੰਮਣ

ਦੀ ਦਿਸ਼ਾ ਦਾ ਵੀ ਪਤਾ ਨਹੀਂ ਲਗਦਾ। ਟੌਸ (toss) ਕਰਨ ਲਈ ਹਵਾ ਵਿਚ ਉਛਾਲਿਆ ਚਪਟਾ ਸਿੱਕਾ ਗੋਲ ਗੇਂਦ ਵਾਂਗ ਪ੍ਰਤੀਤ ਹੁੰਦਾ ਹੈ। ਹਵਾ ਨਾਲ ਚਟਾਨਾਂ ਖੁਰ ਰਹੀਆਂ ਹਨ, ਹਰ ਰੋਜ਼ ਰੁੱਖ ਵੱਡੇ ਹੁੰਦੇ ਰਹਿੰਦੇ ਹਨ ਤੇ ਝੀਲਾਂ ਦਾ ਪਾਣੀ ਸੁਕਦਾ ਰਹਿੰਦਾ ਹੈ, ਪਰ ਪ੍ਰਤੀਤ ਨਹੀਂ ਹੁੰਦਾ। ਨੀਝ ਨਾਲ ਦੇਖਦੇ ਰਹੀਏ ਤਾਂ ਘੜੀ ਦੀ ਮਿੰਟਾਂ ਵਾਲੀ ਸੂਈ ਸਰਕਦੀ ਮਹਿਸੂਸ ਹੋ ਜਾਂਦੀ ਹੈ ਪਰ ਘੰਟਿਆਂ ਵਾਲੀ ਸੂਈ ਅਹਿਲ ਲਗਦੀ ਹੈ।

ਯਾਦਦਾਸ਼ਤ ਬਗੈਰ ਕਾਲ-ਪਰਤੱਖਣਾ ਨਹੀਂ ਹੋ ਸਕਦੀ ਕਿਉਂਕਿ ਇਸ ਸੂਰਤ ਵਿਚ ਭੂਤ ਦਾ ਪਤਾ ਨਹੀਂ ਲਗਦਾ ਤੇ ਬੀਤੇ ਦਾ ਪਤਾ ਲੱਗਣ ਬਗੈਰ ਗਤੀ ਦਾ ਅਨੁਮਾਨ ਲਾਉਣਾ ਸੰਭਵ ਨਹੀਂ। ਕਲਪਨਾ ਸ਼ਕਤੀ ਦਾ ਆਧਾਰ ਵੀ ਸਮਰਣ-ਸ਼ਕਤੀ ਹੁੰਦੀ ਹੈ। ਪਿਛਲੇ ਅਨੁਭਵਾਂ ਦੇ ਆਧਾਰ ਉੱਤੇ ਅਸੀਂ ਅਗਲੇ ਮਨਸੂਬੇ ਬੰਨ੍ਹਦੇ ਹਾਂ।

ਬੀਤੇ ਕਾਲ ਦੀਆਂ ਯਾਦਾਂ ਸਾਡੇ ਅੰਤਹਕਰਣ ਵਿਚ ਪਈਆਂ ਹਨ, ਪਰ ਇਹ ਦਾਣਿਆਂ ਦੇ ਢੇਰ ਵਾਂਗ ਬੇਤਰਤੀਬੀਆਂ ਉਘੜ-ਦੁੱਘੜੀਆਂ ਨਹੀਂ ਪਈਆਂ। ਜਿਵੇਂ ਇਕ ਸੁਚੱਜਾ ਲਾਇਬ੍ਰੇਰੀਅਨ ਪੁਸਤਕ-ਸੂਚੀ ਵਿਸ਼ੇਸ਼ ਵਿਉਂਤ ਅਨੁਸਾਰ ਤਿਆਰ ਕਰਦਾ ਹੈ, ਯਾਦਾਂ ਵੀ ਉਸੇ ਪ੍ਰਕਾਰ ਇਕ ਲੜੀ ਵਿਚ ਪੂਰੀ ਸਾਵਧਾਨੀ ਨਾਲ ਪਰੋਈਆਂ ਪਈਆਂ ਹਨ ਤੇ ਲੋੜ ਪੈਣ ਤੇ ਅਸੀਂ ਵਰਤੋਂ ਵਿਚ ਲਿਆ ਸਕਦੇ ਹਾਂ। ਹੋ ਸਕਦਾ ਹੈ ਇਹ ਭੁੱਲ ਜਾਈਏ ਕਿ ਕਿਹੜੀ ਘਟਨਾ ਕਿਸ ਤਰੀਕ ਨੂੰ ਘਟੀ ਸੀ, ਪਰ ਇੰਨਾਂ ਕੁ ਪਤਾ ਅਕਸਰ ਰਹਿੰਦਾ ਹੈ ਕਿ ਕਿਹੜੀ ਘਟਨਾ ਪਹਿਲੋਂ ਦੀ ਸੀ ਤੇ ਕਿਹੜੀ ਪਿੱਛੋਂ ਦੀ।

ਮਨੁੱਖੀ ਮਨੋਵਿਗਿਆਨ ਨੂੰ ਸਮਝਣ ਹਿਤ ਅੱਜਕਲ੍ਹ ਕਾਲ ਦੀ ਪ੍ਰਕ੍ਰਿਤੀ ਬਾਰੇ ਪਹਿਲੋਂ ਜਾਣਨਾ ਲਾਜ਼ਮੀ ਸਮਝਿਆ ਜਾ ਰਿਹਾ ਹੈ। ਮਨੁੱਖੀ ਮਨ ਕਾਲ-ਪ੍ਰਵਾਹ ਦੀ ਪ੍ਰਕ੍ਰਿਤੀ ਦਾ ਆਦੀ ਹੋ ਚੁੱਕਾ ਹੈ ਤੇ ਸੁਭਾਵਕ ਹੀ ਸਾਨੂੰ ਪਤਾ ਹੁੰਦਾ ਹੈ ਕਿ ਕੁਦਰਤੀ ਘਟਨਾਵਾਂ ਦਾ ਵਹਿਣ ਕਿਵੇਂ ਚੱਲ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਫੁੱਲਾਂ ਵਿਚੋਂ ਫ਼ਲ ਅਤੇ ਆਂਡਿਆਂ ਵਿਚੋਂ ਚੂਚੇ ਨਿਕਲਦੇ ਹਨ ਤੇ ਇਸ ਤੋਂ ਉਲਟ ਗੱਲ ਮੰਨਣ ਵਿਚ ਨਹੀਂ ਆ ਸਕਦੀ।

ਯਾਂਤਰਿਕ ਸ਼ਾਸਤਰ (mechanics) ਵਿਚ ਕਰਮ-ਪ੍ਰਤੀਕਰਮ ਨਾਲ-ਨਾਲ ਚਲਦੇ ਹਨ ਤੇ ਦੋਹਾਂ ਦੀ ਅਹਿਮੀਅਤ ਬਰਾਬਰ ਹੈ ਤੇ ਇਕ ਦੀ ਥਾਂ ਦੂਜਾ ਲੈ ਸਕਦਾ ਹੈ। ਮਨੁੱਖੀ ਮਨੋਵਿਗਿਆਨ ਵਿਚ ਕਾਲ, ਕ੍ਰਮ ਦੇ ਉਲਟ ਨਹੀਂ ਚਲ ਸਕਦਾ। ਪਾਲ ਵਲੇਰੀ ਅਨੁਸਾਰ ਕਾਲ ਦਾ ਮਨੁੱਖੀ ਮਨ ਉੱਤੇ ਪੂਰਨ ਵਸੀਕਰਣ ਹੈ। ਇਸ ਦੇ ਉਲਟ ਮਨ ਦਾ ਕਾਲ ਉੱਤੇ ਵਸੀਕਰਣ ਨਹੀਂ। ਸੂਰਜ ਚੜ੍ਹਦਾ ਹੈ ਤੇ ਡੁੱਬ ਜਾਂਦਾ ਹੈ, ਇਹ ਦੇਖ ਕੇ ਕਾਲ ਦੀ ਗਤੀ ਬਾਰੇ ਮਨ ਵਿਚ ਵਿਚਾਰ ਉਤਪੰਨ ਹੁੰਦੇ ਹਨ, ਪਰ ਜਦੋਂ ਵੀ ਅਸੀਂ ਕਾਲ ਦੀ ਗਤੀ ਬਾਰੇ ਸੋਚੀਏ, ਉਸੇ ਵਕਤ ਸੂਰਜ ਚੜ੍ਹਦਾ ਜਾਂ ਅਸਤ ਨਹੀਂ ਹੁੰਦਾ। ਲੌਕਿਕ ਦ੍ਰਿਸ਼ ਵਿਚਾਰ ਉਤਪੰਨ ਕਰਦੇ ਹਨ ਪਰ ਵਿਚਾਰਾਂ ਵਿਚ ਲੌਕਿਕ ਦ੍ਰਿਸ਼ ਸਾਕਾਰ ਕਰਨ ਦੀ ਸਮਰੱਥਾ ਨਹੀਂ।

ਕਾਲ-ਪ੍ਰਵਾਹ ਬੇਰੋਕ ਚੱਲ ਰਿਹਾ ਹੈ, ਪਰ ਮਨੁੱਖੀ ਮਨ ਆਪਣੀ ਮਰਜ਼ੀ ਅਨੁਸਾਰ ਇਸ ਦੀ ਗਤੀ ਨੂੰ ਪ੍ਰਵਾਨ ਕਰਦਾ ਹੈ। ਮਾਨਸਿਕ ਮਾਪਦੰਡ ਸਾਹਮਣੇ ਭੌਤਿਕ ਕਾਲ ਲਾਚਾਰ ਹੈ ਕਿਉਂਕਿ ਕੁਝ ਆਦਮੀ ਤੀਹ ਸਾਲ ਦੀ ਉਮਰ ਵਿਚ ਬੁੱਢੇ ਹੋ ਜਾਂਦੇ ਹਨ ਤੇ ਕੁਝ ਸੱਤਰਾਂ ਸਾਲਾਂ ਦੀ ਉਮਰ ਵਿਚ ਵੀ ਜਵਾਨ ਰਹਿੰਦੇ ਹਨ। ਨਿੱਤ ਨਵਾਂ ਚੜ੍ਹਦਾ ਸੂਰਜ ਮੌਤ ਦੀ ਘੜੀ

ਘੜੀ ਨੇੜੇ ਲਿਆਉਂਦਾ ਹੈ ਤੇ ਹਰ ਸਾਹ ਗਲੇ ਉੱਤੇ ਤੇਜ਼ ਧਾਰ ਛੁਰੀ ਵਾਂਗ ਚੱਲ ਰਿਹਾ ਹੈ, ਫਿਰ ਵੀ ਕੁਝ ਮਨੁੱਖ ਦਿਨ ਵਿਚ ਕਈ-ਕਈ ਵਾਰ 'ਮਰਦੇ' ਹਨ ਤੇ ਕੁਝ ਮਹਾਨ ਸ਼ਖ਼ਸੀਅਤਾਂ ਦੀ ਕਦੀ 'ਮੌਤ' ਨਹੀਂ ਹੁੰਦੀ।

ਕਾਲ ਦਾ ਅਸਰ ਵੀ ਵੱਖ-ਵੱਖ ਤਰ੍ਹਾਂ ਹੁੰਦਾ ਹੈ। ਬੁੱਢਿਆਂ ਦੇ ਸਰੀਰ ਉਤਲੇ ਜ਼ਖ਼ਮ ਰਾਜ਼ੀ ਹੋਣ ਵਿਚ ਨਹੀਂ ਆਉਂਦੇ, ਬੱਚੇ ਦੇ ਜਿਸਮ ਉੱਤੇ ਲੱਗੀ ਸੱਟ ਦਿਨਾਂ ਵਿਚ ਰਾਜ਼ੀ ਹੋ ਜਾਂਦੀ ਹੈ ਤੇ ਉਸੇ ਤਰ੍ਹਾਂ ਦੀ ਸੱਟ ਨਾਲ ਬੁੱਢੇ ਮਹੀਨਿਆਂ ਬੱਧੀ ਕਰਾਹੁੰਦੇ ਰਹਿੰਦੇ ਹਨ। ਸਹੀ ਮਾਨਸਿਕ ਸੰਤੁਲਨ ਵਾਲੇ ਵਿਅਕਤੀ ਨੌਂ-ਬਰ-ਨੌਂ ਹੋ ਜਾਂਦੇ ਹਨ ਤੇ ਢਾਹੂ ਰੁਚੀਆਂ ਵਾਲੇ ਬੰਦੇ ਤੜਫਦੇ ਰਹਿੰਦੇ ਹਨ। ਜੇਤੂ ਫ਼ੌਜਾਂ ਦੇ ਜ਼ਖ਼ਮੀ ਸਿਪਾਹੀ ਹਾਰੀਆਂ ਹੋਈਆਂ ਸੈਨਾਵਾਂ ਦੇ ਜ਼ਖ਼ਮੀ ਸਿਪਾਹੀਆਂ ਨਾਲੋਂ ਬੜੀ ਛੇਤੀ ਤੰਦਰੁਸਤ ਹੋ ਜਾਂਦੇ ਹਨ। ਚੜ੍ਹਦੀ ਕਲਾ ਵਾਲਾ ਆਦਮੀ ਕਾਲ ਉੱਤੇ ਸਵਾਰੀ ਕਰਦਾ ਹੋਇਆ ਜੀਵਨ-ਦੌੜ ਲਾਉਂਦਾ ਹੈ, ਜਦੋਂ ਕਿ ਨਿਰਬਲ-ਦਿਲ ਵਿਅਕਤੀ ਨੂੰ ਕਾਲ ਆਪਣੇ ਪੈਰਾਂ ਹੇਠ ਲਤਾੜਦਾ ਰਹਿੰਦਾ ਹੈ।

ਮਨੋਵਿਗਿਆਨੀਆਂ ਨੇ ਸੰਘਣਾ-ਕਾਲ (substantial time) ਅਤੇ ਸੱਖਣਾ ਕਾਲ (empty time) ਵੀ ਕਲਪਿਆ ਹੈ। ਜਿਹੜਾ ਵਕਤ ਰੁਝੇਵਿਆਂ ਵਿਚ ਲੰਘੇ, ਦਿਲ-ਦਿਮਾਗ ਪੂਰੀ ਦਿਲਚਸਪੀ ਨਾਲ ਕੰਮ ਦਾ ਆਨੰਦ ਮਾਣੇ, ਚਾਅ ਨਾਲ ਜ਼ਿੰਮੇਵਾਰੀਆਂ ਨਿਭਾਈਆਂ ਜਾਣ ਅਤੇ ਸਮਾਂ ਮਨੋਰੰਜਨ ਵਿਚ ਬੀਤੇ ਉਹ ਸੰਘਣਾ ਕਾਲ ਹੈ। ਹਉਕਿਆਂ, ਹਾਵਿਆਂ, ਦੁੱਖ, ਤਕਲੀਫ਼ਾਂ ਅਤੇ ਅਕੇਵੇਂ ਦੀਆਂ ਘੜੀਆਂ ਸੱਖਣਾ-ਕਾਲ ਅਖਵਾਉਂਦੀਆਂ ਹਨ। ਸੰਘਣਾ-ਕਾਲ ਜਲਦੀ ਕੂਚ ਕਰ ਜਾਂਦਾ ਹੈ ਜਦੋਂ ਕਿ ਸੱਖਣਾ-ਕਾਲ ਮੁੱਕਣ ਵਿਚ ਨਹੀਂ ਆਉਂਦਾ।

ਮਨੁੱਖਾਂ, ਜਾਨਵਰਾਂ ਅਤੇ ਪੰਛੀਆਂ ਦੇ ਭਰੂਣ (embryo) ਦੀਆਂ ਮੁੱਢਲੀਆਂ ਅਵਸਥਾਵਾਂ ਆਪਸ ਵਿਚ ਬਹੁਤ ਮਿਲਦੀਆਂ ਜੁਲਦੀਆਂ ਹਨ। ਇਹਨਾਂ ਆਰੰਭਕ ਅਵਸਥਾਵਾਂ ਤੋਂ ਕ੍ਰਮ-ਵਿਕਾਸ ਦੇ ਸਿਧਾਂਤ ਨੂੰ ਬੜਾ ਬਲ ਮਿਲਿਆ ਸੀ। ਕਿਹਾ ਗਿਆ ਹੈ ਕਿ ਪਸ਼ੂਆਂ ਦੀਆਂ ਜੂਨਾਂ ਭੋਗਣ ਉਪਰੰਤ ਵਿਕਸਿਤ ਹੋ ਕੇ ਮਨੁੱਖੀ ਸਰੀਰ ਵਰਤਮਾਨ ਸ਼ਕਲ ਵਿਚ ਆਇਆ ਹੈ। ਮਨੋਵਿਗਿਆਨੀਆਂ ਅਨੁਸਾਰ ਮਨੁੱਖੀ ਅਰਧ-ਚੇਤਨਾ ਜਾਂ ਅਚੇਤਨਾ ਵਿਚ ਪੂਰਬਲੀਆਂ ਜੂਨਾਂ ਦੇ ਸੰਸਕਾਰ ਮੌਜੂਦ ਹਨ। ਇਸ ਸਿਧਾਂਤ ਅਨੁਸਾਰ ਆਦਮੀ ਦੀ ਉਮਰ ਸੱਤਰ-ਅੱਸੀ ਸਾਲ ਨਹੀਂ ਲੱਖਾਂ ਸਾਲ ਬਣਦੀ ਹੈ। ਮਨੁੱਖ ਵਿਚ ਮੁੱਢਲੀਆਂ ਸਾਰੀਆਂ ਆਦਤਾਂ ਪਾਸ਼ਵਿਕ ਰੁਚੀਆਂ ਦਾ ਸਬੂਤ ਹਨ। ਭੁੱਖ, ਤ੍ਰੇਹ, ਅਤੇ ਕਾਮ ਦੀਆਂ ਅਵਸਥਾਵਾਂ ਮਨੁੱਖਾਂ ਅਤੇ ਜਾਨਵਰਾਂ ਦੀਆਂ ਲਗਭਗ ਇਕੋ ਜਿਹੀਆਂ ਹਨ। ਇਸ ਮਾਪਦੰਡ ਅਨੁਸਾਰ ਨਾ ਕੇਵਲ ਅਤੀਤ ਦੇ ਲੱਖਾਂ ਸਾਲ ਸਾਡੀ ਸ਼ਖ਼ਸੀਅਤ ਵਿਚ ਸਮਾਏ ਹੋਏ ਹਨ, ਸਗੋਂ ਆਉਣ ਵਾਲੇ ਲੱਖਾਂ ਸਾਲਾਂ ਦੀਆਂ ਸੰਭਾਵਨਾਵਾਂ ਵੀ ਬੀਜ ਰੂਪ ਵਿਚ ਮੌਜੂਦ ਹਨ।

ਭੂਤਕਾਲ ਦੀਆਂ ਭੁੱਲਾਂ ਚੁੱਕਾਂ ਤੋਂ ਸਿੱਖੇ ਸਬਕ ਮਨੁੱਖੀ ਸ਼ਖ਼ਸੀਅਤ ਦੇ ਵਿਕਾਸ ਵਿਚ ਸਹਾਈ ਹੁੰਦੇ ਹਨ। ਵਰਤਮਾਨ ਦੇ ਸਹੀ ਉਪਯੋਗ ਨਾਲ ਜੀਵਨ ਵਿਚ ਸਫ਼ਲਤਾ ਆਉਂਦੀ ਹੈ, ਭਵਿੱਖ ਵੱਲ ਦੂਰ-ਅੰਦੇਸ਼ੀ ਦਾਨਸ਼ਵਰ ਬਣਾਉਂਦੀ ਹੈ। ਸਾਡੀਆਂ ਜੜ੍ਹਾਂ ਭੂਤ ਵਿਚ ਹਨ ਪਰ ਭੂਤ ਵਿਚ ਜਿਉਣਾ ਉਚਿਤ ਨਹੀਂ। ਸੁੰਦਰ ਭਵਿੱਖ ਦੀ ਉਡੀਕ ਵਿਚ ਬੇਕਾਰ ਬੈਠਿਆਂ ਵੀ ਵਰਤਮਾਨ ਬਰਬਾਦ ਕਰ ਦੇਣਾ ਉਚਿਤ ਨਹੀਂ। ਭੂਤ ਤੇ ਭਵਿੱਖ ਨੂੰ ਪ੍ਰੇਰਨਾ ਸਰੋਤ ਵਜੋਂ

ਦ੍ਰਿਸ਼ਟੀ ਵਿਚ ਰੱਖ ਕੇ ਵਰਤਮਾਨ ਵਿਚ ਪੂਰੀ ਲਗਨ ਰਾਹੀਂ ਕਾਰਜਸ਼ੀਲ ਹੋਣ ਵਿਚ ਹੀ ਪ੍ਰਾਪਤੀ ਦੀ ਸੰਭਾਵਨਾ ਹੈ।

### [2] ਆਤਮਪਰਕ ਕਾਲ

ਮਨੋਵਿਗਿਆਨਕ ਕਾਲ ਅਤੇ ਆਤਮਪਰਕ ਕਾਲ ਵਿਚ ਨੇੜਲੀ ਸਾਂਝ ਹੈ। ਸਾਨੂੰ ਅਹਿਸਾਸ ਹੁੰਦਾ ਹੈ ਕਿ ਕਿਸੇ ਦੋਸਤ ਨੂੰ ਮਿਲਿਆਂ ਬੜਾ ਲੰਮਾ ਸਮਾਂ ਹੋ ਗਿਆ ਹੈ, ਜਦੋਂ ਕਿ ਦੂਜੇ ਮਿੱਤਰ ਨੂੰ ਥੋੜ੍ਹਾ ਸਮਾਂ ਪਹਿਲਾਂ ਮਿਲੇ ਹਾਂ। ਕੁਝ ਘਟਨਾਵਾਂ ਨਿਕਟ ਭੂਤ ਵਿਚ ਵਾਪਰੀਆਂ ਹਨ, ਕੁਝ ਦੂਰ ਦੁਰਾਡੇ ਸਮੇਂ ਵਿਚ ਮੁੱਦਤਾਂ ਪਹਿਲੋਂ ਵਾਪਰੀਆਂ। ਯਾਦਾਂ ਦਾ ਤ੍ਰਾਣਾ ਲੰਮੀ ਲੜੀ ਵਾਂਗ ਮਨ ਵਿਚ ਸੁਰੱਖਿਅਤ ਪਿਆ ਹੈ। ਮਨ ਇਹਨਾਂ ਦਾ ਲੇਖਾ-ਜੋਖਾ ਕਰਦਾ ਰਹਿੰਦਾ ਹੈ। ਕਾਲ ਅਧੀਨ ਘਟਨਾਵਾਂ ਦਾ ਬੀਤਣਾ ਆਪਣੇ ਆਪ ਵਿਚ ਭਾਵੇਂ ਵਸਤੂਪਰਕ (objective) ਕ੍ਰਿਆ ਹੋਵੇ, ਆਪਣੇ ਅੰਤਹਕਰਣ ਦੇ ਖੇਤਰ ਵਿਚ ਲਿਆ ਕੇ ਉਹਨਾਂ ਨੂੰ ਵਿਚਾਰਨਾਂ ਆਤਮਪਰਕ ਕਾਲ ਦੀਆਂ ਸੰਕਲਪਨਾਵਾਂ ਦਾ ਸਮੂਹ ਹੈ। ਕਾਲ ਕ੍ਰਮ ਦੇ ਯਾਦ-ਚਿੰਨ੍ਹਾਂ ਦੀ ਲੜੀ ਸਾਡਾ ਸਮੁੱਚਾ ਮਨ ਹੈ। ਕੁਝ ਕੰਮ ਅਜਿਹੇ ਕੀਤੇ ਹੁੰਦੇ ਹਨ ਕਿ ਉਹਨਾਂ ਨੂੰ ਯਾਦ ਕਰਕੇ ਮਨ ਖਿੜ ਜਾਂਦਾ ਹੈ, ਤੇ ਕੁਝ ਕੰਮਾਂ ਦੀ ਯਾਦ ਸਾਨੂੰ ਸ਼ਰਮਸਾਰ ਕਰ ਦਿੰਦੀ ਹੈ। ਚੰਗਿਆਂ ਅਤੇ ਮੰਦਿਆਂ ਕੰਮਾਂ ਦੀ ਯਾਦ ਨੂੰ ਅਸੀਂ ਆਪਣੇ ਮਨ ਵਿਚੋਂ ਬਾਹਰ ਨਹੀਂ ਕੱਢ ਸਕਦੇ। ਹਰ ਰੋਜ਼ ਦੇ ਰੁਝੇਵਿਆਂ ਨਾਲ ਭਰੀ ਹੋਈ ਡਾਇਰੀ ਵਿਚੋਂ ਅਣਚਾਹਿਆ ਪੰਨਾ ਕੱਢ ਕੇ ਪਾੜ ਦੇਣਾ ਬੜੀ ਸੌਖੀ ਗੱਲ ਹੈ ਪਰ ਕਿਸੇ ਨਿਗੂਣੀ ਘਟਨਾ ਦਾ ਇੰਦਰਾਜ਼ ਮਰਜ਼ੀ ਨਾਲ ਕਾਲਕੋਸ਼ ਵਿਚੋਂ ਕੱਢ ਦੇਈਏ, ਇਹ ਸੰਭਵ ਨਹੀਂ।

ਬੀਤ ਗਿਆ ਪਲ ਕਿੱਧਰ ਚਲਾ ਜਾਂਦਾ ਹੈ ? ਬੀਤੀਆਂ ਘਟਨਾਵਾਂ ਕਿਹੜੀ ਅਦਿੱਖ ਧਰਤੀ ਉੱਤੇ ਵਸ ਰਹੀਆਂ ਹਨ ? ਇਹਨਾਂ ਪ੍ਰਸ਼ਨਾਂ ਬਾਰੇ ਪ੍ਰਾਚੀਨ ਕਾਲ ਤੋਂ ਮਨੁੱਖ ਸੋਚਦਾ ਆਇਆ ਹੈ। ਭੂਤ ਅਤੇ ਭਵਿੱਖ ਉਹ ਦੈਵੀ ਸ਼ਾਹਕਾਰ ਹਨ ਜਿਹਨਾਂ ਦੇ ਰੰਗ ਮੱਧਮ ਨਹੀਂ ਪੈਂਦੇ। ਅਤੀਤ ਦੀਆਂ ਸੁੰਦਰ ਯਾਦਾਂ ਤੇ ਭਵਿੱਖ ਦੇ ਸੁਨਹਿਰੇ ਸੁਫ਼ਨੇ ਮਨੁੱਖੀ ਜੀਵਨ ਦੀ ਉਹ ਜਾਇਦਾਦ ਹਨ, ਜਿਸ ਨੂੰ ਕੋਈ ਚੁਰਾ ਨਹੀਂ ਸਕਦਾ, ਖੋਹ ਨਹੀਂ ਸਕਦਾ।

ਮਨੁੱਖੀ ਮਨ ਦੀ ਇਕ ਅਜੀਬ ਖ਼ੂਬੀ ਇਹ ਹੈ ਕਿ ਭਵਿੱਖ ਦੀ ਕਲਪਨਾ ਜਾਂ ਭੂਤ ਦੀ ਯਾਦ ਇਕਦਮ ਉੱਡ ਕੇ ਵਰਤਮਾਨ ਵਿਚ ਅੱਪੜ ਜਾਂਦੀ ਹੈ। ਕਲਪਨਾ ਅਤੇ ਸਮਰਣ ਦਾ ਯੋਗਫ਼ਲ ਸਾਡਾ ਚਿੰਤਨ ਹੈ ਤੇ ਚਿੰਤਨ ਉਸ ਮਾਨਸਿਕ ਅਵਸਥਾ ਦਾ ਨਾਮ ਹੈ ਜਦੋਂ ਚੇਤਨਾ ਵਰਤਮਾਨ ਵਿਚ ਪ੍ਰਕਾਸ਼ਵਾਨ ਹੋ ਜਾਂਦੀ ਹੈ।

ਬਰੂਨਰ ਕਾਲ ਦੀ ਆਤਮਪਰਕਤਾ ਨੂੰ ਕੇਵਲ ਮਨੁੱਖਾਂ ਤਕ ਸੀਮਿਤ ਨਹੀਂ ਰਖਦਾ। ਜੀਵਾਂ ਦੀਆਂ ਜਿੰਨੀਆਂ ਕਿਸਮਾਂ ਹਨ ਉਨੇ ਹੀ ਕਾਲ ਹਨ। ਹਰ ਜੀਵ ਦੇ ਮਨ ਦੀ ਬਣਤਰ ਵੱਖ-ਵੱਖ ਹੈ ਅਤੇ ਕਾਲ ਕਿਉਂਕਿ ਬਾਹਰੀ ਵਾਪਰਦੀਆਂ ਘਟਨਾਵਾਂ ਦੇ ਅੰਤਹਕਰਣ ਵਿਚ ਨਿਰੀਖਣ ਤੋਂ ਬਿਨਾਂ ਹੋਰ ਕੁਝ ਨਹੀਂ, ਇਸ ਕਰਕੇ ਕਾਲ ਦੀ ਵਿਭਿੰਨਤਾ ਅਨੰਤ ਹੈ। ਪਲ-ਛਿਣ ਦੀ ਅਉਧ ਭੋਗਣ ਵਾਲੇ ਜੀਵਾਣੂ ਨਹੀਂ ਜਾਣ ਸਕਦੇ ਦਿਨ ਤੇ ਸਾਲ ਕੀ ਹਨ। ਰੱਬ ਦੀ ਨਿਗਾਹ ਵਿਚ ਹਜ਼ਾਰਾਂ ਸਾਲਾਂ ਦਾ ਸਮਾਂ ਸ਼ਾਇਦ ਇਕ ਦਿਨ ਹੁੰਦਾ ਹੈ ?

ਵੱਖ-ਵੱਖ ਜੀਵਾਂ ਦੇ ਭਿੰਨ ਭਿੰਨ ਕਾਲ-ਜਗਤ ਹਨ, ਕੇਵਲ ਇਹ ਕਹਿਣਾ ਕਾਫ਼ੀ ਨਹੀਂ, ਹਰੇਕ ਮਨੁੱਖ ਦੇ ਅੰਤਰਮਨ ਵਿਚ ਵੀ ਕਈ ਕਈ ਕਾਲ-ਪ੍ਰਵਾਹ ਮੌਜੂਦ ਹਨ। ਜਿਵੇਂ ਕਸ਼ਟ ਦੀਆਂ ਘੜੀਆਂ ਵਿਚ ਘੰਟੇ ਤੇ ਦਿਨ ਜੁਗਾਂ ਜਿੱਡੇ ਹੋ ਜਾਂਦੇ ਹਨ ਉਵੇਂ ਸੁੱਖ ਦੇ ਸਮੇਂ ਸਾਲ ਵੀ ਖੰਭ ਲਾ ਕੇ ਘੰਟਿਆਂ ਮਿੰਟਾਂ ਦੀ ਤਰ੍ਹਾਂ ਉਡ ਜਾਂਦੇ ਹਨ। ਸਾਧਾਰਨ ਘੜੀ ਦੀ ਇਕ ਸੂਈ ਘੰਟੇ ਦਸਦੀ ਹੈ ਦੂਜੀ ਮਿੰਟ। ਚੰਨ, ਸੂਰਜ ਅਤੇ ਧਰਤੀ ਕੁਝ ਵੱਡੇ ਪੈਮਾਨੇ ਦੀਆਂ ਘੜੀਆਂ ਹਨ। ਪਰ ਮਨੁੱਖੀ ਮਨ ਦਾ ਅਸਚਰਜ ਮਾਪਦੰਡ ਆਪਣੀ ਮਨ-ਮਰਜ਼ੀ ਨਾਲ ਇਹਨਾਂ ਯੰਤਰਾਂ ਰਾਹੀਂ ਕਾਲ ਨੂੰ ਪਰਖਦਾ ਹੈ। ਇਸ ਅਨੋਖੇ ਮਾਨਸਿਕ ਮਾਪਦੰਡ ਵਿਚ ਸਾਲ ਘੰਟਿਆਂ ਜਿੱਡੇ ਤੇ ਘੰਟੇ ਸਾਲਾਂ ਜਿੱਡੇ ਹੋਣੇ ਐਨ ਸੰਭਵ ਹਨ।

ਬੇਜਾਨ ਜੜ੍ਹ ਵਸਤਾਂ ਵੀ ਕਾਲ-ਪ੍ਰਵਾਹ ਦੌਰਾਨ ਪਰਿਵਰਤਿਤ ਹੁੰਦੀਆਂ ਰਹਿੰਦੀਆਂ ਹਨ ਪਰ ਉਹਨਾਂ ਨੂੰ ਖੁਦ ਇਸ ਪਰਿਵਰਤਨ ਦਾ ਅਹਿਸਾਸ ਨਹੀਂ ਹੁੰਦਾ। ਪਸ਼ੂਆਂ ਪੰਛੀਆਂ ਨੂੰ ਕਾਲ ਦਾ ਅਹਿਸਾਸ ਹੈ। ਖੇਤ ਵਿਚ ਬੱਝੇ ਪਸ਼ੂ ਸ਼ਾਮ ਪੈਣ ਤੇ ਘਰ ਆਉਣ ਲਈ ਰੱਸੇ ਤੁੜਾਣ ਲੱਗਦੇ ਹਨ। ਪੰਛੀ ਸ਼ਾਮਾਂ ਵੇਲੇ ਆਲ੍ਹਣਿਆਂ ਦਾ ਰੁਖ ਕਰਦੇ ਹਨ। ਕੁੱਕੜ ਨੂੰ ਵਕਤ ਸਿਰ ਬਾਂਗ ਦੇਣੀ ਯਾਦ ਰਹਿੰਦੀ ਹੈ। ਚੇਤਰ ਦਾ ਮਹੀਨਾ ਕੋਇਲਾਂ ਨੂੰ ਅਤੇ ਕੱਤਕ ਦਾ ਕੂੰਜਾਂ ਨੂੰ ਕਦੀ ਨਹੀਂ ਭੁੱਲਿਆ।

ਮਾਨਸਿਕ ਅਨੁਭਵ ਉੱਤੇ ਆਧਾਰਿਤ ਕਰਕੇ ਅਸੀਂ ਕਾਲ ਦੀ ਬਹੁ-ਰੰਗੀ ਪ੍ਰਕਾਰ-ਵੰਡ ਕੀਤੀ ਹੋਈ ਹੈ ਤੇ ਅਸੀਂ ਅਜਿਹੇ ਆਮ ਕਥਨ ਕਰਦੇ ਹਾਂ — ਮਹਿਮਾਨਾਂ ਦੇ ਆਉਣ ਤੋਂ ਪਹਿਲਾਂ ਸਾਡੇ ਕੋਲ ***ਕਾਫ਼ੀ ਵਕਤ*** ਹੋਵੇਗਾ, 'ਇਹ ਫ਼ਿਲਮ ਦੇਖਣ ਲਈ ਤਾਂ ਜ਼ਰੂਰ ਕੁਝ ***ਸਮਾਂ ਕੱਢਣਾ*** ਪਵੇਗਾ', '***ਸਮੇਂ ਸਮੇਂ ਦੀ ਗੱਲ*** ਹੈ', '***ਦਿਨ*** ਹੀ ਬਸ ਕੁਝ ਮਾੜੇ ਆ ਗਏ ਹਨ', 'ਕੋਈ ਗੱਲ ਨਹੀਂ, ***ਆਪਣਾ ਸਮਾਂ*** ਵੀ ਆਵੇਗਾ', 'ਇਹ ਤਾਂ ਤੂੰ ***ਬੇਵਕਤੀ*** ਬਹਿਸ ਛੇੜ ਦਿੱਤੀ', 'ਉਸ ਨੇ ਖਾਹਮਖਾਹ ਮੇਰਾ ਸਾਰਾ ***ਸਮਾਂ ਨਸ਼ਟ*** ਕਰ ਦਿੱਤਾ', ਮੈਨੂੰ ਵੀ ***ਕੁਝ ਸਮਾਂ ਦਿਉ***', '***ਰੁੱਖੇ ਦਿਨ*** ਆ ਗਏ ਹਨ', '***ਵਕਤ ਵਿਚਾਰ*** ਕੇ ਗੱਲ ਕਰਨੀ', ਆਦਿ। ਸੋ, ਭੌਤਿਕ ਗਤੀ ਨੂੰ ਮਨੁੱਖ ਨੇ ਕਾਲ-ਪ੍ਰਵਾਹ ਵਜੋਂ ਪੂਰੀ ਤਰ੍ਹਾਂ ਪ੍ਰਵਾਨ ਨਹੀਂ ਕੀਤਾ, ਸਗੋਂ ਮਨ ਵਿਚਲੀਆਂ ਵਿਚਿੱਤਰ ਭਾਵਨਾਵਾਂ ਦੀ ਗਤੀ ਨੂੰ ਵੀ ਕਾਲ ਦੀ ਸੰਗਿਆ ਦਿੱਤੀ ਹੈ।

### [3] ਗਣਿਤਵਾਚਕ ਕਾਲ

ਗਣਿਤਵਾਚਕ ਕਾਲ ਦੀ ਸੰਕਲਪਨਾ ਪੁਲਾੜ ਅਤੇ ਕਾਲ ਨੂੰ ਇਕ ਦੂਜੇ ਤੋਂ ਅਨਿੱਖੜ ਮੰਨਦੀ ਹੈ। ਇਸ ਕਰਕੇ ਇਸ ਸੰਕਲਪਨਾ ਦੇ ਵਿਸਤਾਰ ਵਿਚ ਪੁਲਾੜ ਦਾ ਜ਼ਿਕਰ ਕਈ ਵਾਰ ਆਵੇਗਾ। ਰੇਖਾ-ਗਣਿਤ ਵਿਚ ਪੁਲਾੜ ਨੂੰ ਤਿੰਨ ਵਿਮਾਵਾਂ (three dimensions) ਮੰਨਿਆ ਗਿਆ ਹੈ। ਪਹਿਲੀ ਵਿਮਾ ਸਰਲ ਰੇਖਾ (straight line), ਦੂਜੀ ਵਿਮਾ ਤਲ (plane) ਤੇ ਤੀਜੀ ਵਿਮਾ ਠੋਸ (solid) ਆਕਾਰ ਹੈ। ਆਮ ਕਰਕੇ ਤਿੰਨੇ ਵਿਮਾਵਾਂ ਨੂੰ ਲੰਬਾਈ, ਚੌੜਾਈ ਅਤੇ ਉਚਾਈ ਕਰਕੇ ਜਾਣਿਆ ਜਾਂਦਾ ਹੈ ਪਰ ਗਣਿਤਸ਼ਾਸਤਰ ਅਧੀਨ ਲੰਬਾਈ, ਚੌੜਾਈ, ਉਚਾਈ ਅਸਪਸ਼ਟ ਸੰਕਲਪਨਾਵਾਂ ਹਨ।

ਫ਼ਰਜ਼ ਕਰੋ ਬਹੁਤ ਬਰੀਕ ਆਕਾਰ ਦਾ ਇਕ ਜੀਵ, ਜਿਸ ਨੂੰ ਅਸੀਂ ਬਿੰਦੂ ਜੀਵ

ਆਖਾਂਗੇ, ਗਤੀ ਕਰ ਰਿਹਾ ਹੈ। ਜਿਸ ਦਿਸ਼ਾ ਵੱਲ ਬਿੰਦੂ ਜੀਵ ਵਧੇਗਾ, ਆਪਣੇ ਪਿੱਛੇ ਰੇਖਾ ਛੱਡਦਾ ਜਾਵੇਗਾ ਜਿਸ ਵਿਚ ਅਨੇਕ ਬਿੰਦੂ ਹੋਣਗੇ ਕਿਉਂਕਿ ਰੇਖਾ ਅਨੰਤ ਬਿੰਦੂਆਂ ਦਾ ਸਮੂਹ ਮੰਨੀ ਜਾਂਦੀ ਹੈ। ਬਿੰਦੂ ਜੀਵ ਜਿਸ ਪਿੰਡ ਨੂੰ ਪਿੱਛੇ ਛੱਡ ਗਿਆ, ਉਹ ਪਿੰਡ ਉਸ ਲਈ ਭੂਤਕਾਲ ਹੈ ਤੇ ਜਿਹੜਾ ਪਿੰਡ ਅਜੇ ਆਇਆ ਨਹੀਂ ਭਵਿੱਖ ਹੈ। ਜੇ ਉਸ ਵਿਚ ਯਾਦ ਸ਼ਕਤੀ ਹੈ ਤਾਂ ਲੰਘ ਚੁੱਕੇ ਸਾਰੇ ਬਿੰਦੂ ਉਸ ਲਈ ਪਰਪੰਚ (phenomenon) ਹਨ ਤੇ ਇਹ ਉਸ ਦਾ ਕਾਲਕ੍ਰਮ ਹੈ। ਬਿੰਦੂਆਂ ਦੇ ਪ੍ਰਗਟ ਅਤੇ ਲੋਪ ਹੋਣ ਦਾ ਕਾਰਨ ਗਤੀ ਹੈ ਤੇ ਇਕ-ਵਿਮਾ ਬਿੰਦੂਜੀਵ ਇਸ ਗਤੀ ਨੂੰ ਕਾਲ ਆਖੇਗਾ।

ਦੋ-ਵਿਮਾਈ ਤਲਜੀਵ (plane being) ਦੀ ਸਥਿਤੀ ਇਹ ਹੋਵੇਗੀ ਕਿ ਉਹ ਤਲ ਦਾ ਅਨੁਭਵ ਨਹੀਂ ਕਰ ਸਕਦਾ ਕਿਉਂਕਿ ਸਤਹਿ ਦੇ ਸਮਾਨੰਤਰ ਤਾਂ ਉਹ ਖ਼ੁਦ ਹੈ। ਤਲ-ਜੀਵ ਠੋਸ ਵਸਤਾਂ ਦੀ ਹੋਂਦ ਨੂੰ ਪ੍ਰਤੀਤ ਜ਼ਰੂਰ ਕਰਦਾ ਹੈ ਪਰ ਉਸ ਨੂੰ ਪਤਾ ਨਹੀਂ ਲਗਦਾ ਉਹ ਕੀ ਚੀਜ਼ਾਂ ਹਨ। ਤਲ-ਜੀਵ ਲਈ ਠੋਸ ਦੀ ਹੋਂਦ ਦਾ ਸਬੂਤ ਇਹ ਹੈ ਕਿ ਉਹ ਰਸਤੇ ਵਿਚ ਰੁਕਾਵਟ ਪਾਉਂਦਾ ਹੈ। ਸਤਹਿ ਤਲ ਜੀਵ ਲਈ ਈਥਰ ਵਾਂਗ ਹੈ। ਉਸ ਨੂੰ 'ਕੋਣ' ਨਹੀਂ ਦਿੱਸ ਸਕਦਾ ਕਿਉਂਕਿ ਕੋਣ ਤਿੰਨ-ਵਿਮਾਈ ਜੀਵ ਨੂੰ ਹੀ ਦਿੱਸ ਸਕਦਾ ਹੈ। ਇਸ ਦਾ ਤਜਰਬਾ ਖ਼ੁਦ ਕੀਤਾ ਜਾ ਸਕਦਾ ਹੈ। ਅੱਖਾਂ ਦੇ ਬਿਲਕੁਲ ਸਮਾਨੰਤਰ ਦੋ ਤੀਲਾਂ ਰਖੋ ਜਿਹੜੀਆਂ ਇਕ ਦੂਜੀ ਵੱਲ ਝੁਕ ਕੇ ਕੋਣ ਬਣਾਉਂਦੀਆਂ ਹਨ। ਜੇ ਇਹ ਅੱਖਾਂ ਦੇ ਐਨ ਸਮਾਨੰਤਰ ਹਨ ਤਾਂ ਕੋਣ ਨਹੀਂ ਦਿਸਦਾ। ਕੋਣ ਦੇਖਣ ਲਈ ਤੀਲੇ ਦੇ ਉਪਰੋਂ ਜਾਂ ਹੇਠੋਂ ਦੀ ਦੇਖਣਾ ਪਵੇਗਾ। ਪਰ ਤਲ-ਜੀਵ ਉਪਰ ਅਤੇ ਹੇਠਾਂ ਨਹੀਂ ਦੇਖ ਸਕਦਾ। ਹਾਂ ਕੋਣ ਦੀ ਹੋਂਦ ਦਾ ਇਕ ਅਸਪਸ਼ਟ ਜਿਹਾ ਅਹਿਸਾਸ ਉਸ ਨੂੰ ਜ਼ਰੂਰ ਹੁੰਦਾ ਹੈ ਪਰ ਸਮਝ ਨਹੀਂ ਆਉਂਦਾ। ਜੇ ਤਲ-ਜੀਵ ਇੱਟ ਦਾ ਨਿਰੀਖਣ ਕਰਨ ਲੱਗੇ ਤਾਂ ਉਸ ਨੂੰ ਇੱਟ ਦੇ ਦੁਆਲੇ ਘੁੰਮਣਾ ਪਵੇਗਾ। ਇੱਟ ਦੇ ਇਕ ਸਿਰੇ ਤੇ ਅੱਪੜ ਕੇ ਖੂੰਜਾ ਆ ਜਾਵੇਗਾ। ਕਿਉਂਕਿ ਤਲ ਜੀਵ ਕੋਣ ਦੀ ਪ੍ਰਕ੍ਰਿਤੀ ਨਹੀਂ ਸਮਝਦਾ ਇਸ ਕਰਕੇ ਉਹ ਇਸ ਨੂੰ ਰੇਖਾ ਦਾ ਇਕ ਅਜੀਬ ਗੁਣ ਆਖੇਗਾ। ਇੱਟ ਦੇ ਸਿਰੇ ਤੇ ਖੂੰਜੇ ਦਾ ਇਕ ਬਿੰਦੂ ਸਥਿਰ ਹੈ ਤੇ ਦੂਜੇ ਦੋ, ਦੋਵੇਂ ਪਾਸਿਆਂ ਤੋਂ ਪਿੱਛੇ ਵੱਲ ਹਟਦੇ ਜਾ ਰਹੇ ਹਨ। ਇਕ ਸਿਰੇ ਤੋਂ ਦੂਜੇ ਤਕ ਇੱਟ ਦੇ ਉਪਰ ਗਤੀ ਕਰਦਿਆਂ ਉਸ ਨੂੰ ਸਥਿਰ ਸਰਲ ਰੇਖਾ ਦਾ ਅਹਿਸਾਸ ਹੋਵੇਗਾ ਤੇ ਸਿਰੇ ਤੇ ਪੁੱਜਦਿਆਂ ਹੀ ਅਚਾਨਕ ਪ੍ਰਤੀਤ ਕਰੇਗਾ ਕਿ ਰੇਖਾ ਗਤੀ ਕਰਨ ਲਗ ਪਈ ਹੈ। ਕੋਣ ਉੱਤੇ ਪੁਜਦਿਆਂ ਉਸ ਨੂੰ ਰੇਖਾਵਾਂ ਦੀ ਗਤੀਸ਼ੀਲਤਾ ਦਾ ਅਨੁਭਵ ਹੁੰਦਾ ਹੈ। ਸਰਲ-ਰੇਖਾ ਤਲਜੀਵ ਲਈ ਜੜ੍ਹ ਪਦਾਰਥ ਹੈ, ਮੁੜਵੀਆਂ ਰੇਖਾਵਾਂ ਅਤੇ ਕੋਣ ਗਤੀਸ਼ੀਲ ਪਦਾਰਥ ਤੇ ਹਰ ਉਹ ਵਸਤੂ ਜਿਹੜੀ ਹਰਕਤ ਕਰ ਰਹੀ ਹੈ, ਉਸ ਲਈ ਜਾਨਦਾਰ ਹੈ।

ਤਲ-ਜੀਵ ਉੱਤੇ ਜੇ ਅਸੀਂ ਮੁੜਵੇਂ ਪੰਜੇ ਰਾਹੀਂ ਪੰਜ ਉਂਗਲਾਂ ਦੇ ਪੋਟੇ ਛੁਹਾ ਦੇਈਏ ਤਾਂ ਉਸ ਨੂੰ ਉਂਗਲਾਂ ਦਾ ਕੋਈ ਪਤਾ ਨਹੀਂ ਲਗੇਗਾ। ਉਹ ਸਮਝੇਗਾ ਇਕੋ ਸਮੇਂ ਪੰਜ ਗੋਲ ਦਾਇਰੇ ਉਸ ਉਪਰ ਆ ਟਿਕੇ ਹਨ। ਰੁੱਖ ਦੀਆਂ ਟਾਹਣੀਆਂ ਦੀ ਹੋਂਦ ਰੁੱਖ ਤੋਂ ਸੁਤੰਤਰ ਮੰਨੇਗਾ। ਇਵੇਂ ਹੀ ਲੱਤਾਂ, ਬਾਹਵਾਂ ਅਤੇ ਉਂਗਲਾਂ ਨੂੰ ਉਹ ਸਰੀਰ ਦਾ ਭਾਗ ਨਹੀਂ ਸਮਝੇਗਾ। ਹੁਣ ਦੇਖਣਾ ਇਹ ਹੈ ਕਿ ਕਾਲ ਉਸ ਵਾਸਤੇ ਕੀ ਹੈ। ਫ਼ਰਜ਼ ਕਰੋ ਤਲ ਜੀਵ

ਇਕ ਰੱਥ ਦੇ ਪਹੀਏ ਨੂੰ ਸਪਰਸ਼ ਕਰ ਰਿਹਾ ਹੈ। ਪਹੀਏ ਦੇ ਗਜ਼ ਵੱਖ-ਵੱਖ ਰੰਗਾਂ ਨਾਲ ਰੰਗੇ ਹੋਏ ਹਨ। ਪਹੀਆ ਘੁੰਮ ਰਿਹਾ ਹੈ ਤਲ ਜੀਵ ਨੂੰ ਗਜ਼ ਨਹੀਂ ਦਿਸ ਸਕਦਾ। ਕੇਵਲ ਇਕ ਰੰਗਦਾਰ ਲਕੀਰ ਦਿਸਦੀ ਹੈ। ਕਦੀ ਹਰੇ ਰੰਗ ਦੀ ਕਦੀ ਲਾਲ ਰੰਗ ਦੀ, ਕਦੀ ਨੀਲੇ ਰੰਗ ਦੀ ਲਕੀਰ ਪ੍ਰਗਟ ਹੋ ਜਾਂਦੀ ਹੈ। ਜਿਹੜੀਆਂ ਰੰਗਦਾਰ ਲਕੀਰਾਂ ਲੰਘ ਗਈਆਂ ਉਸ ਵਾਸਤੇ ਭੂਤਕਾਲ ਹਨ, ਉਹ ਹੁਣ ਨਹੀਂ ਰਹੀਆਂ, ਖ਼ਤਮ ਹੋ ਗਈਆਂ ਹਨ। ਜਿਹੜੀਆਂ ਲਕੀਰਾਂ ਅਜੇ ਆਉਣਗੀਆਂ ਉਹ ਵੀ ਹਾਲਾਂ ਉਸ ਦੇ ਅਨੁਭਵ ਵਿਚ ਨਹੀਂ ਹਨ — ਉਹ ਭਵਿੱਖ ਹਨ, ਜੇ ਉਸ ਵਿਚ ਯਾਦਸ਼ਕਤੀ ਹੈ ਤਾਂ ਕੁਝ ਸਮੇਂ ਪਹੀਏ ਦੇ ਚੱਕਰਾਂ ਦੇ ਕ੍ਰਮ ਤੋਂ ਉਹ ਇਹ ਜਾਣ ਸਕੇਗਾ ਕਿ ਹਰੇ ਰੰਗ ਤੋਂ ਬਾਦ ਲਾਲ ਤੇ ਫਿਰ ਨੀਲੀ ਲਕੀਰ ਪ੍ਰਗਟ ਹੁੰਦੀ ਹੈ, ਪਰ ਇਹ ਰੇਖਾਵਾਂ ਕਿਧਰੋਂ ਆ ਕੇ ਕਿਧਰ ਜਾ ਰਹੀਆਂ ਹਨ, ਉਸ ਨੂੰ ਪਤਾ ਨਹੀਂ ਲੱਗ ਸਕਦਾ। ਜਿਵੇਂ ਸਾਨੂੰ ਇਹ ਤਾਂ ਪਤਾ ਹੁੰਦਾ ਹੈ ਕਿ ਅਗਲੀ ਕਿਹੜੀ ਰੁੱਤ ਆਵੇਗੀ, ਪਰ ਕਿੱਥੋਂ ਆਵੇਗੀ ਤੇ ਪਿਛਲੀ ਬੀਤੀ ਰੁੱਤ ਕਿੱਧਰ ਚਲੀ ਗਈ, ਸਾਨੂੰ ਪਤਾ ਨਹੀਂ। ਦੋ-ਵਿਮਾਈ ਤਲ ਜੀਵ ਇਹ ਨਹੀਂ ਮੰਨ ਸਕਦਾ ਕਿ ਜਿਹੜੀ ਰੇਖਾ ਚਲੀ ਗਈ ਸੀ ਉਹ ਹਾਲਾਂ ਵੀ ਹੈ — ਵਰਤਮਾਨ ਵਿਚ ਹੀ ਹੈ, ਤੇ ਜਿਹੜੀ ਰੰਗੀਨ ਲਕੀਰ ਹਾਲਾਂ ਆਉਣੀ ਹੈ, ਉਹ ਵੀ ਇਥੇ ਵਰਤਮਾਨ ਵਿਚ ਹੀ ਹੈ। ਸਾਡੇ ਲਈ ਰੱਥ ਦੇ ਸਾਰੇ ਗਜ਼ ਵਰਤਮਾਨ ਵਿਚ ਚਲ ਰਹੇ ਹਨ ਪਰ ਤਲ-ਜੀਵ ਸਮਝ ਨਹੀਂ ਸਕਦਾ ਕਿ ਤਿੰਨੇ ਕਾਲ ਇਕੋ ਵਰਤਮਾਨ ਵਿਚ ਕਿਵੇਂ ਹੋ ਸਕਦੇ ਹਨ। ਦੋ-ਵਿਮਾਈ ਤਲ-ਜੀਵ ਸਾਨੂੰ ਤਿੰਨ-ਵਿਮਾਈ ਜੀਵਾਂ ਨੂੰ ਤ੍ਰੈਕਾਲ-ਦਰਸ਼ੀ ਸਮਝੇਗਾ ਤੇ ਜਿਹੜੀਆਂ ਅਸੀਂ ਗੱਲਾਂ ਕਰਾਂਗੇ, ਉਹ ਉਸ ਲਈ ਸਭ 'ਕਰਾਮਾਤਾਂ' ਭਵਿੱਖ ਬਾਣੀਆਂ ਹੋਣਗੀਆਂ।

ਸਰਲ ਰੇਖਾ ਅਨੰਤ ਬਿੰਦੂਆਂ ਦਾ ਸਮੂਹ ਹੈ, ਤਲ ਅਨੰਤ ਰੇਖਾਵਾਂ ਦਾ ਸਮੂਹ ਹੈ, ਠੋਸ ਅਨੰਤ ਤਲਾਂ ਦਾ ਸੰਗ੍ਰਹਿ ਹੈ, ਇਵੇਂ ਹੀ ਚਾਰ-ਵਿਮਾਈ ਪਦਾਰਥ ਵਿਚ ਅਨੰਤ ਠੋਸ, ਅਨੰਤ ਜੀਵ-ਜੰਤ, ਅਣਗਿਣਤ ਗ੍ਰਹਿ, ਉਪ-ਗ੍ਰਹਿ ਮੌਜੂਦ ਹਨ। ਜੇ ਕੋਈ ਚਾਰ-ਵਿਮਾਈ ਜੀਵ ਹੋਵੇ, ਉਹ ਸਾਡੇ ਲਈ ਉਸ ਪ੍ਰਕਾਰ ਤ੍ਰੈਕਾਲ-ਦਰਸ਼ੀ ਹੋਵੇਗਾ ਜਿਵੇਂ ਤਲ ਜੀਵ ਲਈ ਅਸੀਂ ਹਾਂ। ਚਾਰ-ਵਿਮਾਈ ਜੀਵ ਸਾਡੇ ਲਈ ਸਰਬ-ਸ਼ਕਤੀਮਾਨ ਤੇ ਸਰਬ-ਵਿਆਪਕ ਹੋਵੇਗਾ।

ਅਸੀਂ ਦੇਖ ਲਿਆ ਹੈ ਕਿ ਪੁਲਾੜ ਅਤੇ ਕਾਲ ਨੂੰ ਅਸੀਂ ਆਪਣੀਆਂ ਸੰਵੇਦਨਾਵਾਂ ਰਾਹੀਂ ਅਨੁਭਵ ਕਰਦੇ ਹਾਂ। ਯਾਨੀ ਕਿ ਇਹ ਸਾਡੀ ਪਰੱਤਖਣਾ ਸਾਡੀ ਬੋਧਿਕਤਾ ਦੇ ਗਿਆਨਖੰਡ ਹਨ। ਸਾਡੀ ਬੁੱਧੀ ਅਜਿਹਾ ਪ੍ਰਿਜ਼ਮ (prism) ਹੈ ਜਿਸ ਰਾਹੀਂ ਅਸੀਂ ਜਗਤ ਨੂੰ ਭਿੰਨ-ਭਿੰਨ ਰੰਗਾਂ ਤੇ ਭਿੰਨ-ਭਿੰਨ ਆਕ੍ਰਿਤੀਆਂ ਨਾਲ ਘਿਰਿਆ ਦੇਖਦੇ ਹਾਂ। ਸੋ ਇਸ ਦ੍ਰਿਸ਼ਟੀਕੋਣ ਤੋਂ ਕਾਲ ਅਤੇ ਪੁਲਾੜ, ਸੰਸਾਰ ਦੇ ਗੁਣ ਹੋਣ ਦੀ ਥਾਂ ਸਾਡੀ ਬੁੱਧੀ ਦੇ ਗੁਣ ਸਾਬਤ ਹੁੰਦੇ ਹਨ। ਪੁਲਾੜ-ਸੰਵੇਦਨਾ (space-sense) ਜਾਂ ਕਾਲ-ਸੰਵੇਦਨਾ (time-sense) ਸਾਡੇ ਅੰਤਰਮਨ ਦਾ ਅਨੁਭਵ ਹੈ ਅਤੇ ਅਸੀਂ ਇਸ ਨੂੰ ਬਾਹਰੀ ਜਗਤ ਦਾ ਲੱਛਣ ਮੰਨ ਲੈਂਦੇ ਹਾਂ। ਬਾਹਰੀ ਜਗਤ ਨੂੰ ਅਜਿਹੇ ਲੱਛਣ ਪ੍ਰਦਾਨ ਕਰਨੇ ਸਾਡੀ ਗ੍ਰਹਿਣਸ਼ੀਲਤਾ ਵਾਸਤੇ ਜ਼ਰੂਰੀ ਹਨ। ਜਿਸ ਵਸਤ ਦਾ 'ਆਕਾਰ' ਨਹੀਂ (ਭਾਵ ਪੁਲਾੜ ਵਿਚ ਕੋਈ ਥਾਂ ਨਹੀ ਘੇਰਿਆ ਹੋਇਆ ਤੇ ਕਾਲ ਵਿਚ ਨਹੀਂ, ਭਾਵ ਨਾ ਭੂਤ ਵਿਚ ਸੀ, ਨਾ ਵਰਤਮਾਨ ਵਿਚ ਹੈ, ਨਾ ਭਵਿੱਖ ਵਿਚ ਹੋਵੇਗੀ), ਕੀ ਉਸ ਦੀ ਕੋਈ ਹੋਂਦ ਹੈ ? ਪੁਲਾੜ-ਕਾਲ ਤੋਂ ਮੁਕਤ ਵਸਤ ਦਾ ਕੀ ਨਾਮ ਰੱਖੀਏ ਤੇ ਉਸ ਨੂੰ ਕਿੰਜ ਪਰਿਭਾਸ਼ਿਤ

ਕਰੀਏ ? ਪੁਲਾੜ-ਕਾਲ ਤੋਂ ਮੁਕਤ ਵਸਤ ਆਪਣੇ ਵਰਗੀਆਂ ਹੋਰ ਵਸਤਾਂ ਤੋਂ ਕਿਨ੍ਹਾਂ-ਕਿਨ੍ਹਾਂ ਗੱਲਾਂ ਵਿਚ ਭਿੰਨ ਹੋਈ ? ਕੁਰਸੀ ਅਤੇ ਮੇਜ਼ ਵੱਖ-ਵੱਖ ਗੁਣਾਂ ਦੇ ਧਾਰਨੀ ਹਨ ਜਿਸ ਕਰਕੇ ਉਹਨਾਂ ਦੀ ਸ਼ਕਲ ਤੋਂ, ਉਹਨਾਂ ਦੇ ਆਕਾਰ ਤੋਂ, ਬਣਤਰ ਤੋਂ ਉਹਨਾਂ ਵਿਚਲਾ ਵੱਖਰੇਵਾਂ ਸਪਸ਼ਟ ਹੋ ਜਾਂਦਾ ਹੈ। ਇਹ ਫ਼ਰਕ ਪੁਲਾੜ ਸੰਵੇਦਨਾ ਕਾਰਨ ਹੈ। ਸਾਡੇ ਸਾਹਮਣੇ ਦੋ ਮੇਜ਼ ਪਏ ਹਨ ਤੇ ਇਕੋ ਜਿਹੇ ਆਕਾਰ ਦੇ ਹਨ। ਪਰ ਉਹਨਾਂ ਵਿਚੋਂ ਇਕ ਨਵਾਂ ਹੈ, ਇਕ ਪੁਰਾਣਾ। ਨਵਾਂ ਮੇਜ਼ ਪੁਰਾਣੇ ਤੋਂ ਭਿੰਨ ਪ੍ਰਕਾਰ ਦਾ ਹੈ। ਦੋਹਾਂ ਮੇਜ਼ਾਂ ਵਿਚਲੀ ਇਹ ਭਿੰਨਤਾ ਕਾਲ ਸੰਵੇਦਨਾ ਕਾਰਨ ਸਮਝ ਵਿਚ ਆਈ ਹੈ। ਪਰ ਜਿਹੜੀਆਂ ਦੋ ਵਸਤਾਂ ਪੁਲਾੜ ਅਤੇ ਕਾਲ ਤੋਂ ਅਤੀਤ ਹਨ ਉਹਨਾਂ ਨੂੰ ਇਕ ਦੂਜੀ ਤੋਂ ਕਿਵੇਂ ਨਿਖੇੜਾਂਗੇ ?

ਬਿੰਦੂਜੀਵ ਲਈ ਤਲ ਉਤੇ ਕੋਣ, ਭਾਵ 'ਦੂਜੀ ਵਿਮਾ' ਕਾਲ ਹੈ, ਤਲ-ਜੀਵ ਲਈ 'ਤੀਜੀ ਵਿਮਾ' ਕਾਲ ਹੈ ਤੇ ਮਨੁੱਖਾਂ ਲਈ 'ਚੌਥੀ ਵਿਮਾ' ਕਾਲ ਹੈ। ਇਹ ਚੌਥੀ ਵਿਮਾ ਬੁੱਧੀ ਦੀ ਪਕੜ ਵਿਚ ਨਹੀਂ ਆਉਂਦੀ। ਜੇ ਅਸੀਂ ਚਾਰ-ਵਿਮਾਂ ਜੀਵ ਹੁੰਦੇ ਤਾਂ ਕਾਲ, ਪੁਲਾੜ ਦਾ ਚੌਥਾ ਲੰਬਕੋਣ (perpendicular) ਹੁੰਦਾ। ਤੇ ਪੁਲਾੜ ਕੇਵਲ ਚਾਰ ਵਿਮਾ ਤਕ ਸੀਮਿਤ ਹੋਵੇ, ਅਜਿਹੀ ਵੀ ਗੱਲ ਨਿਸ਼ਚਿਤ ਨਹੀਂ ਹੈ। ਪੁਲਾੜ ਵਿਚ ਅਨੇਕ ਵਿਮਾਂ (multi-dimensions) ਦੀ ਸੰਭਾਵਨਾ ਹੈ। ਜੇ ਅਸੀਂ ਤਿੰਨ ਵਿਮਾਂ ਦੇਖ ਚੁੱਕੇ ਹਾਂ ਤਾਂ ਤਿੰਨ ਹਜ਼ਾਰ ਵਿਮਾਂ ਜਾਂ ਵਧੀਕ ਕਿਉਂ ਨਹੀਂ ਹੋ ਸਕਦੀਆਂ ? ਜੇ ਸਾਨੂੰ ਇਹਨਾਂ ਉਚੇਰੀਆਂ ਵਿਮਾਂ ਤਾ ਪਤਾ ਨਹੀਂ ਲਗਦਾ, ਤਾਂ ਸਾਡਾ ਅਗਿਆਨ ਇਹਨਾਂ ਦੀ ਅਣਹੋਂਦ ਦਾ ਸਬੂਤ ਕਿਵੇਂ ਮੰਨਿਆ ਜਾ ਸਕਦਾ ਹੈ ? ਬਿੰਦੂ ਵਿਚੋਂ ਰੇਖਾ ਦੇ ਗੁਣ ਨਹੀਂ ਲੱਭੇ ਜਾ ਸਕਦੇ, ਰੇਖਾ ਵਿਚ ਤਲ ਦੇ ਲੱਛਣ ਨਹੀਂ ਹਨ ਤੇ ਤਲ ਵਿਚ ਠੋਸ ਦੀਆਂ ਵਿਸ਼ੇਸ਼ਤਾਈਆਂ ਦੀ ਅਣਹੋਂਦ ਹੈ। ਪਰ ਠੋਸ ਵਿਚ ਤਲ ਦੇ, ਤਲ ਵਿਚ ਰੇਖਾ ਦੇ ਅਤੇ ਰੇਖਾ ਵਿਚ ਬਿੰਦੂ ਦੇ ਗੁਣ ਮੌਜੂਦ ਹਨ। ਇਵੇਂ ਹੀ ਅਸੀਂ ਠੋਸ ਵਿਚੋਂ ਚੌਥੀ ਵਿਮਾ ਦੇ ਲੱਛਣ ਨਹੀਂ ਲੱਭ ਸਕਦੇ। ਸਗੋਂ ਚੌਥੀ ਵਿਮਾ ਵਿਚ ਤਿੰਨ-ਵਿਮਾਂ ਪਦਾਰਥਾਂ ਦੇ ਗੁਣਾਂ ਦੀ ਹੋਂਦ ਹੈ।

ਕਾਲ ਨੂੰ ਪੁਲਾੜ ਦੀ ਚੌਥੀ ਵਿਮਾ ਵਜੋਂ ਕਿਉਂ ਪ੍ਰਵਾਨ ਕੀਤਾ ਜਾਏ, ਈਵਿੰਗ[10] ਇਸ ਵਾਸਤੇ ਦੋ ਦਲੀਲਾਂ ਦਿੰਦਾ ਹੈ।

[1] ਵਸਤੂ ਜਾਂ ਘਟਨਾ ਦੀ ਸਹੀ ਸਥਿਤੀ ਦੱਸਣ ਵਾਸਤੇ ਪੁਲਾੜ ਅਤੇ ਕਾਲ ਦੀਆਂ ਚਾਰੇ ਵਿਮਾਂਵਾਂ ਦਾ ਸੰਕੇਤ ਜ਼ਰੂਰੀ ਹੈ। ਜੇ ਦੱਸਣਾ ਹੋਵੇ ਕਿ ਜਹਾਜ਼ ਧਰਤੀ ਉੱਤੇ ਕਿਸ ਸਥਾਨ ਉੱਤੇ ਹੈ ਤਾਂ ਧਰਤੀ ਦਾ ਦੇਸ਼ਾਂਤਰ (longitude), ਅਕਸ਼ਾਂਸ (latitude) ਅਤੇ ਉਚਾਈ (vertical height) ਦੱਸਣ ਤੋਂ ਇਲਾਵਾ ਇਹ ਵੀ ਦੱਸਣਾ ਪਵੇਗਾ ਕਿ ਇਹ ਸਥਿਤੀ ਕਿਸ ਸਮੇਂ ਦੀ ਹੈ। ਕਾਲ-ਸੰਕੇਤ ਦਿੱਤੇ ਤੋਂ ਬਗੈਰ ਸਹੀ ਸਥਿਤੀ ਦਾ ਪਤਾ ਨਹੀਂ ਲੱਗ ਸਕਦਾ।

[2] ਗਰਾਫ਼ ਦੀ ਸਹਾਇਤਾ ਨਾਲ ਕਿਸੇ ਚੀਜ਼ ਦੇ ਪ੍ਰਵਾਹਿਤ ਹੋਣ ਦੀ ਸੂਚਨਾ ਜੇ ਪੁਲਾੜ-ਸੰਵੇਦਨਾ ਰਾਹੀਂ ਦਿੱਤੀ ਜਾ ਸਕਦੀ ਹੈ ਤਾਂ ਕਾਲ ਸੰਵੇਦਨਾ ਰਾਹੀਂ ਵੀ ਅਜਿਹਾ ਕਰਨਾ ਸੰਭਵ ਹੈ। ਗਰਾਫ਼ ਰਾਹੀਂ ਦਰਸਾਇਆ ਜਾ ਸਕਦਾ ਹੈ ਕਿ ਪਹਾੜ ਤੋਂ ਲੈ ਕੇ ਸਮੁੰਦਰ ਤਕ ਦਰਿਆ ਦੀ ਡੂੰਘਾਈ ਤੇ ਚੌੜਾਈ ਕਿਵੇਂ ਤਬਦੀਲ ਹੋ ਰਹੀ ਹੈ। ਇਹ ਪੁਲਾੜੀ ਸੰਕੇਤ ਹੈ। ਇਸ ਗਰਾਫ਼ ਉੱਤੇ ਅਸੀਂ ਦਰਿਆ ਦੀ ਡੂੰਘਾਈ ਅਤੇ ਚੌੜਾਈ ਦਾ ਵਿਵਰਣ ਰੁੱਤਾਂ ਅਨੁਸਾਰ

ਵੀ ਦੇ ਸਕਦੇ ਹਾਂ ਜੋ ਕਾਲ-ਸੰਕੇਤ ਹੈ। ਇਹ ਦੋਵੇਂ ਪ੍ਰਕਾਰ ਦੇ ਸੰਕੇਤ ਇਕੋ ਗ੍ਰਾਫਿਕ ਰੇਖਾ ਰਾਹੀਂ ਪ੍ਰਗਟ ਹੋ ਸਕਦੇ ਹਨ।

ਪੁਲਾੜ ਅਤੇ ਕਾਲ ਦੇ ਸਾਰੇ ਵੇਰਵੇ ਇਕੋ ਢੰਗ ਅਤੇ ਇਕੋ ਸ਼ਬਦਾਵਲੀ ਰਾਹੀਂ ਦਿੱਤੇ ਜਾ ਸਕਦੇ ਹੋਣ — ਅਜਿਹੀ ਗੱਲ ਨਹੀਂ। ਪੁਲਾੜੀ ਮਾਪ ਦੀਆਂ ਤਿੰਨੇ ਵਿਮਾਂ ਸੈਂਟੀਮੀਟਰ ਰਾਹੀਂ ਮਿਣੀਆਂ ਜਾ ਸਕਦੀਆਂ ਹਨ ਜਦੋਂ ਕਿ ਚੌਥੀ ਵਿਮਾਂ ਦੀ ਅਜਿਹੀ ਪ੍ਰਕ੍ਰਿਤੀ ਨਹੀਂ ਕਿ ਉਹ ਫੁਟੇ ਜਾਂ ਗਜ਼ ਨਾਲ ਮਿਣੀ ਜਾ ਸਕੇ। ਦੂਜੇ, ਪੁਲਾੜ ਇਸ ਗੱਲੋਂ ਵੀ ਕਾਲ ਨਾਲੋਂ ਭਿੰਨ ਹੈ ਕਿ ਪੁਲਾੜ ਦੀਆਂ ਤਿੰਨੇ ਵਿਮਾਵਾਂ ਇਕ ਦੂਜੀ ਦੀ ਥਾਂ ਲੈ ਸਕਦੀਆਂ ਹਨ। ਭਾਵ ਲੰਬਾਈ ਨੂੰ ਚੌੜਾਈ ਵਜੋਂ ਤੇ ਚੌੜਾਈ ਨੂੰ ਦੂਜੀ ਦਿਸ਼ਾ ਵੱਲੋਂ ਉਚਾਈ ਵਜੋਂ ਲੈਣਾ ਗ਼ਲਤ ਨਹੀਂ। ਪਰ ਇਹਨਾਂ ਤਿੰਨਾਂ ਵਿਮਾਂ ਵਿਚੋਂ ਕੋਈ ਵੀ ਕਾਲ ਨਾਲ ਥਾਂ ਨਹੀਂ ਵਟਾ ਸਕਦੀ। ਪੁਲਾੜ ਅਤੇ ਕਾਲ ਦੀ ਤੀਜੀ ਵੱਡੀ ਭਿੰਨਤਾ ਕਾਲ-ਪ੍ਰਵਾਹ ਦੀ ਅਟੱਲਤਾ ਦੀ ਹੈ। ਪੁਲਾੜ ਵਿਚ ਸੱਜੇ, ਖੱਬੇ, ਉੱਪਰ, ਹੇਠਾਂ ਜਿਵੇਂ ਮਰਜ਼ੀ ਅਸੀਂ ਗਤੀ ਕਰ ਸਕਦੇ ਹਾਂ ਪਰ ਕਾਲ ਵਿਚ ਪਿਛਾਂਹ ਗਤੀ ਸੰਭਵ ਨਹੀਂ। ਬੀਤ ਚੁੱਕੇ ਦਿਨਾਂ ਵੱਲ ਫਿਰ ਮੋੜਾ ਪਾ ਲਈਏ, ਇਹ ਕਾਲ ਨੂੰ ਪ੍ਰਵਾਨ ਨਹੀਂ।

ਘਟਨਾਵਾਂ (events) ਨੂੰ ਗਣਿਤ ਚਿੰਨ੍ਹਾਂ ਰਾਹੀਂ ਪੂਰੀ ਤਰ੍ਹਾਂ ਸਪਸ਼ਟ ਕਰਨਾ ਸੰਭਵ ਨਹੀਂ। ਗਣਿਤ ਚਿੰਨ੍ਹ ਸਾਰੇ ਵੇਰਵੇ ਦੇਣ ਤੋਂ ਅਸਮਰਥ ਹਨ। ਗਣਿਤ ਵਿਚ ਅਨੰਤਤਾ ਦਾ ਚਿੰਨ੍ਹ ($\infty$) ਮੌਜੂਦ ਹੈ। ਪਰ ਘਟਨਾਵਾਂ ਵੀ ਅਨੰਤ ਹੋਣ, ਅਜਿਹੀ ਗੱਲ ਨਹੀਂ। ਮਨੁੱਖੀ ਦਿਮਾਗ ਲਈ ਘਟਨਾਵਾਂ ਦੀ ਗਿਣਤੀ ਕਰਨੀ ਅਸੰਭਵ ਹੈ ਪਰ ਨਿਆਇ (logic) ਅਨੁਸਾਰ ਅਜਿਹਾ ਮਨ ਕਲਪਿਆ ਜਾ ਸਕਦਾ ਹੈ ਜਿਹੜਾ ਇਹਨਾਂ ਦੀ ਗਿਣਤੀ ਅਨੰਤ ਸਵੀਕਾਰ ਨਾ ਕਰੇ। ਗਣਿਤ ਵਿਚ ਮਨਫ਼ੀ (-) ਚਿੰਨ੍ਹ ਦੀ ਵਰਤੋਂ ਰਾਹੀਂ ਅਸੀਂ ਛੋਟੀ ਰਕਮ ਵਿਚੋਂ ਵੱਡੀ ਰਕਮ ਘਟਾ ਸਕਦੇ ਹਾਂ ($6 - 8 = -2$), ਪਰ ਘਟਨਾਵਾਂ ਮਨਫ਼ੀ ਨਹੀਂ ਹੋ ਸਕਦੀਆਂ।

ਬਰਗਸਾਂ ਨੇ ਗਣਿਤਵਾਚਕ ਕਾਲ ਸਵੀਕਾਰ ਨਹੀਂ ਕੀਤਾ। ਵਸਤਾਂ ਪਰਿਵਰਤਿਤ ਹੁੰਦੀਆਂ ਹਨ ਪਰ ਪਰਿਵਰਤਨ ਵਿਚ ਉਹਨਾਂ ਦੀ ਮਰਜ਼ੀ ਨਹੀਂ ਪੁੱਗਦੀ। ਮੈਂ ਪਾਣੀ ਦੇ ਗਲਾਸ ਵਿਚ ਖੰਡ ਘੋਲਣੀ ਚਾਹਾਂ, ਮੈਨੂੰ ਕੁਝ ਸਮਾਂ ਉਡੀਕ ਕਰਨੀ ਪਵੇਗੀ ਤਦ ਖੰਡ ਦੀਆਂ ਡਲੀਆਂ ਖੁਰਨਗੀਆਂ। ਉਡੀਕ ਦੇ ਕਾਲ ਨੂੰ ਗਣਿਤ ਰਾਹੀਂ ਨਹੀਂ ਦਰਸਾਇਆ ਜਾ ਸਕਦਾ ਕਿਉਂਕਿ ਉਡੀਕ ਵਿਚ ਸਾਡੀ ਬੇਸਬਰੀ, ਉਤੇਜਨਾ ਆਦਿ ਪ੍ਰਗਟਾਵੇ ਵਾਸਤੇ ਗਣਿਤ-ਸ਼ਾਸਤਰ ਪਾਸ ਚਿੰਨ੍ਹ ਨਹੀਂ ਹਨ। ਉਡੀਕ ਦੀ ਅਵਧੀ ਮੇਰੇ ਜੀਵੰਤ ਚੇਤੰਨ ਕਾਲ ਦਾ ਅਟੁੱਟ ਹਿੱਸਾ ਹੈ। ਇੱਥੇ ਲੈਬਨੀਜ਼ ਦਾ ਇਹ ਆਖਣਾ ਦਰੁਸਤ ਹੈ ਕਿ ਪੁਲਾੜ ਵਾਂਗ ਕਾਲ ਦੀ ਗਣਿਤਵਾਚਕ ਸੰਕਲਪਨਾ ਅਜਿਹੀ ਦੁਰਬੋਧਤਾ ਹੈ ਜੋ ਅੰਕੜਿਆਂ ਵਾਂਗ ਕੇਵਲ ਸੰਭਾਵਨਾਵਾਂ ਵਿਅਕਤ ਕਰਦੀ ਹੈ।"

## ਆਈਨਸਟਾਈਨ ਦਾ ਪੁਲਾੜ-ਕਾਲ ਸਿਧਾਂਤ

ਆਈਨਸਟਾਈਨ ਦਾ ਪੁਲਾੜ-ਕਾਲ ਸਿਧਾਂਤ ਕਾਲ ਚਿੰਤਨ ਵਿਚ ਨਵੀਆਂ ਸੰਕਲਪਨਾਵਾਂ ਅਤੇ ਨਵੀਆਂ ਸੰਭਾਵਨਾਵਾਂ ਦਾ ਪ੍ਰਵੇਸ਼ ਹੈ। ਧਰਤੀ ਵਿਸ਼ਵ ਦਾ ਕੇਂਦਰ ਹੈ, ਭਾਵੇਂ ਇਹ ਵਿਚਾਰ ਬਹੁਤ ਪਹਿਲਾਂ ਰੱਦ ਹੋ ਚੁੱਕਿਆ ਸੀ ਪਰ ਭੌਤਿਕ-ਸ਼ਾਸਤਰ ਦੇ ਕਲਾਸੀਕਲ

ਸਿਧਾਂਤ ਕਿਸੇ ਨਾ ਕਿਸੇ ਰੂਪ ਵਿਚ ਧਰਤੀ ਨੂੰ ਕੇਂਦਰ ਮੰਨ ਕੇ ਰਚੇ ਅਤੇ ਸਵੀਕਾਰ ਕੀਤੇ ਜਾਂਦੇ ਰਹੇ ਹਨ। ਯੂਕਲਿਡੀਅਨ ਰੇਖਾ-ਗਣਿਤ ਅਤੇ ਨਿਊਟਨ ਦੇ ਗਤੀ ਦੇ ਸਿਧਾਂਤ ਆਈਨਸਟਾਈਨ ਦੇ ਸਮੇਂ ਤਕ ਗਣਿਤ ਅਤੇ ਵਿਗਿਆਨ ਵਿਚ ਪ੍ਰਵਾਣਿਤ ਰਹੇ ਹਨ। ਨਿਊਟਨ ਨੇ ਜਦੋਂ ਗਤੀ ਦਾ ਆਪਣਾ ਸਿਧਾਂਤ ਪ੍ਰਸਤੁਤ ਕੀਤਾ ਤਾਂ ਕਾਲ ਦਾ ਪ੍ਰਸੰਗ ਆਉਣਾ ਅਨੀਵਾਰੀ ਸੀ। ਕਾਲ ਸੰਬੰਧੀ ਨਿਊਟਨ ਨੂੰ ਆਪਣੇ ਗਿਆਨ ਦੀ ਸੀਮਾ ਦਾ ਅਹਿਸਾਸ ਸੀ। ਉਸ ਨੂੰ ਕਾਲ ਦੀ ਪ੍ਰਕ੍ਰਿਤੀ ਦੀ ਉਲਝਣ ਦਾ ਪਤਾ ਸੀ, ਪਰ ਕਿਉਂਕਿ ਇਸ ਦਾ ਉਸ ਕੋਲ ਹੱਲ ਕੋਈ ਨਹੀਂ ਸੀ, ਇਸ ਕਰਕੇ ਉਹ ਇਸ ਦੇ ਵਿਸਥਾਰ ਵਿਚ ਨਹੀਂ ਗਿਆ। ਜਦੋਂ ਨਿਊਟਨ ਆਖਦਾ ਹੈ, "ਮੈਂ ਕਾਲ, ਪੁਲਾੜ, ਸਥਾਨ ਤੇ ਗਤੀ ਨੂੰ ਪਰਿਭਾਸ਼ਿਤ ਨਹੀਂ ਕਰਦਾ ਕਿਉਂਕਿ ਇਹਨਾਂ ਬਾਰੇ ਸਭ ਚੰਗੀ ਤਰ੍ਹਾਂ ਜਾਣਦੇ ਹਨ।"[12] ਤਾਂ ਸਾਨੂੰ ਉਸ ਦੀ ਬੌਧਿਕ ਸੀਮਾ ਦਿਸ ਜਾਂਦੀ ਹੈ, ਕਿਉਂਕਿ ਕਾਲ, ਪੁਲਾੜ, ਸਥਾਨ ਅਤੇ ਗਤੀ ਦੀ ਸਪਸ਼ਟ ਪਰਿਭਾਸ਼ਾ ਦੀ ਗੁੰਝਲ ਅਜੇ ਤੀਕ ਵੀ ਪੂਰੀ ਤਰ੍ਹਾਂ ਹੱਲ ਨਹੀਂ ਹੋਈ।

ਕਾਲ ਦਾ ਆਧਾਰ ਜੇ 'ਗਤੀ' ਨੂੰ ਮਿੱਥਿਆ ਜਾਵੇ ਤਾਂ ਆਈਨਸਟਾਈਨ ਦਾ ਪ੍ਰਸ਼ਨ ਹੈ— ਕਿਸ ਗਤੀ ਨੂੰ ? ਇਲੈਕਟਰਾਨ ਦੀ ਗਤੀ ਨੂੰ ਕਿ ਰੇਲ-ਗੱਡੀ ਦੀ ਗਤੀ ਨੂੰ, ਚੰਨ ਦੀ ਗਤੀ ਨੂੰ ਕਿ ਧਰਤੀ ਦੀ ਗਤੀ ਨੂੰ, ਸੂਰਜ ਦੀ ਗਤੀ ਨੂੰ ਕਿ ਆਕਾਸ਼-ਗੰਗਾ ਦੀ ਗਤੀ ਨੂੰ ? ਇਹਨਾਂ ਵਿਚੋਂ ਕਿਹੜੀ ਗਤੀ ਸਵੀਕਾਰ ਕਰੀਏ ? ਆਈਨਸਟਾਈਨ ਆਖਦਾ ਹੈ ਭਾਵੇਂ ' ਕਿਸੇ ਗਤੀ ਨੂੰ ਲੈ ਲਵੋ ਦਰਸ਼ਕ (observer) ਨਾਲ ਸਾਪੇਖਿਤ (relate) ਕਰਾਂਗੇ ਤਾਂ ਨਤੀਜਾ ਇਕੋ ਹੋਵੇਗਾ। 'ੳ', 'ਅ', ਤੋਂ ਦੁਗਣਾ ਅਮੀਰ ਹੈ। ਉਹਨਾਂ ਦੀਆਂ ਜਾਇਦਾਦਾਂ ਰੁਪਿਆਂ ਵਿਚ ਮਿਣੋ, ਡਾਲਰਾਂ ਵਿਚ ਜਾਂ ਪੌਂਡਾਂ ਵਿਚ, ਕੋਈ ਫ਼ਰਕ ਨਹੀਂ ਪੈਂਦਾ। ਵੱਖ-ਵੱਖ ਮੁਦਰਾ ਦੇ ਅੰਕੜੇ ਤਾਂ ਵੱਖ-ਵੱਖ ਹੋਣਗੇ, ਪਰ ਹਰ ਹਾਲਤ ਵਿਚ 'ੳ' ਦੇ ਅੰਕੜੇ 'ਅ' ਤੋਂ ਦੁਗਣੇ ਹੋਣਗੇ।

ਰੌਸ਼ਨੀ ਦੇ ਵੇਗ ਨਾਲ ਤੁਰੇ ਪਿੰਡਾਂ ਵਿਚ ਨਿਊਟਨ ਦੀ ਗਤੀ ਦੇ ਨਿਯਮ ਲਾਗੂ ਨਹੀਂ ਹੁੰਦੇ। ਅਸੀਂ ਪੂਰਬ ਤੋਂ ਪੱਛਮ ਵੱਲ ਸਾਈਕਲ ਉੱਤੇ ਪੰਦਰਾਂ ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਜਾ ਰਹੇ ਹਾਂ। ਇਕ ਕਾਰ ਸਾਡੇ ਵਾਲੀ ਦਿਸ਼ਾ ਵਿਚ ਹੀ ਸਾਡੇ ਕੋਲੋਂ ਦੀ ਸੌ ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਗੁਜ਼ਰੀ ਹੈ। ਸਾਡੀ ਅਤੇ ਕਾਰ ਦੀ ਪੰਦਰਾਂ ਅਤੇ ਸੌ ਕਿਲੋਮੀਟਰ ਦੀ ਰਫ਼ਤਾਰ ਉਸ ਜੜ੍ਹ ਪਿੰਡ ਤੋਂ ਮਿਥੀ ਗਈ ਹੈ ਜਿਥੋਂ ਅਸੀਂ ਤੁਰੇ ਹਾਂ। ਕਾਰ ਅਤੇ ਸਾਈਕਲ ਦੀ ਆਪਸੀ ਸਾਪੇਖਕ ਗਤੀ 85 ਕਿਲੋਮੀਟਰ ਹੈ। ਇਕ ਦੂਜੀ ਕਾਰ ਸਾਡੇ ਤੋਂ ਉਲਟ ਦਿਸ਼ਾ ਵੱਲ ਸੌ ਕਿਲੋਮੀਟਰ ਦੀ ਗਤੀ ਨਾਲ ਗੁਜ਼ਰੀ। ਸਾਈਕਲ ਅਤੇ ਦੂਸਰੀ ਕਾਰ ਦੀ ਸਾਪੇਖਕ ਗਤੀ 115 ਕਿਲੋਮੀਟਰ ਪ੍ਰਤੀ ਘੰਟਾ ਹੈ। ਰੌਸ਼ਨੀ ਦੀ ਗਤੀ ਦੀ ਸਾਪੇਖਤਾ ਇਹਨਾਂ ਸਾਧਾਰਨ ਗਤੀਆਂ ਦੀ ਪ੍ਰਕ੍ਰਿਤੀ ਤੋਂ ਭਿੰਨ ਹੈ। ਇਕ ਪਿੰਡ 1,86,000 ਮੀਲ ਪ੍ਰਤੀ ਸਕਿੰਟ ਦੀ ਗਤੀ ਕਰ ਰਿਹਾ ਹੈ। ਇਕ ਹੋਰ ਪਿੰਡ ਇਸੇ ਦਿਸ਼ਾ ਵਿਚ 1,96,000 ਮੀਲ ਪ੍ਰਤੀ ਸਕਿੰਟ ਨਾਲ ਉਸ ਕੋਲੋਂ ਲੰਘ ਗਿਆ। ਨਿਊਟਨ ਦੇ ਹਿਸਾਬ ਨਾਲ ਦੋਹਾਂ ਦੀ ਸਾਪੇਖਕ ਗਤੀ 10,000 ਮੀਲ ਪ੍ਰਤੀ ਸਕਿੰਟ ਹੋਈ। ਆਈਨਸਟਾਈਨ ਇਸ ਗੱਲ ਨਾਲ ਸਹਿਮਤ ਨਹੀਂ। ਉਸ ਦਾ ਮਤ ਹੈ ਕਿ ਘੜੀਆਂ ਰਾਹੀਂ ਇਸ ਫ਼ਰਕ ਦੀ ਮਿਣਤੀ ਨਹੀਂ ਕੀਤੀ ਜਾ ਸਕਦੀ। ਇਹ ਗੱਲ ਨਹੀਂ ਕਿ ਘੜੀਆਂ ਵਿਚ ਕੋਈ ਨੁਕਸ ਹੈ ਤੇ ਕਿਸੇ ਦਿਨ ਅੱਛੀ ਕਿਸਮ ਦੀਆਂ ਘੜੀਆਂ ਇਹ ਫ਼ਰਕ

ਲੱਭ ਲੈਣਗੀਆਂ। ਇਕ ਪਿੰਡ ਰੋਸ਼ਨੀ ਦੀ ਗਤੀ ਨਾਲ ਉੱਤਰ ਵੱਲ ਵਧ ਰਿਹਾ ਹੈ ਤੇ ਦੂਜਾ ਪਿੰਡ ਦੱਖਣ ਵੱਲ ਇਸ ਗਤੀ ਨਾਲ ਜਾ ਰਿਹਾ ਹੈ। ਦੋਹਾਂ ਦੀ ਆਪਸੀ ਸਾਪੇਖਕ ਗਤੀ 1,86,000 X 2 ਮੀਲ ਪ੍ਰਤੀ ਸਕਿੰਟ ਹੋਣੀ ਚਾਹੀਦੀ ਹੈ। ਇਹ ਗੱਲ ਵੀ ਆਈਨਸਟਾਈਨ ਦੇ ਸਾਪੇਖਤਾ ਸਿਧਾਂਤ ਨੂੰ ਪ੍ਰਵਾਨ ਨਹੀਂ। ਦਰਅਸਲ ਜਿੰਨੀ ਤੇਜ਼ੀ ਨਾਲ ਕੋਈ ਪਿੰਡ ਗਤੀ ਕਰਦਾ ਹੈ, ਘੜੀ ਉਸੇ ਅਨੁਪਾਤ ਨਾਲ ਧੀਮੀ ਚਲਣੀ ਸ਼ੁਰੂ ਹੋ ਜਾਂਦੀ ਹੈ ਤੇ ਰੋਸ਼ਨੀ ਦੀ ਰਫ਼ਤਾਰ ਤੇ ਪੁੱਜ ਕੇ ਬੰਦ ਹੋ ਜਾਵੇਗੀ। ਇਹ ਗੱਲ ਕਿਸੇ ਕਲਪਨਾ ਉੱਤੇ ਆਧਾਰਿਤ ਨਹੀਂ। ਭਾਵੇਂ ਅਜਿਹੀ ਗੱਲ ਅਸੰਭਵ ਪ੍ਰਤੀਤ ਹੁੰਦੀ ਹੈ ਪਰ 1881 ਈਸਵੀ ਵਿਚ ਮਾਈਕਲਸਨ ਤੇ ਮਾਰਲੋ ਵਿਗਿਆਨੀਆਂ ਨੇ ਇਹ ਗੱਲ ਪ੍ਰਯੋਗਸ਼ਾਲਾ ਵਿਚ ਸਿੱਧ ਕਰ ਦਿੱਤੀ ਸੀ। ਕਲਾਸੀਕਲ ਵਿਗਿਆਨੀ ਸਮਝਦੇ ਸਨ ਕਿ ਧੁਨੀ-ਲਹਿਰਾਂ ਵਾਂਗ ਰੋਸ਼ਨੀ ਨੂੰ ਵੀ ਗਤੀ ਕਰਨ ਲਈ ਕੋਈ ਮਾਧਿਅਮ ਚਾਹੀਦਾ ਹੈ। ਮਾਈਕਲਸਨ-ਮਾਰਲੋ ਪ੍ਰਯੋਗ ਰਾਹੀਂ ਇਹ ਵੀ ਸਾਬਤ ਕੀਤਾ ਗਿਆ ਕਿ ਪ੍ਰਕਾਸ਼ ਖ਼ਲਾਅ ਵਿਚੋਂ ਦੀ ਗੁਜ਼ਰ ਸਕਦਾ ਹੈ।

ਗਜ਼ ਜਾਂ ਫੁੱਟੇ ਨਾਲ ਅਸੀਂ ਵਸਤਾਂ ਦੀ ਲੰਬਾਈ ਮਿਣਦੇ ਹਾਂ। ਇਹ ਮਿਣਤੀ ਅਸੀਂ ਇਹ ਸੋਚ ਕੇ ਕਰਦੇ ਹਾਂ ਕਿ ਮਿਣਤੀ ਕੀਤੀ ਜਾਣ ਵਾਲੀ ਵਸਤੂ ਵਿਰਾਮ ਅਵਸਥਾ ਵਿਚ ਹੈ। ਪਰ ਸੰਸਾਰ ਦੀ ਕੋਈ ਵਸਤੂ ਵਿਰਾਮ ਵਿਚ ਨਹੀਂ, ਇਸ ਲਈ ਆਮ ਕਰਕੇ ਇਹ ਮਿਣਤੀ ਗ਼ਲਤ ਹੁੰਦੀ ਹੈ। ਗ਼ਲਤੀ ਕਿਉਂਕਿ ਬਹੁਤ ਮਾਮੂਲੀ ਹੁੰਦੀ ਹੈ ਇਸ ਲਈ ਸਾਨੂੰ ਪਤਾ ਨਹੀਂ ਲਗਦਾ। ਆਈਨਸਟਾਈਨ ਦਾ ਸਿਧਾਂਤ ਅਤਿਆਧਿਕ ਤੀਖਣ ਵੇਗ ਵਿਚ ਜਾ ਰਹੀਆਂ ਵਸਤਾਂ ਦੀ ਗਤੀ ਦਾ ਸਹੀ ਪਤਾ ਲਾਉਣ ਵਿਚ ਸਹਾਇਕ ਹੈ। ਸਾਰੇ ਗ੍ਰਹਿ, ਉਪ-ਗ੍ਰਹਿ ਅਤੇ ਤਾਰੇ ਗਤੀ ਵਿਚ ਹਨ ਤੇ ਗਤੀ ਕਰਦਿਆਂ ਕਰਦਿਆਂ ਉਹਨਾਂ ਦਾ ਅਧਿਐਨ ਕਰਨਾ ਪਵੇਗਾ। ਇਹ ਨਹੀਂ ਹੋ ਸਕਦਾ ਕਿ ਪਹਿਲੋਂ ਇਕ ਗ੍ਰਹਿ ਨੂੰ ਰੋਕ ਲਈਏ ਤੇ ਫਿਰ ਉਸ ਸੰਬੰਧੀ ਲੋੜੀਂਦੀ ਜਾਣਕਾਰੀ ਲੈ ਕੇ ਘੁੰਮਣ ਛੱਡ ਦਈਏ। ਇਹੀ ਗੱਲ ਬਿਜਲਾਣੂਆਂ ਦੀ ਹੈ। ਇਲੈਕਟਰਾਨ ਬਹੁਤ ਤੇਜ਼ ਗਤੀ ਕਰਦੇ ਹਨ ਤੇ ਉਹਨਾਂ ਨੇ ਕਦੀ ਰੁਕਣਾ ਨਹੀਂ। ਇਸੇ ਅਵਸਥਾ ਵਿਚ ਅਸੀਂ ਉਹਨਾਂ ਦਾ ਅਧਿਐਨ ਕਰ ਸਕਾਂਗੇ। ਫ਼ਰਜ਼ ਕਰੋ ਅਸੀਂ ਇਕ ਇੱਟ ਦੀ ਲੰਬਾਈ ਮਿਣਨੀ ਹੈ ਜੋ ਗਤੀ ਵਿਚ ਹੈ। ਦੋ ਵਿਅਕਤੀ ਇਸ ਦੀ ਲੰਬਾਈ ਮਿਣਨ ਲੱਗੇ ਹੋਏ ਹਨ ਤੇ ਦੋਵੇਂ ਗਤੀ ਵਿਚ ਹਨ ਪਰ ਦੋਵਾਂ ਆਦਮੀਆਂ ਦੀ ਗਤੀ ਵੱਖ-ਵੱਖ ਹੈ। ਦੋਵੇਂ ਲੰਬਾਈਆਂ ਦੋਵਾਂ ਦਰਸ਼ਕਾਂ ਦੀ ਸਾਪੇਖਤਾ ਮੁਤਾਬਕ ਅੱਡੋ ਅੱਡ ਪਰ ਠੀਕ ਹੋਣਗੀਆਂ। ਧਰਤੀ ਉਤਲੀਆਂ ਘੜੀਆਂ ਦੂਜੇ ਗ੍ਰਹਿਆਂ ਉੱਤੇ ਤੇਜ਼ ਜਾਂ ਧੀਮੀਆਂ ਚਲਣਗੀਆਂ, ਜੇਕਰ ਉਹਨਾਂ ਗ੍ਰਹਿਆਂ ਦੀ ਗਤੀ ਧਰਤੀ ਦੀ ਗਤੀ ਤੋਂ ਭਿੰਨ ਹੈ। ਬਰਗਸਾਂ ਸੁੰਦਰ ਉਪਮਾ ਨਾਲ ਇਸ ਦੀ ਉਦਾਰਹਰਣ ਦੇਂਦਾ ਹੈ ਕਿ ਸਾਪੇਖਤਾ ਸਿਧਾਂਤ ਮੁਤਾਬਕ ਘੜੀਆਂ ਦਾ ਧੀਮੀ ਗਤੀ ਵਿਚ ਚਲਣਾ ਉਵੇਂ ਹੀ ਵਾਸਤਵਿਕ ਹੈ ਜਿਵੇਂ ਦੂਰੀ ਅਨੁਸਾਰ ਵਸਤਾਂ ਦਾ ਆਕਾਰ ਘਟਿਆ ਦਿੱਸਣਾ।[13] ਸਾਡੀਆਂ ਘੜੀਆਂ ਕੇਵਲ ਸਥਾਨਕ ਕਾਲ (local time) ਦੀ ਸੂਚਨਾ ਦੇ ਸਕਦੀਆਂ ਹਨ।

ਆਈਨਸਟਾਈਨ ਪੁਲਾੜ ਅਤੇ ਕਾਲ ਦੋ ਸ਼ਬਦਾਂ ਦੀ ਥਾਂ ਇਕੋ ਸ਼ਬਦ ਪੁਲਾੜ-ਕਾਲ (space-time) ਵਰਤਦਾ ਹੈ। ਕਲਾਸੀਕਲ ਭੌਤਿਕ ਸ਼ਾਸਤਰ ਅਨੁਸਾਰ ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਧਰਤੀ ਉੱਤੇ ਜੇ ਕੋਈ ਵਾਕਿਆ 1 ਜਨਵਰੀ 1984 ਨੂੰ ਸਵੇਰੇ ਦਸ ਵਜੇ

ਹੋਇਆ ਹੈ ਤਾਂ ਸਾਰੇ ਵਿਸ਼ਵ ਵਿਚ ਇਸ ਘਟਨਾ ਦਾ ਵਕਤ ਇਕੋ ਭਾਵ ਦਸ ਵਜੇ ਦਾ ਹੈ। ਅਜਿਹੀ ਗੱਲ ਠੀਕ ਨਹੀਂ। ਧਰਤੀ ਉੱਤੇ ਇਕ ਦੂਜੇ ਦੇ ਮੁਕਾਬਲੇ ਵਿਚ ਸਭ ਲੋਕ ਵਿਰਾਮ ਵਿਚ ਹਨ, ਕਿਉਂਕਿ ਸਾਰਿਆਂ ਦੀ ਗਤੀ ਇਕੋ, ਧਰਤੀ ਦੀ ਗਤੀ ਜਿੰਨੀ ਹੈ, ਇਸ ਕਰਕੇ ਸਭ ਲਈ ਦਸ ਵਜੇ ਦਾ ਵਕਤ ਠੀਕ ਗਿਣਿਆ ਜਾ ਸਕਦਾ ਹੈ। ਪੁਲਾੜ ਵਿਚ ਜੇ ਕੋਈ ਵਿਅਕਤੀ ਧਰਤੀ ਦੀ ਗਤੀ ਨਾਲ ਤੁਰ ਰਿਹਾ ਹੈ, ਉਸ ਲਈ ਵੀ ਘਟਨਾ ਦਾ ਇਹੋ ਸਮਾਂ ਹੋਵੇਗਾ। ਪਰ ਜਿਹਨਾਂ ਗ੍ਰਹਿਆਂ ਦੀ ਗਤੀ ਵੱਖ-ਵੱਖ ਹੈ, ਉਹਨਾਂ ਲਈ ਇਹ ਘਟਨਾ ਵੱਖ-ਵੱਖ ਸਮੇਂ ਵਾਪਰੇਗੀ। ਪੁਲਾੜੀ ਦੂਰੀਆਂ, ਨਛੱਤਰਾਂ ਦੀਆਂ ਗਤੀਆਂ ਅਤੇ ਕਾਲ ਇਕ ਦੂਜੇ ਤੋਂ ਸੁਤੰਤਰ ਨਹੀਂ, ਇਸ ਕਰਕੇ ਆਈਨਸਟਾਈਨ ਵਿਸ਼ਵ ਨੂੰ ਚਾਰ ਵਿਮਾਈ ਮੰਨ ਕੇ ਪੁਲਾੜ-ਕਾਲ ਦਾ ਸਿਧਾਂਤ ਪੇਸ਼ ਕਰਦਾ ਹੈ।

ਪੁਲਾੜ-ਕਾਲ ਦੇ ਵਿਗਿਆਨਕ ਸਿਧਾਂਤ ਨੇ ਫ਼ਲਸਫ਼ੇ ਵਿਚ ਨਵੇਂ ਚਿੰਤਨ ਦਾ ਆਰੰਭ ਕਰ ਦਿੱਤਾ। ਇਸ ਸਿਧਾਂਤ ਦੇ ਹੱਕ ਵਿਚ ਅਤੇ ਵਿਰੋਧ ਵਿਚ ਦਾਰਸ਼ਨਿਕ ਲਾਮਬੰਦ ਹੋ ਗਏ। ਇਹ ਸਿਧਾਂਤ ਜਿੰਨੀ ਆਸਾਨੀ ਨਾਲ ਵਿਗਿਆਨੀਆਂ ਨੇ ਪ੍ਰਵਾਨ ਕਰ ਲਿਆ, ਚਿੰਤਕਾਂ ਨੇ ਉਵੇਂ ਨਹੀਂ ਮੰਨਿਆ। ਪੁਲਾੜ-ਕਾਲ ਸਿਧਾਂਤ ਚਿੰਤਨ ਦੀ ਨਵੀਂ ਦਿਸ਼ਾ ਦਾ ਆਰੰਭ ਸੀ। ਵਿਲੀਅਮਜ਼ ਲਿਖਦਾ ਹੈ, "ਸਹੀ ਗਤੀ, ਇਕੋ ਵਕਤ ਕਾਲ ਅਤੇ ਪੁਲਾੜ ਵਿਚਲੀ ਗਤੀ ਹੈ ਕਿਉਂਕਿ ਪੁਲਾੜ ਤੋਂ ਬਗੈਰ ਕਾਲ ਗਤੀ ਨਹੀਂ ਕਰ ਸਕਦਾ"। 'ਕੀ ਇਹ ਸੜਕ ਕਿਸੇ ਪਾਸੇ ਜਾ ਨਿਕਲਦੀ ਹੈ ?' 'ਨਹੀਂ ਇਹ ਬਿਲਕੁਲ ਇਸੇ ਥਾਂ ਰੁਕੀ ਹੋਈ ਹੈ।' ਜਿਵੇਂ ਅਸੀਂ ਆਖ ਦਿੰਦੇ ਹਾਂ ਕਿ ਰੁੱਖਾਂ ਦੀ ਇਹ ਕਤਾਰ ਇੱਧਰ ਜਾ ਰਹੀ ਹੈ ਜਾਂ ਇਹ ਘਾਟੀ ਪੱਛਮ ਵੱਲ ਮੁੜ ਰਹੀ ਹੈ, ਬਸ ਇਹਨਾਂ ਅਰਥਾਂ ਵਿਚ ਹੀ ਕਾਲ 'ਪ੍ਰਵਾਹਿਤ' ਹੋ ਰਿਹਾ ਹੈ।"[14] 14

ਅਲੈਗਜ਼ੈਂਡਰ ਅਨੁਸਾਰ ਕੋਈ ਛਿਣ ਅਜਿਹਾ ਨਹੀਂ ਜਿਹੜਾ ਪੁਲਾੜ ਵਿਚ ਸਥਿਤ ਨਾ ਹੋਵੇ ਅਤੇ ਪੁਲਾੜ ਦਾ ਕੋਈ ਪਿੰਡ ਕਾਲ ਦੇ ਛਿਣ ਤੋਂ ਬਗੈਰ ਨਹੀਂ। ਪਿੰਡ ਛਿਣ ਵਿਚ ਹੈ ਤੇ ਛਿਣ ਪਿੰਡ ਵਿਚ। ਪੁਲਾੜ-ਸੱਖਣੇ ਪਲ ਜਾਂ ਕਾਲ-ਸੱਖਣੇ ਪਿੰਡ ਆਪਣੇ ਆਪ ਵਿਚ ਕੁਝ ਨਹੀਂ ਹਨ। ਕੇਵਲ 'ਬਿੰਦੂਪਲਾਂ' ਦੀ ਹੋਂਦ ਹੈ।[15] 15 ਪੁਲਾੜ ਅਤੇ ਕਾਲ ਦੋਹਾਂ ਦੀਆਂ ਸੁਤੰਤਰ ਸੰਕਲਪਨਾਵਾਂ ਪੁਲਾੜ-ਕਾਲ ਦੀ ਸਮੁੱਚਤਾ ਦੇ ਭਾਗਾਂ ਦੀਆਂ ਕੇਵਲ ਇਕ-ਪਾਸੜ ਅਧੂਰੀਆਂ ਕਲਪਿਤ ਤਸਵੀਰਾਂ ਹਨ।

ਭਾਵੇਂ ਇਕੋ ਥਾਂ ਤੇ ਕਈ ਘਟਨਾਵਾਂ ਵਾਪਰ ਸਕਦੀਆਂ ਹਨ ਤੇ ਇਕੋ ਘਟਨਾ ਕਈਆਂ ਥਾਵਾਂ ਤੇ ਇਕਸਾਰ ਘੱਟ ਸਕਦੀ ਹੈ, ਪਰ ਪੁਲਾੜ-ਕਾਲ ਸੰਜੋਗ ਸਰਬ-ਵਿਆਪਕ ਹੈ। ਪੁਲਾੜ ਦਾ ਧਰਾਤਲ ਕਾਲ ਹੈ। ਕਿਉਂਕਿ ਕਾਲ ਗਤੀ ਦਾ ਸਰੋਤ ਹੈ, ਇਸ ਕਰਕੇ ਸਗੋਂ ਇੰਜ ਕਹਿਣਾ ਚਾਹੀਦਾ ਹੈ ਕਿ 'ਪੁਲਾੜ' ਕਾਲ ਦੀਆਂ ਪੈੜਾਂ ਹਨ।

ਕਲਾਸੀਕਲ ਭੌਤਿਕ ਸ਼ਾਸਤਰ ਵਿਚ ਵੀ ਸਾਪੇਖਤਾ ਸਿਧਾਂਤ ਪਰੋਖ ਰੂਪ ਵਿਚ ਮੌਜੂਦ ਹੈ ਕਿਉਂਕਿ ਨਿਊਟਨ ਦੇ ਸਮਾਨਵੇਗ (uniform velocity) ਅਤੇ ਪਰਵੇਗ (acceleration) ਕਾਲ ਤੋਂ ਬਗੈਰ ਮਿਣੇ ਨਹੀਂ ਜਾ ਸਕਦੇ। ਹੈਰੀਸਨ[16] 16 ਅਨੁਸਾਰ ਨਿਊਟਨ ਅਤੇ ਉਸ ਦੇ ਪੈਰੋਕਾਰ ਪੁਲਾੜ ਅਤੇ ਕਾਲ ਨੂੰ ਇਕ ਦੂਸਰੇ ਦੇ ਬਦਲ (substitute) ਮੰਨਣ ਦੇ ਬਜਾਇ ਦੋਹਾਂ ਦੇ ਆਪਸੀ ਸੰਬੰਧਾਂ ਨੂੰ ਇਕ ਪੀਡੀ ਗੁੰਝਲ ਸਮਝਦੇ ਰਹੇ। ਇਸ ਕਾਰਨ ਨਿਊਟਨ ਚਾਰ ਵਿਮਾਈ

ਪੁਲਾੜ-ਕਾਲ ਦੀ ਨਿਰੰਤਰਤਾ ਸਵੀਕਾਰ ਕਰਨ ਦੇ ਬਜਾਇ ਤਿੰਨ ਵਿਮਾਈ ਪੁਲਾੜ ਚਿਤਵਦਾ ਹੈ, ਜਿਹੜਾ ਕਾਲ ਵਿਚ ਵਿਚਰ ਰਿਹਾ ਹੈ। ਕਲਾਸੀਕਲ ਨਜ਼ਰੀਏ ਤੋਂ 'ਫ਼ਾਸਲਾ' (distance in space) ਅਤੇ 'ਅਵਧੀ' (duration in time) ਵੱਖ-ਵੱਖ ਸਾਰਥਕ ਤੇ ਵਾਸਤਵਿਕ ਹੋਂਦਾਂ ਹਨ।

ਹੇਗਲ ਦਾ ਵੀ ਇਹੀ ਮਤ ਹੈ ਕਿ 'ਪੁਲਾੜ' ਕਾਲ ਦੁਆਰਾ ਨਿਸ਼ਚਿਤ ਕੀਤਾ ਜਾਂਦਾ ਹੈ, ਕਿਉਂਕਿ ਰੇਖਾ-ਗਣਿਤ ਦੀ ਆਕ੍ਰਿਤੀ ਕੇਵਲ ਗਤੀਸ਼ੀਲ ਬਿੰਦੂਆਂ ਦੁਆਰਾ ਲੌਕਿਕ ਕ੍ਰਮ ਵਿਚ ਸੰਭਵ ਹੋ ਸਕਦੀ ਹੈ।[17] ਜੇ ਅਸੀਂ ਪੁਲਾੜ ਢਾਂਚੇ (spatial structure) ਨੂੰ ਦ੍ਰਿਸ਼ਟੀਗੋਚਰ ਰਖੀਏ ਤਾਂ ਕੁਦਰਤ ਦੀ ਵਸਤੂਪਰਕਤਾ (objectivity) ਪਰਤੱਖ ਹੈ, ਪਰੰਤੂ ਜੇ ਕਾਲ ਉੱਤੇ ਧਿਆਨ ਕੇਂਦਰਿਤ ਕੀਤਾ ਜਾਵੇ ਤਾਂ ਕੁਦਰਤ ਦੀ ਆਤਮਪਰਕਤਾ (subjectivity) ਦ੍ਰਿਸ਼ਟਮਾਨ ਹੁੰਦੀ ਹੈ।

ਕੁਦਰਤ ਅਨੰਤ ਤੇ ਅਖੰਡ ਰਚਨਾ ਪ੍ਰਕ੍ਰਿਆ (creation process) ਵਿਚ ਮਗਨ ਹੈ। ਅਕਸਰ ਕਿਹਾ ਜਾਂਦਾ ਹੈ ਕਿ ਵਸਤਾਂ ਕਾਲ ਅਧੀਨ ਆਉਂਦੀਆਂ ਤੇ ਚਲੀਆਂ ਜਾਂਦੀਆਂ ਹਨ, ਪਰ ਆਖਣਾ ਇਉਂ ਚਾਹੀਦਾ ਹੈ ਕਿ ਵਸਤਾਂ ਕਾਲਗਤ (temporal) ਹਨ। ਸਭ ਦ੍ਰਿਸ਼ਟਮਾਨ ਵਸਤਾਂ ਦੀ ਹੋਂਦ ਕਾਲਵਾਚਕ ਹੈ। ਇਹ ਵੀ ਉਪਮਾ ਦਿੱਤੀ ਗਈ ਹੈ ਕਿ ਕਾਲ ਅਜਿਹੀ ਸਰਾਲ ਹੈ ਜਿਹੜੀ ਆਪਣੇ ਜੰਮੇ ਬੱਚਿਆਂ ਨੂੰ ਆਪ ਹੜੱਪੀ ਜਾ ਰਹੀ ਹੈ ਕਿਉਂਕਿ ਜੀਵਨ ਤੇ ਮੌਤ ਕਾਲ ਦਾ ਸਦੀਵੀ ਸੱਚ ਹੈ। ਕੁਦਰਤ ਵਿਚ ਜੋ ਕੁਝ ਵਰਤ ਰਿਹਾ ਹੈ, ਉਸ ਦਾ ਕਾਲ-ਮੁਕਤ ਜਾਂ ਪੁਲਾੜ-ਮੁਕਤ ਹੋਣਾ ਅਸੰਭਵ ਹੈ।

ਆਈਨਸਟਾਈਨ ਨੇ ਵਿਸ਼ਵ-ਵਿਆਪਕ ਕਾਲ (universal time) ਦੀ ਸੰਕਲਪਨਾ ਨੂੰ ਰੱਦ ਕਰ ਕੇ ਵਿਸ਼ੇਸ਼ ਕਾਲ (proper time) ਦਾ ਸਿਧਾਂਤ ਦਿੱਤਾ। ਵਿਸ਼ਵ-ਵਿਆਪੀ ਕਾਲ ਨਿਰਪੇਖ ਸੀ ਜਦੋਂ ਕਿ ਵਿਸ਼ੇਸ਼ ਕਾਲ ਸਾਪੇਖ ਹੈ। ਕਾਲ ਦੀ ਪ੍ਰਕ੍ਰਿਤੀ ਆਤਮ-ਪਰਕ ਹੈ ਜਿਸ ਕਰਕੇ ਇਸ ਦੇ ਆਧਾਰ ਤੇ ਬ੍ਰਹਿਮੰਡੀ ਨਿਯਮ (universal cosmic law) ਨਹੀਂ ਘੜਿਆ ਜਾ ਸਕਦਾ, ਜਿਵੇਂ ਕਿ ਨਿਰਪੇਖ ਕਾਲ ਦੇ ਸਮਰਥਕ ਮੰਨਦੇ ਹਨ।

ਅਸੀਂ ਸੋਚਦੇ ਹਾਂ ਸਿੱਧੇ ਲੋਹੇ ਦੇ ਗਜ਼ ਨਾਲ ਮਿਣਤੀ ਕਰਨੀ ਸਹੀ ਹੈ, ਪਰ ਵਲ ਖਾਂਦੇ ਦੌੜੇ ਜਾਂਦੇ ਸਪੋਲੀਏ ਨਾਲ ਕਿਸੇ ਚੀਜ਼ ਦੀ ਉਦੋਂ ਤਕ ਮਿਣਤੀ ਨਹੀਂ ਕੀਤੀ ਜਾ ਸਕਦੀ ਜਦੋਂ ਤਕ ਸਪੋਲੀਆ ਸਿੱਧਾ ਸਪਾਟ ਤੇ ਵਿਰਾਮ (motionless) ਅਵਸਥਾ ਵਿਚ ਨਹੀਂ ਹੁੰਦਾ। ਆਈਨਸਟਾਈਨ ਅਨੁਸਾਰ ਇਹ ਭਰਮ ਹੈ। ਆਈਨਸਟਾਈਨ ਅਨੁਸਾਰ ਇਕ ਖ਼ਾਸ ਗਤੀ ਵਿਚ ਦਰਸ਼ਕ ਨੂੰ ਵਲ ਖਾਂਦਾ ਸਪੋਲੀਆ ਸਿੱਧਾ ਪ੍ਰਤੀਤ ਹੋਵੇਗਾ ਤੇ ਸਿੱਧਾ ਗਜ਼ ਵਲ-ਵਲੇਵੇਂ ਖਾਂਦੇ ਸਪੋਲੀਏ ਵਾਂਗ ਨਜ਼ਰ ਆਵੇਗਾ। ਇਕ ਹੋਰ ਭਿੰਨ ਗਤੀ ਵਾਲੇ ਵਿਅਕਤੀ ਨੂੰ ਸਪੋਲੀਆ ਤੇ ਗਜ਼ ਦੋਵੇਂ ਵਲ ਖਾਂਦੇ ਦਿੱਸ ਸਕਦੇ ਹਨ। ਕੋਈ ਵੀ ਮਿਣਤੀ ਨਿਰਪੇਖ ਨਹੀਂ। ਇਸ ਲਈ ਜਦੋਂ ਅਸੀਂ ਗਜ਼ ਨਾਲ ਕੱਪੜਾ ਮਿਣ ਰਹੇ ਹੁੰਦੇ ਹਾਂ ਤਾਂ ਉਹ ਮਿਣਤੀ ਬਰਾਬਰ ਗਤੀ ਕਰਦੀਆਂ ਦੋ ਵਸਤਾਂ — ਗਜ਼ ਤੇ ਕੱਪੜੇ ਦਾ ਆਪਸੀ ਸੰਬੰਧ ਪ੍ਰਗਟ ਕਰਦੀ ਹੈ। ਮਿਣਤੀ ਸਹੀ ਨਹੀਂ ਹੁੰਦੀ — ਵਸਤਾਂ ਦੇ ਆਪਸੀ ਸੰਬੰਧ ਸਹੀ ਹੁੰਦੇ ਹਨ। ਦੋ ਵਸਤਾਂ ਇਕੋ ਜਿਹੀ ਅਵਸਥਾ ਵਿਚ ਹੋਣ ਉੱਤੇ ਹੀ ਆਪਸੀ ਮਿਣਤੀ ਦਾ ਸੰਬੰਧ ਦਸ ਸਕਦੀਆਂ ਹਨ, ਦੋਹਾਂ ਵਿਚੋਂ

ਇਕ ਦੀ ਗਤੀ ਭਿੰਨ ਹੋ ਜਾਵੇ ਤਾਂ ਨਤੀਜੇ ਉਲਟ-ਪੁਲਟ ਨਿਕਲਣਗੇ। ਇਵੇਂ ਹੀ ਸਾਡੀਆਂ ਘੜੀਆਂ ਸਾਨੂੰ ਸਮਾਂ ਨਹੀਂ ਦੱਸ ਰਹੀਆਂ। ਇਹ ਤਾਂ ਧਰਤੀ ਅਤੇ ਸੂਰਜ ਦੀ ਪਰਸਪਰ ਗਤੀ ਦਾ ਸੰਬੰਧ ਦੱਸ ਰਹੀਆਂ ਹਨ ਅਤੇ ਇਹ ਸੰਬੰਧ ਸਥਾਨਕ ਹੈ ਤੇ ਆਤਮਪਰਕ ਹੈ।

ਕਾਲ ਅਤੇ ਪੁਲੜ ਦੇ ਸੰਬੰਧ ਨੂੰ ਬਰਟ੍ਰੰਡ ਰਸਲ ਇਤਿਹਾਸ ਅਤੇ ਭੂਗੋਲ ਦਾ ਸੰਜੋਗ ਆਖਦਾ ਹੈ। ਭੂਗੋਲ ਨਾਲੋਂ ਇਤਿਹਾਸ ਵੱਖ ਕਰ ਦੇਣਾ ਪੁਲਾੜ ਨਾਲੋਂ ਕਾਲ ਵੱਖ ਕਰਨ ਦੇ ਤੁੱਲ ਹੈ। ਜਦੋਂ ਦੋਵਾਂ ਨੂੰ ਅਸੀਂ ਪੁਲਾੜ-ਕਾਲ ਸੰਜੋਗ ਵਿਚ ਬੰਨ੍ਹ ਦਿੰਦੇ ਹਾਂ ਤਾਂ ਭੂਗੋਲ ਅਤੇ ਇਤਿਹਾਸ ਦੇ ਯੋਗਿਕ ਵਾਸਤੇ ਸਾਨੂੰ ਇਕ ਸ਼ਬਦ ਦੀ ਜ਼ਰੂਰਤ ਪੈਂਦੀ ਹੈ।[18]

ਆਈਨਸਟਾਈਨ ਦਾ ਸਾਪੇਖਤਾ-ਸਿਧਾਂਤ ਪਦਾਰਥ ਨੂੰ ਵੀ ਨਵ-ਅਰਥ ਪ੍ਰਦਾਨ ਕਰਦਾ ਹੈ। ਪਦਾਰਥ ਦਾ ਪਹਿਲਾ ਅਰਥ ਉਸ ਟੁਕੜੇ ਤੋਂ ਲਿਆ ਜਾਂਦਾ ਸੀ ਜਿਹੜਾ ਸਮੇਂ ਦੇ ਪ੍ਰਵਾਹ ਅਧੀਨ ਹੋਵੇ ਤੇ ਇਕ ਵਕਤ ਉਸ ਦੀ ਹੋਂਦ ਕੇਵਲ ਇਕ ਸਥਾਨ ਤੇ ਹੋਵੇ ਉਸੇ ਸਮੇਂ ਦੂਜੀ ਥਾਂ ਤੇ ਨਹੀਂ। ਪੁਰਾਣਾ ਵਿਚਾਰ ਤਿਆਗ ਕੇ ਆਈਨਸਟਾਈਨ ਪਦਾਰਥ-ਟੁਕੜੇ ਨੂੰ ਘਟਨਾ-ਸਮੂਹ (series of events) ਆਖਦਾ ਹੈ। ਕਲਾਸੀਕਲ ਵਿਗਿਆਨ ਅਨੁਸਾਰ ਪਦਾਰਥ ਨਿੱਕੇ ਨਿੱਕੇ ਕਣਾਂ ਦਾ ਇਕੱਠ ਹੈ ਪਰ ਆਈਨਸਟਾਈਨ ਅਨੁਸਾਰ ਪਦਾਰਥ ਘਟਨਾ-ਕਣਾਂ (event particles) ਦਾ ਸਮੂਹ ਹੈ। ਘਟਨਾਵਾਂ ਦੀ ਲੜੀ ਪਦਾਰਥ ਦਾ ਇਤਿਹਾਸ ਹੈ। ਘਟਨਾਂ ਦੀ ਕੋਈ ਸਥਾਈ ਹੋਂਦ ਨਹੀਂ, ਹੋਂਦ ਕੇਵਲ ਘਟਨਾਵਾਂ ਦੇ ਸਿਲਸਿਲੇ ਦੀ ਹੈ। ਕਿਹੜੀ ਘਟਨਾ ਪਹਿਲਾਂ ਘਟੀ, ਕਿਹੜੀ ਪਿੱਛੋਂ — ਇਹ ਮਨੁੱਖ ਦੀਆਂ ਆਪਣੀ ਸੁਵਿਧਾ ਲਈ ਘੜੀਆਂ ਸੰਕਲਪਨਾਵਾਂ ਹਨ। ਬਰਟ੍ਰੰਡ ਰੱਸਲ ਦਾ ਕਥਨ ਹੈ, "ਆਧੁਨਿਕ ਭੌਤਿਕ ਸ਼ਾਸਤਰ ਨੇ ਪਦਾਰਥ ਨੂੰ ਬੇਲੋੜਾ ਆਖ ਕੇ ਇਸ ਦਾ ਸਥਾਨ ਘਟਨਾਵਾਂ ਦੀ ਲੜੀ ਨੂੰ ਦੇ ਦਿੱਤਾ ਹੈ।"[19] ਸਾਨੂੰ ਭੂਤ ਕਾਲ ਦਾ ਪਤਾ ਹੈ ਤੇ ਅਸੀਂ ਇਸ ਕੀ ਸਹਾਇਤਾ ਨਾਲ ਭਵਿੱਖ ਦੇ ਅਨੁਮਾਨ ਲਾ ਲੈਂਦੇ ਹਾਂ। ਸਾਪੇਖਤਾ ਸਿਧਾਂਤ ਅਨੁਸਾਰ ਅਜਿਹਾ ਜੀਵ ਵੀ ਹੋਣਾ ਸੰਭਵ ਹੈ ਜਿਸ ਨੂੰ ਭਵਿੱਖ ਦਾ ਪਤਾ ਹੋਵੇ, ਭੂਤ ਦਾ ਨਹੀਂ, ਤੇ ਭਵਿੱਖ ਦੀ ਸਹਾਇਤਾ ਨਾਲ ਉਹ ਭੂਤ ਕਾਲ ਬਾਰੇ ਕਿਆਸ ਲਗਾਵੇ। ਭੂਤ ਭਵਿੱਖ ਦਾ ਵੱਖਰੇਵਾਂ ਮਨੁੱਖੀ ਅਗਿਆਨ ਸਦਕਾ ਹੈ।

ਸਾਪੇਖਤਾ-ਸਿਧਾਂਤ ਮਨੁੱਖੀ ਚਿੰਤਨ ਦੇ ਵਿਕਾਸ ਦਾ ਆਖ਼ਰੀ ਪੜਾਅ ਹੈ, ਅਜਿਹੀ ਕੋਈ ਗੱਲ ਨਹੀਂ। ਵਿਗਿਆਨੀਆਂ ਅਤੇ ਆਲੋਚਕਾਂ ਨੇ ਸ਼ਕਤੀਸ਼ਾਲੀ ਦਲੀਲਾਂ ਨਾਲ ਇਸ ਦੀ ਆਲੋਚਨਾ ਕੀਤੀ ਹੈ। ਆਈਨਸਟਾਈਨ ਨੇ ਖ਼ੁਦ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦੀ ਕਈ ਵਾਰ ਪ੍ਰਸੰਸਾ ਕੀਤੀ। 6 ਅਪ੍ਰੈਲ 1922 ਨੂੰ ਫ਼ਰਾਂਸੀਸੀ ਫ਼ਿਲਾਸਫ਼ੀਕਲ ਸੋਸਾਇਟੀ ਦੀ ਮੀਟਿੰਗ ਵਿਚ ਮੇਅਰਸਨ ਨੇ ਆਈਨਸਟਾਈਨ ਤੋਂ ਸਿੱਧਾ ਸਪਾਟ ਜਵਾਬ ਮੰਗਿਆ ਸੀ, 'ਕਾਲ ਦਾ ਪੁਲਾੜੀਕਰਨ ਕਰਨਾ ਯਾਨੀ ਕਿ ਕਾਲ ਨੂੰ ਚੌਥੀ ਵਿਮਾ ਕਹਿਣਾ ਕੀ ਠੀਕ ਹੈ ? ਜਿਹੜਾ ਕਾਲ, ਪੁਲਾੜ ਦੀ ਵਿਮਾ ਤੋਂ ਮੂਲ ਰੂਪ ਵਿਚ ਭਿੰਨ ਨਹੀਂ, ਕੀ ਮਿੰਕੋਵਸਕੀ ਦੇ ਕਾਲ ਤੇ ਪੁਲਾੜ ਦੇ ਸੰਜੋਗ ਦੀ ਜਾਇਜ਼ ਵਿਆਖਿਆ ਹੈ ?" ਆਈਨਸਟਾਈਨ ਨੇ ਮੇਅਰਸਨ ਨੂੰ ਜਵਾਬ ਦਿੱਤਾ ਸੀ, "ਇਹ ਪੱਕੀ ਗੱਲ ਹੈ ਕਿ ਚਾਰ ਵਿਮਾਈ ਨਿਰੰਤਰਤਾ (continuum) ਦੀਆਂ ਸਾਰੀਆਂ ਵਿਮਾਵਾਂ ਇੱਕੋ ਜਿਹੀਆਂ ਨਹੀਂ।"[20]

ਆਈਨਸਟਾਈਨ ਆਪਣੇ ਸਿਧਾਂਤ ਬਾਰੇ ਆਖਦਾ ਹੈ, "ਧਿਆਨ ਦੇਣ ਯੋਗ ਗੱਲ ਇਹ

ਹੈ ਕਿ ਸਾਪੇਖਤਾ ਦੇ ਸਿਧਾਂਤ ਨੂੰ ਕਲਾਸੀਕਲ ਭੌਤਿਕ ਸ਼ਾਸਤਰ ਤੋਂ ਵਿਕੋਲਿਤਰਾ, ਚਿੰਤਨ ਦਾ ਇਕ ਨਵਾਂ ਮੋੜ ਸਮਝਣ ਦੀ ਗ਼ਲਤੀ ਨਹੀਂ ਖਾਣੀ ਚਾਹੀਦੀ। ਸਾਪੇਖਤਾ ਸਿਧਾਂਤ ਅਜਿਹਾ ਕੋਈ ਦਾਅਵਾ ਨਹੀਂ ਕਰਦਾ। ਪਹਿਲੋਂ ਜਾਣੇ-ਪਛਾਣੇ ਭੌਤਿਕ-ਸ਼ਾਸਤਰ ਦੇ ਨਿਯਮ ਇਸ ਸਿਧਾਂਤ ਵਿਚ ਮਾਮੂਲੀ ਸੋਧਾਂ ਨਾਲ ਅਪਣਾ ਲਏ ਗਏ ਹਨ।"[21]

ਪੁਲਾੜ-ਕਾਲ ਸਿਧਾਂਤ ਪੁਲਾੜ ਅਤੇ ਕਾਲ ਦੀਆਂ ਸੁਤੰਤਰ ਸੰਕਲਪਨਾਵਾਂ ਨੂੰ ਮੂਲੋਂ ਰੱਦ ਨਹੀਂ ਕਰ ਸਕਿਆ। ਸਾਪੇਖਤਾ ਸਿਧਾਂਤ ਅਨੁਸਾਰ ਸਮਾਂ ਤੇ ਸਥਾਨ ਸਿਫ਼ਰ ਨਹੀਂ ਹੋਏ, ਸਗੋਂ ਇਹਨਾਂ ਦੇ ਆਪਸੀ ਸੰਬੰਧ ਦੇ ਅੰਤਰਗਤ ਇਕ ਨਵਾਂ ਸੰਕਲਪ ਪੇਸ਼ ਹੋਇਆ ਹੈ। ਹੈਰੀਸਨ ਆਖਦਾ ਹੈ ਕਿ ਕਲਾਸੀਕਲ ਤੇ ਆਧੁਨਿਕ ਵਿਚਾਰਾਂ ਵਿਚ ਪੁਲਾੜ-ਕਾਲ-ਬਿੰਦੂ ਨਿਰੰਤਰਤਾ ਦੀ ਹੋਂਦ ਵਜੋਂ ਬੁਨਿਆਦੀ ਤੌਰ ਤੇ ਭਿੰਨਤਾ ਨਹੀਂ, ਸਗੋਂ ਇਹ ਵੱਖਰੇਂਵਾਂ ਇਹਨਾਂ ਉੱਤੇ ਠੋਸੇ ਢਾਂਚਿਆਂ ਕਾਰਨ ਹੈ।[22]

ਆਈਨਸਟਾਈਨ ਦੇ ਸਿਧਾਂਤ ਦੀ ਵਿਆਖਿਆ ਦੌਰਾਨ ਸਾਹਮਣੇ ਆਈਆਂ ਕੁਝ ਕੁ ਮੁਸ਼ਕਲਾਂ ਬੜੀਆਂ ਮਹੱਤਵਪੂਰਨ ਹਨ। ਇਸ ਸਿਧਾਂਤ ਅਨੁਸਾਰ ਰੋਸ਼ਨੀ ਦੇ ਵੇਗ ਨਾਲ ਸਫ਼ਰ ਕਰਦੇ ਵਿਅਕਤੀਆਂ ਦੀਆਂ ਘੜੀਆਂ ਰੁਕ ਜਾਣਗੀਆਂ — ਕਾਲ ਖਲੋ ਜਾਵੇਗਾ। ਜੇ ਰੋਸ਼ਨੀ ਦੀ ਗਤੀ ਤੋਂ ਵਧੀਕ ਵੇਗ ਹੋ ਜਾਵੇ ਤਾਂ ਘੜੀਆਂ ਪੁੱਠੀਆਂ ਚੱਲਣ ਲੱਗ ਜਾਣਗੀਆਂ, ਜਿਸ ਦਾ ਅਰਥ ਹੋਵੇਗਾ ਕਿ ਕਾਲ ਪੁੱਠਾ ਪ੍ਰਵਾਹਿਤ ਹੋਣਾ ਸ਼ੁਰੂ ਹੋ ਗਿਆ ਹੈ। ਫਿਰ ਬਾਰ੍ਹਾਂ ਵਜੇ ਤੋਂ ਪਿਛੋਂ ਇਕ ਨਹੀਂ ਵਜੇਗਾ, ਗਿਆਰ੍ਹਾਂ ਵੱਜਣਗੇ। ਐਤਵਾਰ ਤੋਂ ਪਿਛੋਂ ਸੋਮਵਾਰ ਨਹੀਂ, ਸ਼ਨੀਵਾਰ ਆ ਜਾਵੇਗਾ। ਇਥੇ ਮੇਅਰਸਨ ਇਸ ਥਿਊਰੀ ਨੂੰ ਪ੍ਰਵਾਨ ਨਹੀਂ ਕਰਦਾ, ਕਿਉਂਕਿ ਚੂਚੇ ਤੋਂ ਮੁੜ ਅੰਡਾ ਬਣਨਾ ਅਸੰਭਵ ਹੈ ਤੇ ਜਿਹੜਾ ਖਾਣਾ ਅਸੀਂ ਅਜੇ ਖਾਧਾ ਨਹੀਂ, ਉਸ ਨੂੰ ਖਾਣ ਤੋਂ ਪਹਿਲਾਂ 'ਹਜ਼ਮ' ਕਿਵੇਂ ਕੀਤਾ ਜਾਵੇ ?[23]

ਭਾਵੇਂ ਪੁਲਾੜ ਅਤੇ ਕਾਲ ਇਕੋ ਨਿਰੰਤਰਤਾ (continuum) ਵਿਚ ਵਿਚਰ ਰਹੇ ਹਨ ਪਰ ਦੋਵੇਂ ਸਰਬਾਂਗਸਮ (isotropic) ਨਹੀਂ। ਆਈਨਸਟਾਈਨ ਮੇਅਰਸਨ ਦੇ ਉਠਾਏ ਨੁਕਤਿਆਂ ਨਾਲ ਸਹਿਮਤ ਹੈ ਕਿ "ਪੁਲਾੜ ਅਤੇ ਕਾਲ ਦੀ ਸੰਪੂਰਨ ਅਭੇਦਤਾ ਜੋ ਕਿ ਦੇਕਾਰਤ ਦਾ ਸੁਫ਼ਨਾ ਸੀ, ਅਸੰਭਵ ਹੈ।" ਸਾਪੇਖਤਾ ਸਿਧਾਂਤ ਦੀਆਂ ਅਜਿਹੀਆਂ ਗ਼ਲਤ ਵਿਆਖਿਆਵਾਂ ਉੱਤੇ ਜਿਹੜੀਆਂ ਕਾਲ ਦਾ ਪੁਲਾੜੀਕਰਨ ਕਰਦੀਆਂ ਹਨ ਮੇਅਰਸਨ ਠੀਕ ਕਿੰਤੂ ਕਰਦਾ ਹੈ। ਸਮੇਂ ਅਤੇ ਸਥਾਨ ਦੀ ਦੂਰੀ ਵੱਖ-ਵੱਖ ਤਰ੍ਹਾਂ ਦੇ ਫ਼ਾਸਲੇ ਹਨ।[24] ਇਥੇ ਨਿਊਟਨ ਦਾ ਇਹ ਆਖਣਾ ਦਰੁਸਤ ਹੈ ਕਿ ਘਟਨਾਵਾਂ ਦੇ ਕ੍ਰਮ ਮੁਤਾਬਕ ਸਾਰੀਆਂ ਵਸਤਾਂ ਕਾਲ ਵਿਚ ਤੇ ਸਥਿਤੀ ਦੇ ਮੁਤਾਬਕ ਸਥਾਨ ਵਿਚ ਸਥਿਤ ਹਨ।[25]

ਜੇਮਜ਼ ਜੀਨਜ਼ ਸਾਪੇਖਤਾ ਸਿਧਾਂਤ ਉੱਤੇ ਭਾਗਵਾਦੀ (fatalistic) ਫ਼ਲਸਫ਼ਾ ਉਸਾਰਦਾ ਹੈ, ਕਿਉਂਕਿ ਮਨੁੱਖ ਕੇਵਲ ਇਕ ਮੂਕ ਦਰਸ਼ਕ ਹੈ। ਉਹ ਘਟਨਾਵਾਂ ਦੀ ਹੋਣੀ ਨੂੰ ਟਾਲ ਨਹੀਂ ਸਕਦਾ ਭਾਵੇਂ ਉਸ ਨੂੰ ਅਗੇਤਰੇ ਪਤਾ ਵੀ ਕਿਉਂ ਨਾ ਲੱਗ ਜਾਵੇ। ਫ਼ਰਜ਼ ਕਰੋ ਦੋ ਕਾਰਾਂ ਧਰਤੀ ਉੱਤੇ ਆਪਸ ਵਿਚ ਸਵੇਰੇ ਦਸ ਵਜੇ ਟਕਰਾ ਗਈਆਂ ਪਰ ਕਿਸੇ ਦੂਜੇ ਗ੍ਰਹਿ ਉੱਤੇ ਗਤੀ ਕਰਨ ਵਾਲੇ ਦਰਸ਼ਕ ਦੀ ਘੜੀ ਉੱਤੇ ਇਹ ਦੁਰਘਟਨਾ ਸਵੇਰੇ ਨੌਂ ਵਜੇ ਹੋਈ। ਜਿਸ ਵਿਅਕਤੀ ਨੇ ਇਹ ਦੁਰਘਟਨਾਂ ਨੌਂ ਵਜੇ ਹੁੰਦੀ ਵੇਖ ਲਈ ਸੀ, ਉਹ ਧਰਤੀ ਉੱਤੇ ਕਾਰ

ਚਲਾਉਣ ਵਾਲਿਆਂ ਨੂੰ ਜੇ ਘੰਟਾ ਪਹਿਲਾਂ ਸੂਚਿਤ ਕਰ ਦਿੰਦਾ ਕਿ ਦੁਰਘਟਨਾ ਦਸ ਵਜੇ ਹੋਵੇਗੀ ਤਾਂ ਇਹ ਦੁਖਾਂਤ ਟਲ ਸਕਦਾ ਸੀ। ਪਰ ਅਜਿਹਾ ਨਹੀਂ ਹੁੰਦਾ। ਦਰਸ਼ਕ ਸ਼ਕਤੀਹੀਣ ਤਮਾਸ਼ਬੀਨ ਹਨ।

ਸਾਪੇਖਤਾ ਸਿਧਾਂਤ ਮੂਲੋਂ ਕਲਾਸੀਕਲ ਕਾਲ-ਚਿੰਤਨ ਦਾ ਵਿਰੋਧੀ ਹੋਵੇ, ਅਜਿਹੀ ਗੱਲ ਨਹੀਂ, ਸਗੋਂ ਇਹ ਵਿਕਾਸ ਦਾ ਅਗਲਾ ਪੜਾਅ ਹੈ। ਜੇਕਰ ਆਈਨਸਟਾਈਨ ਨੂੰ ਵਿਸ਼ਵ ਦਾ ਕੋਈ ਬਿੰਦੂ ਕੇਂਦਰ ਵਜੋਂ ਪ੍ਰਵਾਨ ਨਹੀਂ ਤਾਂ ਦਰਸ਼ਕ ਨੂੰ ਕੇਂਦਰ ਮੰਨਣ ਬਗੈਰ ਗੁਜ਼ਾਰਾ ਵੀ ਨਹੀਂ। ਕਰੋੜਾਂ ਰੋਸ਼ਨੀ ਸਾਲਾਂ ਦੀ ਦੂਰੀ ਉੱਤਲੇ ਪਿੰਡਾਂ ਦਾ ਅਧਿਐਨ ਕਲਾਸੀਕਲ ਭੌਤਿਕ-ਸ਼ਾਸਤਰ ਰਾਹੀਂ ਸੰਭਵ ਨਹੀਂ।

ਮਹੱਤਵਪੂਰਨ ਵਿਗਿਆਨਕ ਸਿਧਾਂਤ ਦਰਸ਼ਨ ਵਿਚ ਚਰਚਾ ਆਰੰਭ ਕਰ ਦਿੰਦੇ ਹਨ। ਸਾਪੇਖਤਾ ਸਿਧਾਂਤ ਨੂੰ ਕਦੀ ਕਾਂਟ ਦੀ ਆਤਮਪਰਕਤਾ ਨਾਲ ਜੋੜਿਆ ਜਾਂਦਾ ਹੈ, ਕਦੀ (ਹੇਗਲ) ਦੇ ਵਿਚਾਰਵਾਦ ਨਾਲ। ਕਦੀ ਇਸ ਵਿਚੋਂ ਯਥਾਰਵਾਦ ਦੇ ਅੰਸ਼ ਲੱਭੇ ਜਾਂਦੇ ਹਨ, ਕਦੀ ਪ੍ਰਕ੍ਰਿਤੀਵਾਦ ਦੇ। ਭਾਵੇਂ ਫ਼ਲਸਫ਼ੇ ਅਤੇ ਤਰਕ ਦੇ ਖੇਤਰ ਸਾਪੇਖਤਾ ਸਿਧਾਂਤ ਉੱਤੇ ਵਿਚਾਰ ਚਰਚਾ ਲਈ ਖੁੱਲ੍ਹੇ ਰਹੇ ਹਨ, ਪਰ ਇਸ ਸਿਧਾਂਤ ਨੂੰ ਨਿਰੋਲ ਕਿਸੇ ਵਾਦ ਨਾਲ ਨਹੀਂ ਜੋੜਿਆ ਜਾ ਸਕਿਆ। ਜਿਵੇਂ ਅਸੀਂ ਠੋਸ ਵਿਚ ਅਣਗਿਣਤ ਤਲ (surface) ਦੇਖਣ ਦੇ ਤੇ ਤਲ ਵਿਚ ਅਣਗਿਣਤ ਰੇਖਾਵਾਂ ਦੇਖਣ ਦੇ ਆਦੀ ਹੋ ਗਏ ਹੋਏ ਹਾਂ, ਉਵੇਂ ਹੀ ਚਾਰ ਵਿਮਾਈ ਪੁਲਾੜ-ਕਾਲ ਸੰਕਲਪ ਅਧੀਨ ਅਣਗਿਣਤ ਖੰਡਿਤ ਪਿੰਡ ਦੇਖਣ ਲਈ ਗਿਆਨ ਦੀ ਤੀਜੀ ਅੱਖ ਖੋਲ੍ਹਣੀ ਪਵੇਗੀ। ਹਾਲਾਂ ਤਕ ਫ਼ਲਸਫ਼ੇ ਦੀ ਕੋਈ ਪ੍ਰਚਲਿਤ ਧਾਰਾ ਅਜਿਹੀ ਨਹੀਂ ਦਿੱਸਦੀ ਜਿਹੜੀ ਸਾਪੇਖਤਾ ਸਿਧਾਂਤ ਨੂੰ ਇਸ ਦੀ ਸੰਪੂਰਨਤਾ ਵਿਚ ਪ੍ਰਕਾਸ਼ਵਾਨ ਕਰ ਸਕੇ। ਹਾਲਾਂ ਤਕ ਅਸੀਂ ਭੂਤ, ਭਵਿੱਖ, ਵਰਤਮਾਨ ਨੂੰ ਇਕੋ ਝਲਕ ਵਿਚ ਵੇਖਣ ਦੇ ਸਮਰਥ ਨਹੀਂ ਹੋਏ। ਹਾਲਾਂ ਸਾਨੂੰ ਸਗਲ ਸੰਸਾਰਾਂ, ਤਾਰਕਾ-ਮੰਡਲਾਂ, ਕਹਿਕਸ਼ਾਂ ਦੀ ਹੋਣੀ ਦਾ ਪਤਾ ਨਹੀਂ ਲਗਿਆ। ਪਰ ਮਨੁੱਖ ਦੀ ਬੌਧਿਕ ਪਰਵਾਜ਼ ਦਾ ਅੰਤ ਵੀ ਨਹੀਂ ਹੋਇਆ। ਪੂਰਬਲੇ ਸਿਧਾਂਤਾਂ ਨੂੰ ਆਧਾਰ ਬਣਾ ਕੇ ਆਈਨਸਟਾਈਨ ਨੇ ਪੁਲਾੜ ਵਿਚ ਲੰਮੀ ਛਲਾਂਗ ਲਗਾਈ ਹੈ। ਕੋਈ ਅਗਲਾ ਰੋਸ਼ਨ-ਦਿਮਾਗ ਮਨੁੱਖ ਸਾਪੇਖਤਾ ਸਿਧਾਂਤ ਨੂੰ ਆਧਾਰ ਬਣਾ ਕੇ ਅਗਲੀ ਵੱਡੀ ਉਡਾਰੀ ਲਾਏਗਾ।

## ਬਰਗਸਾਂ ਦਾ ਕਾਲ-ਚਿੰਤਨ

ਮਨੁੱਖੀ ਜੀਵਨ ਦੀ ਸਾਧਾਰਨ ਕਾਲ-ਸੰਕਲਪਨਾ ਗਤੀ ਨਾਲ ਜੁੜੀ ਹੋਈ ਹੈ। ਗਣਿਤ, ਭੌਤਿਕ ਸ਼ਾਸਤਰ, ਯਾਂਤਰਿਕ ਗਿਆਨ (mechanics) ਅਤੇ ਰੇਖਾ-ਗਣਿਤ ਆਦਿ ਨਾਲ ਸੰਬੰਧਿਤ ਸਾਡੇ ਵਿਚਾਰ ਅਤੇ ਕਰਮ ਇਸ ਗਤੀਮੂਲਕ ਸੰਕਲਪਨਾ ਨਾਲ ਅਭੇਦ ਹਨ। ਗਤੀ ਅਤੇ ਕਾਲ ਦੀ ਅਭੇਦਤਾ ਦੇ ਵਿਚਾਰ ਨੂੰ ਬਰਗਸਾਂ ਗਣਿਤਵਾਚਕ-ਕਾਲ (mathematical time) ਆਖਦਾ ਹੈ। ਬਰਗਸਾਂ ਅਨੁਸਾਰ ਜੀਵਨ ਦੇ ਆਮ ਅਮਲੀ ਕਾਰਜਾਂ ਵਾਸਤੇ ਗਣਿਤਵਾਚਕ ਕਾਲ-ਸੰਕਲਪਨਾ ਸਹਾਇਕ ਹੋ ਸਕਦੀ ਹੈ, ਪਰ ਜਦੋਂ ਅਸੀਂ ਕਾਲ ਦੀ ਪ੍ਰਕ੍ਰਿਤੀ ਉੱਤੇ ਗੰਭੀਰਤਾ ਨਾਲ ਚਿੰਤਨ ਕਰਦੇ ਹਾਂ ਤਾਂ ਨਿਆਇ-ਸ਼ਾਸਤਰ ਵਿਚ ਕੁਝ ਅਜਿਹੀਆਂ ਸਮੱਸਿਆਵਾਂ ਪੇਸ਼ ਆਉਂਦੀਆਂ ਹਨ

ਜਿਹੜੀਆਂ ਗਣਿਤ ਦੇ ਸੂਤਰਾਂ ਰਾਹੀਂ ਹੱਲ ਕਰਨੀਆਂ ਸੰਭਵ ਨਹੀਂ। ਬਰਗਸਾਂ ਗਣਿਤਵਾਚਕ-ਕਾਲ ਨੂੰ ਵਾਸਤਵਿਕ ਨਹੀਂ ਮੰਨਦਾ ਕਿਉਂਕਿ ਇਹ ਕਾਲ-ਸੱਚ ਦਾ ਅਧੂਰਾ ਭਾਗ ਹੈ। ਵਾਸਤਵਿਕ ਕਾਲ ਨੂੰ ਬਰਗਸਾਂ ਨੇ 'ਅਵਧੀ' (duration) ਦੀ ਸੰਗਿਆ ਦਿੱਤੀ ਹੈ। ਕਾਲ ਦੇ ਸਰੂਪ ਦੀ ਵਿਆਖਿਆ ਲਈ ਬਰਗਸਾਂ ਦਾ ਅਵਧੀ ਪਦ ਮਹੱਤਵਪੂਰਨ ਸੰਕਲਪ ਹੈ।

ਅਸੀਂ ਇਕ ਅਵਸਥਾ ਤੋਂ ਦੂਜੀ ਵਿਚ ਪ੍ਰਵੇਸ਼ ਕਰਦੇ ਹਾਂ। ਕਦੀ ਸਾਨੂੰ ਸਰਦੀ ਲਗਦੀ ਹੈ, ਕਦੀ ਗਰਮੀ। ਕਦੀ ਉਦਾਸ ਹੁੰਦੇ ਹਾਂ, ਕਦੀ ਖੁਸ਼। ਕੰਮ ਕਰਦੇ ਹਾਂ, ਵਿਹਲੇ ਬੈਠਦੇ ਹਾਂ, ਆਲਾ-ਦੁਆਲਾ ਵਾਚਦੇ ਪਰਖਦੇ ਹਾਂ ਜਾਂ ਸੋਚਾਂ ਵਿਚ ਡੁੱਬੇ ਹੁੰਦੇ ਹਾਂ ਅਤੇ ਸਾਡੀ ਸਮੁੱਚੀ ਹੋਂਦ ਇਹਨਾਂ ਤਬਦੀਲੀਆਂ ਵਿਚ ਵੰਡੀ ਹੋਈ ਹੈ। ਅਸੀਂ ਨਿਰੰਤਰ ਪਰਿਵਰਤਿਤ ਹੋ ਰਹੇ ਹਾਂ ਪਰ ਇਹ ਪਰਿਵਰਤਨ ਇੰਨੀ ਤੇਜ਼ੀ ਨਾਲ ਹੋ ਰਿਹਾ ਹੈ ਕਿ ਸਾਨੂੰ ਪਤਾ ਉਦੋਂ ਲਗਦਾ ਹੈ, ਜਦੋਂ ਬਹੁਤ ਕੁਝ ਬਦਲ ਚੁੱਕਿਆ ਹੁੰਦਾ ਹੈ। ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਸਾਡੀ ਹਰੇਕ ਅਵਸਥਾ ਦੂਜੀ ਅਵਸਥਾ ਵਿਚ ਲੁਪਤ ਹੈ ਤੇ ਪਹਿਲੀ ਤੋਂ ਦੂਜੀ ਅਵਸਥਾ ਵਿਚ ਪ੍ਰਵੇਸ਼ ਕਰਨ ਤਕ ਅਸੀਂ ਪਹਿਲੀ ਅਵਸਥਾ ਵਿਚ ਹੀ ਰਹਿੰਦੇ ਹਾਂ। ਤਬਦੀਲੀ ਦੀਆਂ ਭਿੰਨ-ਭਿੰਨ ਮਾਨਸਿਕ ਅਵਸਥਾਵਾਂ ਇਸ ਕਰਕੇ ਬਣ ਗਈਆਂ ਹਨ ਕਿਉਂਕਿ ਜਿੰਨੀ ਤੇਜ਼ੀ ਨਾਲ ਕਾਲ ਗਤੀ ਕਰ ਰਿਹਾ ਹੈ, ਉਨੀਂ ਤੇਜ਼ੀ ਨਾਲ ਅਸੀਂ ਉਸ ਦੀ ਪ੍ਰਤੱਖਣਾ ਨਹੀਂ ਕਰ ਸਕਦੇ। ਹਰ ਪਲ ਅਨੇਕ ਤਬਦੀਲੀਆਂ ਨਾਲ ਭਰਿਆ ਪਿਆ ਹੈ ਪਰ ਮਨ ਕੁਝ ਘੱਟ ਗਤੀ ਨਾਲ ਇਹਨਾਂ ਤਬਦੀਲੀਆਂ ਨੂੰ ਗ੍ਰਹਿਣ ਕਰਦਾ ਹੈ। ਤੀਬਰ ਵੇਗ ਵਾਲੇ ਦਰਿਆ ਵਿਚ ਮੋਟੀ ਲੱਕੜ ਵਾਂਗ ਅਸੀਂ ਹੌਲੀ-ਹੌਲੀ ਰੁੜ੍ਹਦੇ ਜਾ ਰਹੇ ਹਾਂ। ਕਿਸੇ ਸਥਿਰ ਮਾਨਸਿਕ ਅਵਸਥਾ ਦੀ ਉਦਾਹਰਣ ਲਈਏ। ਫ਼ਰਜ਼ ਕਰੋ ਅਸੀਂ ਅਹਿਲ ਪੱਥਰ ਨੂੰ ਤਕ ਰਹੇ ਹਾਂ। ਕਿਉਂਕਿ ਅਸੀਂ ਇਕੋ ਕੋਣ ਤੋਂ, ਇਕੋ ਰੋਸ਼ਨੀ ਵਿਚ ਇਕੋ ਨਜ਼ਰ ਰਾਹੀਂ ਪੱਥਰ ਨੂੰ ਤਕ ਰਹੇ ਹਾਂ, ਇਹ ਸਾਨੂੰ ਉਵੇਂ ਦਾ ਉਵੇਂ ਪਿਆ ਪ੍ਰਤੀਤ ਹੋਵੇਗਾ। ਪਰ ਇਹ ਨਿਸ਼ਚਿਤ ਹੈ ਕਿ ਦੂਜੇ ਪਲ ਦੀ ਝਲਕ ਪਹਿਲੇ ਪਲ ਨਾਲੋਂ ਭਿੰਨ ਹੋਵੇਗੀ। ਹੋਰ ਵੱਖਰੇਵਾਂ ਨਹੀਂ ਤਾਂ ਇੰਨਾਂ ਤਾਂ ਮੰਨਣਾ ਪਵੇਗਾ ਕਿ ਪਹਿਲੀ ਝਲਕ ਦੂਜੀ ਨਾਲੋਂ ਪੁਰਾਣੀ ਹੈ, ਰਤਾ ਜਿੰਨੀ ਹੀ ਸਹੀ। ਮੇਰੀ ਯਾਦਦਾਸ਼ਤ ਮੈਨੂੰ ਦੱਸਦੀ ਹੈ ਕਿ ਪਹਿਲੀ ਝਲਕ, ਜੋ ਹੁਣੇ ਜਿਹੇ ਵਰਤਮਾਨ ਸੀ, ਅਤੀਤ ਵਿਚ ਦਾਖ਼ਲ ਹੋ ਗਈ ਹੈ। ਜਿਵੇਂ ਜਿਵੇਂ ਸਮਾਂ ਬੀਤਦਾ ਜਾਂਦਾ ਹੈ, ਮੇਰੇ ਯਾਦ-ਸਾਗਰ ਵਿਚ ਵਿਸਤਾਰ ਹੁੰਦਾ ਜਾਂਦਾ ਹੈ। ਜਿੰਨਾ ਕੁਝ ਬੁੱਧੀ ਦੀ ਪਕੜ ਵਿਚ ਯਾਦਦਾਸ਼ਤ ਦੇ ਸਹਾਰੇ ਆ ਗਿਆ, ਉਨ੍ਹਾਂ ਕੁ ਅਵਸਥਾ-ਪਰਿਵਰਤਨ ਅਸੀਂ ਅਨੁਭਵ ਕਰ ਲਿਆ। ਹਕੀਕਤ ਇਹ ਹੈ ਕਿ ਅਸੀਂ ਬੇਰੋਕ ਅਨੰਤ ਤੇਜ਼ੀ ਨਾਲ ਬਦਲ ਰਹੇ ਹਾਂ ਤੇ ਸਾਡੀ ਇਕ ਨਿਸ਼ਚਿਤ ਮਾਨਸਿਕ ਅਵਸਥਾ ਅਨੇਕ ਮਹੀਨ ਪਰ ਗੁਪਤ ਤਬਦੀਲੀਆਂ ਦਾ ਸਮੂਹ ਹੈ।

ਜਿਥੋਂ ਤਕ ਕਾਲ-ਪ੍ਰਵਾਹ ਦਾ ਸੰਬੰਧ ਹੈ, ਅਸੀਂ ਇਕ ਅਵਸਥਾ ਵਿਚ ਰਹੀਏ ਜਾਂ ਦੂਜੀ ਵਿਚ, ਜਾਂ ਅਵਸਥਾ ਬਦਲ ਰਹੇ ਹੋਈਏ, ਕਾਲ-ਗਤੀ ਵਿਚ ਕੋਈ ਅੰਤਰ ਨਹੀਂ ਹੁੰਦਾ। ਜਦੋਂ ਤਬਦੀਲੀ ਕਾਫ਼ੀ ਹੋ ਜਾਂਦੀ ਹੈ ਤੇ ਕਾਲ-ਪ੍ਰਵਾਹ ਇੰਨਾਂ ਅੰਤਰ ਪਾ ਚੁੱਕਦਾ ਹੈ ਕਿ ਇਹ ਤਬਦੀਲੀ ਨਜ਼ਰਅੰਦਾਜ਼ ਨਹੀਂ ਹੋ ਸਕਦੀ, ਅਸੀਂ ਆਖਦੇ ਹਾਂ ਸਮਾਂ ਚੱਲ ਰਿਹਾ ਹੈ। ਇਵੇਂ ਹੀ ਦੂਜੀ ਅਵਸਥਾ ਵਿਚ ਜਾ ਕੇ ਕੁਝ ਸਮੇਂ ਲਈ ਜੜ੍ਹ ਹੋ ਜਾਂਦੇ ਹਾਂ ਤੇ ਇਹ ਕ੍ਰਮ ਲਗਾਤਾਰ ਚਲਦਾ

ਰਹਿੰਦਾ ਹੈ। ਮਾਨਸਿਕ ਜੀਵਨ ਦੇ ਇਸ ਕਾਲ-ਪ੍ਰਵਾਹ ਵਿੱਚ ਪ੍ਰਤੱਖ ਵਿਘਨ ਪੈਣ ਦਾ ਕਾਰਨ ਸਾਡੀ ਧਿਆਨ-ਲੜੀ ਦਾ ਵੱਖ-ਵੱਖ ਕਾਰਜਾਂ ਉੱਤੇ ਕੇਂਦਰਿਤ ਹੋਣ ਕਾਰਨ ਹੈ, ਵਾਸਤਵ ਵਿਚ ਕਾਲ ਸਹਿਜੇ ਨੱਸਦਾ ਜਾਂਦਾ ਹੈ। ਪਰ ਆਪਣੀ ਸਾਵਧਾਨੀ ਦੀਆਂ ਟੁੱਟੀਆਂ ਤਰੰਗਾਂ ਕਾਰਨ ਅਸੀਂ ਵੱਖ-ਵੱਖ ਪੜਾਅ ਅਨੁਭਵ ਵਿਚ ਲਿਆਉਂਦੇ ਹਾਂ। ਅਸਲ ਵਿਚ ਸਾਡਾ ਮਾਨਸਿਕ ਜੀਵਨ ਅਦ੍ਰਿਸ਼ਟਮਾਨਤਾ ਨਾਲ ਭਰਪੂਰ ਹੈ। ਹਜ਼ਾਰਾਂ ਘਟਨਾਵਾਂ ਵਾਪਰ ਜਾਂਦੀਆਂ ਹਨ ਜਿਹੜੀਆਂ ਆਪਣੇ ਤੋਂ ਪੂਰਬਲੀਆਂ ਅਤੇ ਪਿਛਲੀਆਂ ਘਟਨਾਵਾਂ ਨਾਲੋਂ ਕੱਟੀਆਂ ਪ੍ਰਤੀਤ ਹੁੰਦੀਆਂ ਹਨ।"[26]

ਅਸੀਂ ਇਹ ਸੋਚਦੇ ਹਾਂ ਕਿ ਘਟਨਾਵਾਂ ਭਾਵੇਂ ਸਾਡੇ ਅੰਦਰਲੇ ਮਾਨਸਿਕ ਜਗਤ ਵਿਚ ਵਾਪਰਨ ਭਾਵੇਂ ਬਾਹਰਲੇ ਪਦਾਰਥਕ ਵਿਸ਼ਵ ਵਿਚ, ਵਾਸਤਵ ਵਿਚ ਉਹ ਕਾਲ ਵਿਚ ਹੀ ਵਿਚਰ ਰਹੀਆਂ ਹਨ। ਬਰਗਸਾਂ ਅਨੁਸਾਰ ਮਾਨਸਿਕ ਅਵਸਥਾਵਾਂ ਨਿਰਸੰਦੇਹ ਇਕ ਤੋਂ ਬਾਦ ਇਕ ਬਦਲਦੀਆਂ ਜਾਂਦੀਆਂ ਹਨ, ਪਰ ਬਾਹਰੀ ਜਗਤ ਦੀਆਂ ਵਸਤਾਂ ਦੀ ਪਰਤੱਖਣਾ ਅਸੀਂ ਇਉਂ ਕਰਦੇ ਹਾਂ ਜਿਵੇਂ ਉਹ ਇਕਤਾਰ ਚੱਲ ਰਹੀਆਂ ਹੋਣ ਤੇ ਉਹਨਾਂ ਦਾ ਕ੍ਰਮ ਕਿਧਰੇ ਟੁੱਟਿਆ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਕਿਉਂਕਿ ਪੁਲਾੜ ਵਿਚ ਤਬਦੀਲੀਆਂ ਦਾ ਇਹ ਵਿਸਤਾਰ ਸਰਬ-ਵਿਆਪਕ ਹੈ, ਇਸ ਕਰਕੇ ਉਹਨਾਂ ਵਿਚ ਤਰੇੜ ਨਜ਼ਰ ਨਹੀਂ ਆਉਂਦੀ। ਇਹੀ ਕਾਰਨ ਹੈ ਕਿ ਪੁਲਾੜ ਵਿਚ ਨਾ ਭੂਤ ਹੈ ਨਾ ਭਵਿੱਖ ਅਤੇ ਨਾ ਘਟਨਾਵਾਂ ਦਾ ਸਿਲਸਿਲਾ। ਕਾਲਗਤ ਜਗਤ ਵਿਚ ਅਨੇਕ ਪਿੰਡ ਨਾਲ-ਨਾਲ ਪਰਸਪਰ ਟਿਕੇ ਹੋਏ ਹਨ ਜੋ ਇਕ ਦੂਜੇ ਦੇ ਸਮਕਾਲੀ ਹਨ। ਕਾਲਾਂਤਰ ਅਤੇ ਘਟਨਾ-ਕ੍ਰਮ, ਬਾਹਰੀ ਜਗਤ ਦੇ ਨਹੀਂ ਸਾਡੇ ਮਨ ਦੀ ਅੰਤਰ ਅਵਸਥਾ ਦੀ ਪੇਸ਼ਕਾਰੀ ਹੈ। "ਜੇ ਕਿਤੇ ਅਸੀਂ ਮਾਨਸਿਕ ਵਿਹਾਰ ਮਨਫ਼ੀ ਕਰ ਦੇਈਏ ਤਾਂ ਸਮਕਾਲੀਨਤਾ ਤੋਂ ਸਿਵਾਇ ਕੁਝ ਬਾਕੀ ਨਹੀਂ ਬਚਦਾ ਅਤੇ ਬਾਹਰੀ ਜਗਤ ਕਾਲ ਜਾਂ ਕਾਲਾਂਤਰ ਤੋਂ ਵਿਰਵਾ ਹੋਵੇਗਾ।"[27]

ਸਪਸ਼ਟ ਹੈ ਕਿ ਕਾਲ ਦੇ ਸਥਾਨਾਂਤਰਣ ਦੀ ਤਰਤੀਬ ਦੀਆਂ ਜੜ੍ਹਾਂ ਮਨ ਵਿਚ ਹਨ। ਮਨ ਆਪਣੇ ਅਨੁਭਵਾਂ ਨੂੰ ਸੰਗ੍ਰਹਿਤ ਕਰਕੇ ਇਕ ਨਾਲੋਂ ਦੂਜੇ ਨੂੰ ਨਿਖੇੜ ਲੈਂਦਾ ਹੈ ਅਤੇ ਤਦ ਅਸੀਂ ਘਟਨਾਵਾਂ ਦੇ ਕ੍ਰਮ ਪ੍ਰਤੀ ਸੁਚੇਤ ਹੋ ਜਾਂਦੇ ਹਾਂ। ਬੇਸ਼ੱਕ ਮਨ ਜਾਂ ਚੇਤਨਾ ਬਗੈਰ ਘਟਨਾਵਾਂ ਦੇ ਸਿਲਸਿਲੇ ਦੀ ਹੋਂਦ ਨਹੀਂ ਹੋਵੇਗੀ ਪਰ ਇਸ ਦਾ ਭਾਵ ਇਹ ਨਹੀਂ ਕਿ ਹਰ ਪ੍ਰਕਾਰ ਦੀ ਚੇਤਨਾ ਘਟਨਾ-ਕ੍ਰਮ ਵਿਚੋਂ ਹੀ ਉਗਮਦੀ ਹੈ। ਬਰਗਸਾਂ ਬੜੀ ਗੰਭੀਰਤਾ ਨਾਲ ਚੇਤਨਾ ਦੀਆਂ ਵੱਖ-ਵੱਖ ਅਵਸਥਾਵਾਂ ਦੀ ਪੁਣ-ਛਾਣ ਕਰਦਾ ਹੈ ਤੇ ਇਸ ਸਿੱਟੇ ਤੇ ਪੁਜਦਾ ਹੈ ਕਿ "ਮਨੁੱਖੀ ਮਾਨਸਿਕਤਾ ਦੇ ਦੋ ਪਹਿਲੂ ਹਨ। ਇਕ ਸਤਹੀ ਤੇ ਦੂਜਾ ਗੰਭੀਰ। ਸਤਹੀ ਮਨ ਵਿਚ ਭਾਵਨਾਵਾਂ, ਸੰਵੇਦਨਾਵਾਂ, ਵਿਚਾਰ ਆਦਿ ਉਤਪੰਨ ਹੁੰਦੇ ਹਨ, ਜਿਹੜੇ ਇਕ ਦੂਜੇ ਤੋਂ ਵੱਖ-ਵੱਖ ਸੁਤੰਤਰ ਹੁੰਦੇ ਹਨ ਤੇ ਉਨ੍ਹਾਂ ਦੇ ਵੱਖ-ਵੱਖ ਲੱਛਣ ਤੇ ਵਿਸ਼ੇਸ਼ਣ ਹੋ ਸਕਦੇ ਹਨ। ਘਟਨਾ-ਕ੍ਰਮ ਇਸ ਸਤਹੀ ਪਹਿਲੂ ਦੇ ਅੰਤਰਗਤ ਆਉਂਦਾ ਹੈ। ਗੰਭੀਰ ਮਾਨਸਿਕਤਾ ਵਿਚ ਮਨ ਦੇ ਭਿੰਨ-ਭਿੰਨ ਅਨੁਭਵ ਅਟੁੱਟ ਤਾਣੇ-ਪੇਟੇ ਵਿਚ ਰਲ-ਗੱਡ ਹੋ ਕੇ ਬੇਪਛਾਣ ਹੋਏ ਹੁੰਦੇ ਹਨ ਤੇ ਇਕ ਦੂਜੇ ਵਿਚ ਜਜ਼ਬ ਹੋ ਕੇ ਪੂਰਨ ਸਮੁੱਚਤਾ ਨੂੰ ਪ੍ਰਗਟ ਕਰਦੇ ਹਨ ਜਿਸ ਵਿਚ ਇਕ ਇਕ ਤੱਤ ਵੱਖਰਾ-ਵੱਖਰਾ ਨਹੀਂ ਹੁੰਦਾ। ਅਨੁਭਵ ਕਿਸੇ ਖ਼ਾਸ ਕ੍ਰਮ, ਨਿਸ਼ਚਿਤ ਤਰਤੀਬ ਵਿਚ ਨਹੀਂ ਰਖੇ ਹੁੰਦੇ।"[28]

ਬਰਗਸਾਂ ਅਨੁਸਾਰ ਇਕਸਾਰ ਕਾਲ-ਪ੍ਰਵਾਹ ਵਿਚ ਘਟਨਾਵਾਂ ਇਉਂ ਵੱਖ-ਵੱਖ ਪਈਆਂ ਪ੍ਰਤੀਤ ਹੁੰਦੀਆਂ ਹਨ ਜਿਵੇਂ ਇਕਸੁਰ ਸੰਗੀਤ ਵਿਚ ਤਬਲੇ ਦੀਆਂ ਧੁਨੀਆਂ ਦੂਜੀਆਂ ਧੁਨੀਆਂ ਨਾਲੋਂ ਨਿਖੇੜੀਆਂ ਜਾਣੀਆਂ ਸੌਖੀਆਂ ਹੁੰਦੀਆਂ ਹਨ। ਵੱਖਰੀ-ਵੱਖਰੀ ਘਟਨਾ ਸਾਡਾ ਧਿਆਨ ਸੁਗਮਤਾ ਨਾਲ ਆਪਣੇ ਵੱਲ ਖਿੱਚ ਲੈਂਦੀ ਹੈ ਜਦੋਂ ਕਿ ਇਹ ਘਟਨਾਵਾਂ ਇਕੋ ਕਾਲ-ਸਾਗਰ ਦੀਆਂ ਲਹਿਰਾਂ ਹਨ। ਲਹਿਰਾਂ ਵਾਂਗ ਘਟਨਾਵਾਂ ਦੀ ਕੋਈ ਕਾਲ ਤੋਂ ਵੱਖਰੀ ਹੋਂਦ ਨਹੀਂ। ਅਨੰਤ ਕਾਲ-ਪ੍ਰਵਾਹ ਵਿਚ ਇਹ ਘਟਨਾਵਾਂ ਵੱਖ-ਵੱਖ ਕਰਕੇ ਦੇਖਣ ਦੀ ਆਦਤ ਸਾਡੀ ਆਪਣੀ ਹੈ, ਜਦੋਂ ਕਿ ਇਹਨਾਂ ਘਟਨਾਵਾਂ ਦਾ ਅਜਿਹਾ ਕੋਈ ਲੱਛਣ ਨਹੀਂ। ਮਨੁੱਖ ਆਪਣੀ ਬੁੱਧੀ ਨਾਲ ਪਹਿਲੋਂ ਘਟਨਾਵਾਂ ਵੱਖ-ਵੱਖ ਕਰਕੇ ਦੇਖਦਾ ਹੈ ਫਿਰ ਆਪ ਜੋੜ ਲੈਂਦਾ ਹੈ ਤੇ ਆਖਦਾ ਹੈ ਕਾਲ ਨਿਰੰਤਰ ਹੈ। ਇਹੋ ਮਨੁੱਖੀ ਬੁੱਧੀ ਦਾ ਸਹੀ ਅਹੰ (ego) ਹੈ ਕਿਉਂਕਿ ਵਾਸਤਵ ਵਿਚ ਨਾ ਮਨੁੱਖ ਕਾਲ ਦੇ ਟੋਟੇ ਕਰ ਸਕਦਾ ਹੈ ਨਾ ਉਹਨਾਂ ਨੂੰ ਜੋੜਨ ਦੇ ਸਮਰੱਥ ਹੈ। ਅਸੀਂ ਘਟਨਮ-ਕ੍ਰਮ ਨੂੰ ਮਣਕਿਆਂ ਦੇ ਹਾਰ ਵਾਂਗ ਸਮਝਦੇ ਹਾਂ ਜਦੋਂ ਕਿ ਕਾਲ ਦਾ ਯਥਾਰਥ ਅਜਿਹਾ ਨਹੀਂ। "ਅਹੰ ਵਾਸਤੇ, ਜੋ ਕੁਝ ਪਰਿਵਰਤਿਤ ਨਹੀਂ ਹੁੰਦਾ, ਉਸ ਦੀ ਹੋਂਦ ਨਹੀਂ ਤੇ ਅਜਿਹੀ ਮਾਨਸਿਕ ਅਵਸਥਾ ਦੀ ਵੀ ਕੋਈ ਹੋਂਦ ਨਹੀਂ ਜਿਹੜੀ ਅਗਲੀ ਅਵਸਥਾ ਦੁਆਰਾ ਸਥਾਨ ਲੈਣ ਤਕ ਉਸੇ ਤਰ੍ਹਾਂ ਰਹਿੰਦੀ ਹੈ।"[29] ਬਰਗਸਾਂ ਅਨੁਸਾਰ ਘਟਨਾਵਾਂ ਦੀ ਤੁਲਨਾ ਦਰਿਆ ਵਿਚ ਰੁੜ੍ਹਦੇ ਜਾਂਦੇ ਲੱਕੜੀ ਦੇ ਸ਼ਤੀਰਾਂ ਦੀ ਥਾਂ ਸਾਗਰ ਅਤੇ ਲਹਿਰਾਂ ਨਾਲ ਦੇਣੀ ਚਾਹੀਦੀ ਹੈ ਕਿਉਂਕਿ ਘਟਨਾਵਾਂ ਵੀ ਉਸੇ ਤੱਤ ਦੀਆਂ ਬਣੀਆਂ ਹੋਈਆਂ ਹਨ ਜਿਸ ਤੱਤ ਦਾ ਕਾਲ ਹੈ। ਨਦੀ ਅਤੇ ਲੱਕੜੀ ਵੱਖ-ਵੱਖ ਪ੍ਰਕਾਰ ਦੇ ਪਦਾਰਥ ਹਨ।

ਅਸੀਂ ਕਈ ਪ੍ਰਕਾਰ ਦੇ ਤੀਬਰ ਅਨੁਭਵਾਂ ਵਿਚੋਂ ਲੰਘਦੇ ਹਾਂ। ਜਜ਼ਬਾਤ, ਪਿਆਰ, ਇਕੱਲ ਦਾ ਅਹਿਸਾਸ, ਸੰਜੋਗ, ਵਿਜੋਗ ਆਦਿ ਅਨੁਭਵ ਸਾਡੀ ਸਮੁੱਚੀ ਹੋਂਦ ਨੂੰ ਹਿਲਾ ਦਿੰਦੇ ਹਨ, ਰਿੜਕ ਦਿੰਦੇ ਹਨ। ਸਾਰਾ ਵਜੂਦ ਝੰਜੋੜਿਆ ਜਾਂਦਾ ਹੈ। ਇਕ ਵਿਸ਼ੇਸ਼ ਜਜ਼ਬਾ ਜਿੰਨਾ ਡੂੰਘਾ ਹੁੰਦਾ ਹੈ, ਉਨਾਂ ਹੀ ਦੂਜੇ ਅਹਿਸਾਸਾਂ ਤੋਂ ਵੱਖਰਾ ਹੋ ਜਾਂਦਾ ਹੈ ਤੇ ਅਸੀਂ ਅਜਿਹੇ ਜਜ਼ਬੇ ਨੂੰ ਵਿਸ਼ੇਸ਼ ਨਾਮ ਦੇ ਦਿੰਦੇ ਹਾਂ। ਖ਼ਾਸ ਸ਼ਰੇਣੀ ਦੇ ਖ਼ਾਸ ਲੇਬਲ ਅਧੀਨ ਰੱਖ ਲੈਂਦੇ ਹਾਂ। ਭਾਵਨਾਵਾਂ ਦੇ ਰੰਗ-ਰੰਗ ਦੇ ਡੱਬੇ ਅਸੀਂ ਮਨ ਵਿਚ ਟਿਕਾ ਰਖੇ ਹਨ। ਆਪਣੀ ਸੁਵਿਧਾ ਹਿਤ ਇਕ-ਇਕ ਅਵਸਥਾ ਦਾ ਵੱਖ-ਵੱਖ ਤਰ੍ਹਾਂ ਪ੍ਰਦਰਸ਼ਨ ਕਰਦੇ ਹਾਂ। ਇਹੋ ਜਿਹਾ ਰੰਗੀਨ ਹੈ, ਮਨੁੱਖੀ ਅਹੰ ਦਾ ਚਮਤਕਾਰ।

ਅਨੁਭਵਾਂ ਦੇ ਵਿਸ਼ਾਲ ਸੰਗ੍ਰਹਿ ਵਿਚੋਂ, ਪਰਿਵਰਤਨ ਵਾਸਤੇ ਅਸੀਂ ਗਤੀ, ਵਿਕਾਸ, ਤਬਦੀਲੀ, ਅਵਧੀ ਆਦਿ ਸ਼ਬਦ ਵਰਤੋਂ ਵਿਚ ਲਿਆਉਂਦੇ ਹਾਂ। ਕਿਉਂਕਿ ਵਿਕਾਸ ਹੋ ਰਿਹਾ ਹੈ, ਇਸ ਕਰਕੇ ਆਖਦੇ ਹਾਂ, "ਦੇਖੋ ਪਰਿਵਰਤਨ ਪ੍ਰਤੱਖ ਹੈ ਤੇ ਇਹ ਕਾਲ ਵਿਚ ਹੋ ਰਿਹਾ ਹੈ।" ਧਿਆਨ ਦੇਣ ਯੋਗ ਤੱਥ ਇਹ ਹੈ ਕਿ ਘਟਨਾਵਾਂ ਦਾ ਕੋਈ ਕ੍ਰਮ (succession) ਨਹੀਂ ਹੈ, ਇਕ ਘਟਨਾ ਦੂਜੀ ਵਿਚ ਲੁਪਤ ਹੈ। ਪਤਾ ਨਹੀਂ ਲਗਦਾ ਪਹਿਲੀ ਘਟਨਾ ਦਾ ਕਦੋਂ ਅੰਤ ਹੋਇਆ ਅਤੇ ਉਸ ਵਿਚੋਂ ਦੂਜੀ ਦਾ ਜਨਮ ਕਦੋਂ ਹੋਇਆ। ਇਸ ਸਿਲਸਿਲੇ ਵਿਚ ਨਾ ਕਿਤੇ ਅਟਕਾਅ ਹੈ, ਨਾ ਰੋਕ-ਟੋਕ, ਨਾ ਉਚਾਣ-ਨੀਵਾਣ। ਦੂਜੀ ਅਹਿਸਾਸ ਲਹਿਰ ਜੋ ਪਹਿਲੀ ਵਿਚੋਂ ਜਨਮ ਲੈਂਦੀ ਹੈ ਤਾਂ ਨਾਲ ਹੀ ਝਟ ਤੀਜੀ ਵਿਚ ਸਮਾ ਜਾਂਦੀ ਹੈ। ਘਟਨਾ-ਸਮੂਹ ਧਾਗੇ

ਦਾ ਅਜਿਹਾ ਗੋਲਾ ਹੈ ਜਿਸ ਦੇ ਦੋਵੇਂ ਸਿਰੇ ਗੁੰਮ ਹਨ। ਇਕੋ ਧਾਗਾ ਅਨੇਕ ਚੱਕਰਾਂ ਵਿਚ ਬੱਝਾ ਹੋਇਆ ਹੈ। ਅਨੇਕਤਾ ਵਿਚ ਏਕਤਾ ਅਤੇ ਏਕਤਾ ਵਿਚ ਅਨੇਕਤਾ ਕੁਝ ਲੁਪਤ ਹੈ ਤੇ ਕੁਝ ਪ੍ਰਗਟ। ਬਰਗਸਾਂ ਇਸ ਨੂੰ ਗਹਿਰ-ਯਥਾਰਥ (deeper reality) ਆਖਦਾ ਹੈ ਜਿਸ ਦਾ ਸਪਸ਼ਟ ਜਾਂ ਅਸਪਸ਼ਟ ਅਨੁਭਵ ਸਾਨੂੰ ਜ਼ਰੂਰ ਹੋ ਜਾਂਦਾ ਹੈ। ਬਰਗਸਾਂ ਦੀ ਕਾਲ-ਅਨੁਭੂਤੀ ਬਾਕੀ ਚਿੰਤਕਾਂ ਤੋਂ ਉਥੇ ਆ ਕੇ ਵੱਖਰੀ ਹੋ ਜਾਂਦੀ ਹੈ ਜਦੋਂ ਉਹ ਕਾਲ ਨੂੰ 'ਅਵਧੀ' (duration) ਦੇ ਨਾਮ ਅਧੀਨ ਵਿਚਾਰਦਾ ਹੈ। ਕਾਲ ਵਿਚ ਕ੍ਰਮ ਵਿਆਪਕ ਹੈ ਜਦੋਂ ਕਿ ਅਵਧੀ ਦੀ ਪ੍ਰਕ੍ਰਿਤੀ ਇਕਸੁਰ ਇਕਾਗਰਤਾ ਹੈ। ਕਾਲ ਦੇ ਯਥਾਰਥ ਦਾ ਵਾਸਤਵਿਕ ਲੱਛਣ ਇਕਸੁਰਤਾ ਹੈ। ਬਰਗਸਾਂ ਅਨੁਸਾਰ ਅਵਧੀ, ਭੂਤ ਦਾ ਵਰਤਮਾਨ ਤਕ ਦਾ ਅਮੋੜ ਵਿਸਤਾਰ ਹੈ।"[30]

ਸਾਡੀ ਅਮਲੀ ਜ਼ਿੰਦਗੀ ਦਾ ਆਧਾਰ ਮਨ ਦਾ ਉਹ ਸਹੀ ਪੱਖ ਹੈ, ਜਿਸ ਵਿਚ ਸੰਵੇਦਨਾਵਾਂ, ਵਿਚਾਰਾਂ ਅਤੇ ਭਾਵਨਾਵਾਂ ਦਾ ਸਿਲਸਿਲਾ ਰਵਾਂ-ਰਵੀਂ ਤੁਰ ਰਿਹਾ ਹੈ। ਕੁਝ ਭਾਵਨਾਵਾਂ ਗੰਭੀਰ ਮਾਨਸਿਕ ਸਮੁੱਚਤਾ ਵਿਚੋਂ ਮੱਛੀਆਂ ਵਾਂਗ ਤਰ ਕੇ ਉਪਰ ਆ ਜਾਂਦੀਆਂ ਹਨ।

ਜੀਵਨ ਦੀ ਸਫ਼ਲਤਾ ਇਸ ਗੱਲ ਉੱਤੇ ਨਿਰਭਰ ਕਰਦੀ ਹੈ ਕਿ ਅਸੀਂ ਕਿਹੜੇ ਮਾਨਸਿਕ ਕਾਰਜ ਵੱਲ ਵਧੇਰੇ ਧਿਆਨ ਕੇਂਦਰਿਤ ਕਰਦੇ ਹਾਂ। ਇਕ ਆਦਮੀ ਸੋਚਾਂ ਵਿਚ ਮਗਨ ਬਾਜ਼ਾਰ ਵਿਚ ਤੁਰਿਆ ਜਾ ਰਿਹਾ ਹੈ ਤੇ ਪਿੱਛੋਂ ਆ ਰਹੀ ਕਾਰ ਦਾ ਹਾਰਨ ਸੁਣ ਕੇ ਝੱਟ ਲਾਂਭੇ ਹੋ ਜਾਂਦਾ ਹੈ, ਕਿਉਂਕਿ ਐਕਸੀਡੈਂਟ — ਕੁਚਲੇ ਜਾਣ ਦਾ ਖ਼ਤਰਾ — ਖ਼ਤਰੇ ਦਾ ਅਹਿਸਾਸ, ਬਾਕੀ ਸਾਰੇ ਵਿਚਾਰਾਂ ਤੋਂ ਸ਼ਕਤੀਸ਼ਾਲੀ ਹੋਣ ਕਰਕੇ ਸੋਚ-ਲੜੀ ਇਕ ਝਟਕੇ ਨਾਲ ਤੋੜ ਦਿੰਦਾ ਹੈ। ਸਮੁਚੇ ਕਾਲ ਵਿਚੋਂ ਕੁਝ ਚੋਣਵੇਂ ਪਲਾਂ ਦੌਰਾਨ ਖ਼ਾਸ ਲੋੜ ਅਨੁਸਾਰ ਕਾਰਜਸ਼ੀਲ ਹੋਣਾ ਜੀਵਨ ਦੀ ਅਹਿਮ ਲੋੜ ਹੈ।

ਬਾਕੀ ਜੀਵਾਂ ਨਾਲੋਂ ਮਨੁੱਖ ਵਿਚ ਵੱਡਾ ਅੰਤਰ ਇਹ ਹੈ ਕਿ ਉਹ ਭਾਸ਼ਾ ਦੀ ਵਰਤੋਂ ਰਾਹੀਂ ਆਪਣੇ ਵਿਚਾਰਾਂ ਨੂੰ ਵਿਅਕਤ ਕਰ ਸਕਦਾ ਹੈ। ਇਕ ਇਕ ਸ਼ਬਦ ਕਿਸੇ ਖ਼ਾਸ ਅਰਥ ਦਾ ਸੂਚਕ ਹੈ ਤੇ ਭਾਸ਼ਾ ਸ਼ਬਦ-ਸਮੂਹ ਹੈ। ਸ਼ਬਦ ਅਤੇ ਵਾਕ ਭਾਸ਼ਾ ਦੇ ਅਜਿਹੇ ਅੰਗ ਹਨ ਜਿਹੜੇ ਮਨੁੱਖੀ ਚਿੰਤਨ ਦੇ ਭਿੰਨ-ਭਿੰਨ ਪਹਿਲੂਆਂ ਨੂੰ ਟੁਕੜੇ-ਟੁਕੜੇ ਕਰਕੇ ਪ੍ਰਦਰਸ਼ਿਤ ਕਰਦੇ ਹਨ। ਭਾਸ਼ਾ-ਸੰਚਾਰ ਮਨੁੱਖੀ ਅਨੁਭਵ ਨੂੰ ਇੱਛਿਤ ਮੂਰਤਾਂ ਵਿਚ ਪ੍ਰਸਤੁਤ ਕਰਨ ਦਾ ਸ਼ਕਤੀਸ਼ਾਲੀ ਮਾਧਿਅਮ ਹੈ। ਸ਼ਬਦ ਸਾਡੇ ਅਨੁਭਵਾਂ ਉੱਤੇ ਲੱਗੇ ਲੇਬਲ ਹੀ ਤਾਂ ਹਨ। ਅਨੁਭਵ ਦੀ ਪਰਿਵਰਤਨਯੁਕਤ ਗਤੀਸ਼ੀਲ ਪ੍ਰਕ੍ਰਿਤੀ ਨੂੰ ਸ਼ਬਦ ਜੜ੍ਹ, ਸਥਿਰ ਬਣਾ ਕੇ ਪੇਸ਼ ਕਰਦੇ ਹਨ। ਬਰਗਸਾਂ ਆਖਦਾ ਹੈ ਕਿ ਭਾਸ਼ਾ ਗਤੀਸ਼ੀਲ ਮਨੁੱਖੀ ਅਨੁਭਵ ਦੀ ਹਕੀਕਤ ਨੂੰ ਕਾਠ ਮਾਰ ਦਿੰਦੀ ਹੈ ਤੇ ਅਸੀਂ ਭਾਵਹੀਣ ਹੋ ਜਾਂਦੇ ਹਾਂ।[31]

ਸ੍ਰਿਸ਼ਟੀ ਅੰਦਰਲਾ ਕਾਲ-ਪ੍ਰਵਾਹ ਜਿਹੜਾ ਮਾਨਸਿਕ ਭਾਵ-ਪ੍ਰਵਾਹ ਤੋਂ ਵਖਰਿਆਇਆ ਨਹੀਂ ਜਾਂਦਾ, ਸਤਹੀ ਮਨ ਦੁਆਰਾ ਟੁਕੜੇ-ਟੁਕੜੇ ਹੁੰਦਾ ਰਹਿੰਦਾ ਹੈ ਤੇ ਗੰਭੀਰ ਮਨ ਉਹਨਾਂ ਨੂੰ ਮੁੜ-ਮੁੜ ਜੋੜਦਾ ਹੈ। ਇਹੋ ਜਿਹਾ ਜੋਣ ਤੋੜ ਤੇ ਉਧੇੜ-ਬੁਣ ਕਰਦੇ ਕਰਦੇ ਅਸੀਂ ਅਉਧ ਬਿਤਾ ਦਿੰਦੇ ਹਾਂ।

ਇਕ ਪਲ ਆਇਆ, ਚਲਾ ਗਿਆ, ਫਿਰ ਦੂਜਾ ਆਇਆ ਲੋਪ ਹੋ ਗਿਆ — ਬਰਗਸਾਂ ਇਸ ਸਿਲਸਿਲੇ ਨੂੰ ਅਵਧੀ ਨਹੀਂ ਆਖਦਾ। ਅਜਿਹੀ ਸਥਿਤੀ ਵਿਚ ਤਾਂ ਵਰਤਮਾਨ ਤੋਂ ਇਲਾਵਾ

ਹੋਰ ਕੁਝ ਹੁੰਦਾ ਹੀ ਨਾ। ਜੋ ਕੁਝ ਹੁਣ ਮੇਰੇ ਸਾਹਮਣੇ ਮੌਜੂਦ ਹੈ, ਉਹ ਨਿਰਾ ਵਰਤਮਾਨ ਨਹੀਂ, ਭੂਤਕਾਲ ਉਸ ਵਿਚ ਛੁਪਿਆ ਹੋਇਆ ਹੈ। ਅਜਿਹਾ ਨਾ ਹੁੰਦਾ ਤਾਂ ਕ੍ਰਮ ਵਿਕਾਸ (evolution) ਸੰਭਵ ਨਹੀਂ ਸੀ। ਇਕ ਮਹੀਨੇ ਦੀ ਉਮਰ ਦੇ ਬੂਟੇ ਵਿਚ ਲੰਘ ਗਏ ਸਾਰੇ ਦਿਨ ਜਜ਼ਬ ਹੋ ਗਏ ਹਨ ਤੇ ਜਿਹਨਾਂ ਦਿਨਾਂ ਨੂੰ ਅਸੀਂ ਲੰਘ ਗਏ ਕਿਹਾ ਹੈ ਉਹ ਉਸ ਦੀ ਹੋਂਦ ਵਿਚ ਮੌਜੂਦ ਹਨ। ਉਹ ਇਕ ਇਕ ਪਲ ਜੁੜ ਕੇ ਵਧਿਆ ਫੁਲਿਆ ਹੈ। ਭੂਤ ਦੀ ਵਰਤਮਾਨ ਵਿਚ ਸ਼ਮੂਲੀਅਤ ਹੀ ਅਵਧੀ ਦੀ ਪੂਰਨਤਾ ਹੈ। ਅਵਧੀ, ਭੂਤਕਾਲ ਦਾ ਅਖੰਡ ਵਿਕਾਸ ਹੈ ਜਿਹੜਾ ਭਵਿੱਖ ਨੂੰ ਹੜੱਪਦਾ ਉਮਡਦਾ ਵਧਦਾ ਜਾਂਦਾ ਹੈ। ਭੂਤ ਕਾਲ ਦੀ ਭੁੱਖ ਜਿਵੇਂ ਅਮੁੱਕ ਹੈ, ਉਵੇਂ ਇਸ ਦਾ ਹਾਜ਼ਮਾ ਵੀ ਅਸੀਮ ਹੈ।[132]

ਸਾਡੀ ਯਾਦਦਾਸ਼ਤ ਯਾਦਾਂ ਨੂੰ ਕਿਸੇ ਦਰਾਜ਼ ਜਾਂ ਰਜਿਸਟਰ ਵਿਚ ਕੁਸ਼ਲਤਾ (efficiency) ਨਾਲ ਦਰਜ ਨਹੀਂ ਕਰਦੀ, ਕਿਉਂਕਿ ਕਾਰਜ-ਕੁਸ਼ਲਤਾ ਦੀ ਵਿਸ਼ੇਸ਼ਤਾ ਤਾਂ ਇਹ ਹੁੰਦੀ ਹੈ ਕਿ ਕੁਝ ਯਾਦਾਂ ਸਾਂਭਣੀਆਂ ਹਨ, ਕੁਝ ਛੱਡ ਦੇਣੀਆਂ ਹਨ। ਇਥੇ ਮਰਜ਼ੀ ਨਹੀਂ ਪੁਗਦੀ। ਕਿੰਨੀਆਂ ਘਟਨਾਵਾਂ ਅਜਿਹੀਆਂ ਜੀਵਨ ਵਿਚ ਆਈਆਂ ਜਿਹਨਾਂ ਨੂੰ ਯਾਦ ਕਰਕੇ ਸ਼ਰਮਿੰਦੇ ਹੋ ਜਾਂਦੇ ਹਾਂ। ਇਹਨਾਂ ਨੂੰ ਮਨ ਦੀ ਫ਼ਾਈਲ ਵਿਚੋਂ ਕੱਢ ਕੇ ਸੁੱਟ ਨਹੀਂ ਸਕਦੇ। ਉਹ ਸਾਡੇ ਨਾਲ ਤੋੜ ਤਕ ਨਿਭਣਗੀਆਂ। ਕੁਝ ਯਾਦ ਕਰਨ ਯੋਗ ਗੱਲਾਂ ਯਾਦ ਨਹੀਂ ਰਹਿੰਦੀਆਂ। ਬੇ ਰੋਕ-ਟੋਕ, ਬਗੈਰ ਸੁਸਤਾਣ ਦੇ ਭੂਤ ਉੱਤੇ ਭੂਤ ਦੀ ਤਹਿ ਚੜ੍ਹੀ ਜਾ ਰਹੀ ਹੈ। ਬਗੈਰ ਕਿਸੇ ਦੀ ਸਹਾਇਤਾ ਦੇ, ਭੂਤ ਆਪਣੀ ਸੰਭਾਲ ਆਪ ਕਰੀ ਜਾਂਦਾ ਹੈ। ਬਚਪਨ ਤੋਂ ਲੈ ਕੇ ਹੁਣ ਤਕ ਜੋ ਅਸੀਂ ਕੀਤਾ, ਜੋ ਸੋਚਿਆ ਜਾਂ ਚਾਹਿਆ, ਸਾਰਾ ਕੁਝ ਇਕੱਠਾ ਹੋ ਗਿਆ ਹੈ ਤੇ ਇਸ ਵੱਡੇ ਢੇਰ ਉੱਤੇ ਤੇਜ਼ੀ ਨਾਲ ਵਰਤਮਾਨ ਜਮ੍ਹਾਂ ਹੋਈ ਜਾ ਰਿਹਾ ਹੈ। ਹੋ ਸਕਦਾ ਹੈ ਚੁੱਪ ਚੁਪੀਤੇ ਚੋਰੀ ਚੋਰੀ ਕੁਝ ਯਾਦਾਂ ਕਿਸੇ ਮੋਰੀ ਵਿਚੋਂ ਦੀ ਸਾਡੀ ਤਤਕਾਲੀਨ ਯਾਦਦਾਸ਼ਤ ਵਿਚੋਂ ਨਿਕਲ ਖਿਸਕ ਜਾਣ, ਪਰ ਉਹ ਕਿਤੇ ਦੂਰ ਨਹੀਂ ਗਈਆਂ। ਅਰਧ-ਚੇਤਨਾ ਜਾਂ ਅਚੇਤਨ ਮਨ ਵਿਚ ਖ਼ਾਮੋਸ਼ ਬੈਠ ਗਈਆਂ ਹਨ। ਯਾਦਾਂ, ਭੂਤ ਕਾਲ ਵੱਲੋਂ ਆ ਰਹੇ ਉਹ ਦੂਤ ਹਨ ਜਿਹੜੇ ਸਾਨੂੰ ਖ਼ਬਰ ਦਿੰਦੇ ਹਨ ਕਿ ਕਿੰਨਾ ਕੁਝ ਅਸੀਂ ਪਿੱਛੇ ਘਸੀਟੀ ਤੁਰੇ ਆ ਰਹੇ ਹਾਂ। ਸ਼ਾਡਾ ਸਮੁੱਚਾ ਆਚਰਣ ਅਤੇ ਸ਼ਖ਼ਸੀਅਤ ਭੂਤ ਦਾ ਅਮੁੱਕ ਪਸਾਰਾ ਹੈ। ਇਹ ਉਹ ਭੰਡਾਰਾ ਹੈ ਜਿਹੜਾ ਜਨਮ ਵੇਲੇ ਭਰਨਾ ਸ਼ੁਰੂ ਹੋ ਗਿਆ ਸੀ, ਕਿਉਂਕਿ ਸਾਡੇ ਮਾਪਿਆਂ ਦੇ ਨੈਣ-ਨਕਸ਼, ਆਦਤਾਂ, ਉਚਾਰਣ, ਬਿਮਾਰੀਆਂ, ਗੁਣ ਔਗੁਣ, ਸਭ ਸਾਡੀ ਹੋਂਦ ਦਾ ਅਟੁੱਟ ਭਾਗ ਹਨ। ਜੋ ਕੁਝ ਮੈਂ ਹਾਂ, ਚੰਗਾ ਜਾਂ ਬੁਰਾ, ਮੇਰਾ ਦ੍ਰਿਸ਼ਟੀਕੋਣ, ਮੇਰੇ ਰੁਝਾਨ, ਮੇਰੀਆਂ ਖ਼ਾਹਿਸ਼ਾਂ, ਇਹ ਸਾਰਾ ਕੁਝ ਭੂਤਕਾਲ ਦਾ ਅਵਤਰਣ ਹੈ। ਮਨੁੱਖ ਆਪਣੇ ਭੂਤਕਾਲ ਦੇ ਇਤਿਹਾਸ ਦਾ ਇਕ ਸੰਪੂਰਨ ਦ੍ਰਿਸ਼ ਹੈ।

ਭੂਤਕਾਲ ਭਾਵੇਂ ਸਾਡੇ ਸਿਮਰਨ ਵਿਚ ਰਹਿੰਦਾ ਹੈ ਪਰ ਸਾਡੀ ਚੇਤਨਾ ਇਕ ਅਵਸਥਾ ਵਿਚੋਂ ਦੁਬਾਰਾ ਨਹੀਂ ਗੁਜ਼ਰ ਸਕਦੀ। ਹੋਰ ਸਾਰੇ ਹਾਲਾਤ ਭਾਵੇਂ ਉਹੋ ਰਹਿਣ, ਪਲਾਂ ਦੀ ਲੜੀ ਬਦਲ ਗਈ ਹੈ, ਕਾਲ ਦਾ ਇਤਿਹਾਸ ਬਦਲ ਚੁੱਕਾ ਹੈ। ਸਾਡੀ ਸ਼ਖ਼ਸੀਅਤ ਉਸਰ ਰਹੀ ਹੈ। ਇਸ ਉਸਾਰੀ ਵਿਚ ਇਕ ਵਾਰ ਇਕ ਥਾਂ ਤੇ ਲੱਗੀ ਇੱਟ ਮੁੜ ਦੂਜੀ ਥਾਂ ਨਹੀਂ ਲੱਗੇਗੀ। ਇਸ ਕਾਰਨ ਅਵਧੀ ਅਮੋੜ (irreversible) ਹੈ। ਗੁਜ਼ਰਿਆ ਪਲ ਮੁੜ ਨਹੀਂ ਭੋਗਿਆ ਜਾਏਗਾ ਕਿਉਂਕਿ ਉਸ ਉਪਰ ਹੋਰ ਚਿਣਤੀ ਹੋ ਚੁੱਕੀ ਹੈ। ਭੂਤ ਇਕੱਠਾ ਹੁੰਦਾ ਹੈ ਤੇ ਕਰੂੰਬਲਾਂ

ਫੁੱਟਦੀਆਂ ਹਨ, ਟਹਿਣੀਆਂ ਤੇ ਫੁੱਲ ਖਿੜਦੇ ਹਨ, ਫਲ ਪਕਦੇ ਹਨ। ਬਚਤ ਬੈਂਕ ਦਾ ਇਹ ਅਜਿਹਾ ਸੰਦੂਕ ਹੈ ਜਿਸ ਵਿਚ ਲਗਾਤਾਰ ਜਮ੍ਹਾਂ ਤਾਂ ਬਹੁਤ ਕੁਝ ਹੁੰਦਾ ਰਹਿੰਦਾ ਹੈ, ਨਿਕਲ ਕੁਝ ਨਹੀਂ ਸਕਦਾ। ਹੈਰਾਨੀ ਵਾਲੀ ਗੱਲ ਇਹ ਹੈ ਕਿ ਇਸ ਵਿਚ ਜਿਹੜਾ ਕੁਝ ਜਮ੍ਹਾਂ ਹੋ ਰਿਹਾ ਹੈ, ਉਹ ਕੇਵਲ ਨਵੀਨਤਮ ਨਹੀਂ, ਅਦ੍ਰਿਸ਼ਟ (unforeseeable) ਵੀ ਹੈ। ਜਿਸ ਨੂੰ ਮੈਂ ਆਪਣਾ ਵਰਤਮਾਨ ਆਖਦਾ ਹਾਂ, ਉਹ ਇਕ ਪਲ ਪਹਿਲੇ ਗੁਜ਼ਰੇ ਛਿਣ ਤਕ ਦਾ ਪਿਛਲਾ ਸਾਰਾ ਇਤਿਹਾਸ ਹੈ। ਹਰ ਨਵਾਂ ਜੁੜਦਾ ਪਲ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ।

ਕਿਸੇ ਨਾਇਕ ਦੀ ਤਸਵੀਰ ਬਣਵਾਉਣੀ ਹੈ। ਪਤਾ ਨਹੀਂ ਲਗਦਾ ਚਿੱਤਰਕਾਰ ਕਿਹੋ ਜਿਹੀ ਤਸਵੀਰ ਬਣਾਏਗਾ। ਚਿੱਤਰਕਾਰ ਦੇ ਮਨ ਵਿਚ ਵੀ ਪਹਿਲੋਂ ਇਕ ਕਲਪਿਤ ਚਿੱਤਰ ਬਣਦਾ ਹੈ ਤੇ ਕੈਨਵਸ ਉਤਲੀ ਤਸਵੀਰ ਕਲਪਿਤ ਚਿੱਤਰ ਵਰਗੀ ਹੂਬਹੂ ਨਹੀਂ ਬਣਦੀ। ਤਸਵੀਰ ਦੇ ਮੁਕੰਮਲ ਹੋਣ ਤੋਂ ਪਹਿਲਾਂ ਅਸੀਂ ਤਾਂ ਕੀ ਚਿੱਤਰਕਾਰ ਵੀ ਨਿਸ਼ਚਿਤ ਅਨੁਮਾਨ ਨਹੀਂ ਲਗਾ ਸਕਦਾ ਕਿ ਕਿਹੋ ਜਿਹੀ ਬਣੇਗੀ ਕਿਉਂਕਿ ਕਲਪਨਾ ਅਤੇ ਹਕੀਕਤ ਇਕੋ ਜਿਹੀਆਂ ਨਹੀਂ ਹੁੰਦੀਆਂ। ਇਹੀ ਹਾਲ ਸਾਡੇ ਕਾਲ-ਚਿੱਤਰ ਦਾ ਹੈ। ਆਸ ਕੀ ਕਰਦੇ ਹਾਂ, ਬੀਤ ਕੀ ਜਾਂਦਾ ਹੈ। ਸਾਡੇ ਜੀਵਨ ਅੰਦਰ ਹਰ ਪਲ ਹਰ ਛਿਣ ਹੋ ਰਹੀ ਰਚਨਾ ਦੇ ਅਸੀਂ ਰਚਣਹਾਰ ਨਹੀਂ, ਦਰਸ਼ਕ ਹਾਂ। ਅਸੀਂ ਕੀ ਕਰਾਂਗੇ, ਕੀ ਹੋਵਾਂਗੇ — ਇਸ ਤੱਥ ਤੇ ਨਿਰਭਰ ਕਰਦਾ ਹੈ ਕਿ ਅਸੀਂ ਕੀ ਹਾਂ। ਅਸੀਂ ਕੀ ਹਾਂ ਇਹ ਇਸ ਗੱਲ ਤੇ ਆਧਾਰਿਤ ਹੈ ਕਿ ਅਸੀਂ ਕੀ ਸਾਂ। ਇਹ ਅਵਧੀ ਦੀ ਅਖੰਡ ਪ੍ਰਕ੍ਰਿਤੀ ਕਾਰਨ ਹੈ।

ਇਕੋ ਘਟਨਾ ਇਕੋ ਸਮੇਂ ਵੱਖ-ਵੱਖ ਬੰਦਿਆਂ ਤੇ ਵੱਖ-ਵੱਖ ਅਸਰ ਕਿਉਂ ਪਾਉਂਦੀ ਹੈ ? ਕਿਉਂਕਿ ਸਾਰਿਆਂ ਦਾ ਭੂਤ ਵੱਖ-ਵੱਖ ਹੈ। ਇਕੋ ਦ੍ਰਿਸ਼ ਦੇਖ ਕੇ ਕੋਈ ਖ਼ੁਸ਼ ਹੋ ਜਾਂਦਾ ਹੈ, ਕੋਈ ਉਦਾਸ, ਤੇ ਕਿਸੇ ਤੇ ਕੋਈ ਅਸਰ ਨਹੀਂ ਹੁੰਦਾ। ਇਕੋ ਸਮੱਸਿਆ ਦੇ ਹੱਲ ਵਾਸਤੇ ਹਰ ਆਦਮੀ ਆਪਣੇ ਆਪਣੇ ਢੰਗ ਨਾਲ ਸੁਝਾਅ ਦਿੰਦਾ ਹੈ। ਇਕੋ ਫ਼ਾਰਮੂਲੇ ਨਾਲ ਗਣਿਤ ਦੇ ਕਈ ਸਵਾਲ ਹੱਲ ਕੀਤੇ ਜਾ ਸਕਦੇ ਹਨ, ਪਰ ਅਜਿਹਾ ਸੂਤਰ ਨਹੀਂ ਦਿਸਦਾ ਜਿਸ ਵਿਚ ਮਨੁੱਖੀ ਭਾਵਨਾਵਾਂ ਬੰਨ੍ਹੀਆਂ ਜਾ ਸਕਣ।

ਬਰਗਸਾਂ ਕਾਲ ਨੂੰ ਪੁਲਾੜ ਨਾਲੋਂ ਨਿਖੇੜਦਾ ਹੋਇਆ ਦਸਦਾ ਹੈ ਕਿ ਦੋਹਾਂ ਦੀ ਪ੍ਰਕ੍ਰਿਤੀ ਵਿਚ ਕੁਝ ਬੁਨਿਆਦੀ ਅੰਤਰ ਹਨ। ਜੇ ਸਾਨੂੰ ਕਿਸੇ ਤਿਕੋਣ ਦਾ ਇਕ ਕੋਣ ਅਤੇ ਦੋ ਭੁਜਾਵਾਂ ਦਿੱਤੀਆਂ ਜਾਣ ਤਾਂ ਤੀਜੀ ਭੁਜਾ ਦਾ ਆਪਣੇ ਆਪ ਪਤਾ ਲੱਗ ਜਾਂਦਾ ਹੈ ਕਿਉਂਕਿ ਇੰਨੇ ਨਾਲ ਤਿਕੋਣ ਪੂਰੀ ਹੋ ਜਾਂਦੀ ਹੈ। ਰੇਖਾ-ਗਣਿਤ ਦੀਆਂ ਥਿਊਰਮਾਂ ਵਿਚ ਦੋ ਤਿਕੋਣਾਂ ਦੀ ਸਰਬਾਂਗ-ਸਮਤਾ ਅਸੀਂ ਇਸੇ ਤਰ੍ਹਾਂ ਸਿੱਧ ਕਰਦੇ ਹਾਂ — ਆਧਾਰ ਭੁਜਾ ਉੱਤੇ ਅਧਾਰਭੁਜਾ ਟਿਕਾ ਦਿਉ ਤੇ ਲੰਬ ਭੁਜਾ ਉੱਤੇ ਲੰਬ ਭੁਜਾ। ਇਸ ਪ੍ਰਕਾਰ ਕੋਣ ਉੱਤੇ ਕੋਣ ਆ ਜਾਵੇਗਾ ਤੇ ਤੀਜੀ ਕਰਣ ਭੁਜਾ ਉੱਤੇ ਆਪਣੇ ਆਪ ਕਰਣ ਭੁਜਾ ਟਿਕ ਜਾਵੇਗੀ। ਪਰੰਤੂ ਜਦੋਂ ਮੈਂ ਆਖਦਾ ਹਾਂ ਕਿ ਅੰਗੀਠੀ ਉੱਤੇ ਰੱਖੇ ਪਤੀਲੇ ਵਿਚ ਪਾਣੀ ਅੱਜ ਉਸੇ ਪ੍ਰਕਾਰ ਉਬਲ ਜਾਵੇਗਾ ਜਿਵੇਂ ਕੱਲ੍ਹ ਉਬਲਿਆ ਸੀ ਤਾਂ ਕਲਪਨਾ ਵਿਚ ਮੈਂ ਸਰਬਾਂਗਸਮ ਥਿਊਰਮਾਂ ਵਾਂਗ ਕੱਲ੍ਹ ਦੇ ਸਟੋਵ ਅਤੇ ਪਤੀਲੇ ਉੱਤੇ ਅੱਜ ਦਾ ਸਟੋਵ ਅਤੇ ਪਤੀਲਾ ਟਿਕਾ ਕੇ ਜੇ ਸੋਚਾਂ ਨਤੀਜੇ ਇਕੋ ਆਉਣਗੇ ਤਾਂ ਇਹ ਭੁਲੇਖਾ ਹੈ। 'ਬੀਤੇ ਕੱਲ੍ਹ' ਉੱਤੇ 'ਵਰਤਮਾਨ — ਅੱਜ' ਕਿਵੇਂ ਟਿਕਾਇਆ ਜਾ ਸਕਦਾ ਹੈ ?

ਇਹ ਕੇਵਲ ਤਦ ਸੰਭਵ ਹੈ ਜੇ ਬੀਤਿਆ ਕੱਲ੍ਹ, ਰੁਕ ਕੇ, ਅੱਜ ਦੀ ਉਡੀਕ ਕਰ ਸਕੇ, ਤੇ ਇਹ ਤਦ ਹੋ ਸਕਦਾ ਹੈ ਜੇ ਕਾਲ ਰੁਕ ਜਾਵੇ। ਜੇ ਕਾਲ ਰੁਕ ਗਿਆ ਫਿਰ ਕਲ੍ਹ ਬੀਤੇਗਾ ਨਹੀਂ ਤੇ ਅੱਜ ਆਵੇਗਾ ਹੀ ਨਹੀਂ। ਕਲ੍ਹ ਅਤੇ ਅੱਜ ਦੀ ਕੋਈ ਚੀਜ਼ ਆਪਸ ਵਿਚ ਸਾਂਝੀ ਨਹੀਂ, ਇਸ ਲਈ ਸਰਬਾਂਗ ਸਮਤਾ ਰੇਖਾ-ਗਣਿਤ ਦੀਆਂ ਪੁਲਾੜੀ-ਸ਼ਕਲਾਂ ਵਿਚ ਹੋ ਸਕਦੀ ਹੈ, ਕਾਲ-ਇਕਾਈਆਂ ਵਿਚ ਨਹੀਂ।

ਮਨੁੱਖੀ ਹੋਂਦ ਦਾ ਅਰਥ ਹੈ ਚੇਤਨਾ ਵਿਚ ਪਰਿਵਰਤਨ ਹੁੰਦੇ ਰਹਿਣਾ, ਪਰਿਵਰਤਨ ਦਾ ਅਰਥ ਹੈ ਵਿਕਾਸ ਕਰਨਾ ਤੇ ਵਿਕਸਿਤ ਹੋਣ ਦਾ ਅਰਥ ਹੈ ਆਪਣੀ ਰਚਨਾ ਲਗਾਤਾਰ ਆਪ ਕਰਦਿਆਂ ਰਹਿਣਾ। ਬਰਗਸਾਂ ਅਨੁਸਾਰ ਇਹ ਜੀਵੰਤ ਪ੍ਰਾਣੀਆਂ ਦੀ ਹੋਂਦ ਦੇ ਲੱਛਣ ਹਨ। ਪਰ ਨਿਰਜਿੰਦ ਵਸਤੂਆਂ ਦੀ ਤਬਦੀਲੀ ਵੱਖਰੀ ਪ੍ਰਕਾਰ ਦੀ ਹੁੰਦੀ ਹੈ। ਜੜ੍ਹ ਪਦਾਰਥ ਵਿਚ ਤਬਦੀਲੀ ਦੋ ਤਰ੍ਹਾਂ ਵਾਪਰਦੀ ਹੈ — ਪਹਿਲੀ ਸਥਾਨ ਬਦਲ ਲੈਣਾ ਤੇ ਦੂਜੀ ਟੁਕੜਿਆਂ ਵਿਚ ਵੰਡਿਆ ਜਾਣਾ। ਜੇ ਉਹਨਾਂ ਉੱਤੇ ਬਾਹਰਲੀ ਕੋਈ ਸ਼ਕਤੀ ਅਸਰ ਨਾ ਕਰੇ ਤਾਂ ਜੜ੍ਹ ਵਸਤਾਂ ਅਪਰਿਵਰਤਿਤ ਹਨ। ਪਦਾਰਥਕ ਟੁਕੜਿਆਂ ਨੂੰ ਮੁੜ ਜੋੜਿਆ ਜਾ ਸਕਦਾ ਹੈ। ਬਰਗਸਾਂ ਆਖਦਾ ਹੈ — ਇਹੀ ਕਾਰਨ ਹੈ ਜੜ੍ਹ ਪਦਾਰਥ ਬੁੱਢਾ ਨਹੀਂ ਹੁੰਦਾ, ਕਿਉਂਕਿ ਇਸ ਦਾ ਕੋਈ ਇਤਿਹਾਸ ਨਹੀਂ।

ਜਿਵੇਂ ਕਾਰਜ ਵਿਚ ਕਾਰਨ ਨਿਹਿਤ ਹੈ, ਵਰਤਮਾਨ ਦੀ ਪੂੰਜੀ ਭੂਤ ਹੈ। ਚੇਤੰਨ ਜੀਵਾਂ ਦੀ ਪ੍ਰਕ੍ਰਿਤੀ ਕੇਵਲ ਇਹੀ ਨਹੀਂ ਕਿ ਉਹਨਾਂ ਵਿਚ ਪਰਿਵਰਤਨ ਹੁੰਦਾ ਹੈ ਤੇ ਉਹ ਵਿਕਸਿਤ ਹੁੰਦੇ ਹਨ, ਉਹ ਇਕ ਤੋਂ ਅਨੇਕ ਅਤੇ ਸਾਧਾਰਨ ਤੋਂ ਗੁੰਝਲਦਾਰ ਹੋਈ ਜਾ ਰਹੇ ਹਨ। ਇਕ ਸੈਲੇ ਜੀਵਾਂ (unicellular organisms) ਤੋਂ ਬਹੁ-ਸੈੱਲੇ ਜੀਵ (multi-cellular organisms) ਬਣੇ। ਅਮੀਬਾ ਜਦੋਂ ਇਕ ਤੋਂ ਦੋ ਬਣਦਾ ਹੈ ਤਾਂ ਉਹ ਦੋ ਅੱਧੇ-ਅੱਧੇ ਅਮੀਬੇ ਨਹੀਂ ਹੁੰਦੇ, ਦੋ ਪੂਰੇ ਜੀਵ ਹੁੰਦੇ ਹਨ। ਇਵੇਂ ਹੀ ਸਾਡੇ ਅੰਦਰ ਸੈੱਲਾਂ ਦੀ ਵੰਡ-ਦਰ-ਵੰਡ ਹੁੰਦੀ ਜਾ ਰਹੀ ਹੈ। ਜੀਵਾਂ ਦੇ ਕ੍ਰਮ ਵਿਕਾਸ ਲਈ ਇਕ ਰਜਿਸਟਰ ਖੁਲ੍ਹਿਆ ਹੋਇਆ ਹੈ ਜਿਸ ਵਿਚ ਕਾਲ-ਕ੍ਰਮ ਲਗਾਤਾਰ ਦਰਜ ਹੋ ਰਿਹਾ ਹੈ।

ਜੀਵ, ਮਾਦਾ ਦੇ ਗਰਭ ਵਿਚ ਪੁੰਗਰਦਾ ਹੈ, ਜਨਮ ਲੈ ਕੇ ਵਡੇਰਾ ਹੁੰਦਾ ਹੈ। ਜਨਮ ਤੋਂ ਪਹਿਲੋਂ ਅਤੇ ਪਿੱਛੋਂ ਵਿਕਾਸ ਲੜੀ ਕਿਸੇ ਥਾਂ ਤੋਂ ਟੁੱਟੀ ਨਹੀਂ — ਲੜੀ ਟੁੱਟਣ ਦਾ ਅਰਥ ਮੌਤ ਹੈ। ਇਹੀ ਕਾਲ-ਅਵਧੀ ਦੀ ਪ੍ਰਕ੍ਰਿਤੀ ਹੈ। ਕੀੜਿਆਂ ਵਿਚ ਤਬਦੀਲੀਆਂ ਵਧੇਰੇ ਪ੍ਰਤੱਖ ਹਨ। ਅੰਡਾ, ਲਾਰਵਾ, ਪਿਊਪਾ ਤੇ ਪੂਰਾ ਜੀਵ, ਇਹ ਸਾਰੇ ਆਪਣੇ ਆਪ ਵਿਚ ਪੂਰਾ ਪੂਰਾ ਜੀਵਨ ਭੋਗ ਰਹੇ ਹਨ ਤੇ ਆਪਸ ਵਿਚ ਅਟੁੱਟ ਸੰਬੰਧ ਰਖਦੇ ਹਨ। ਅੰਡਾ ਟੁੱਟ ਗਿਆ ਕਿਉਂਕਿ ਲਾਰਵੇ ਨੂੰ ਉਸ ਦੀ ਲੋੜ ਨਹੀਂ ਸੀ ਰਹੀ। ਪਿਊਪਾ ਦਾ ਖੋਲ ਤੋੜ ਕੇ ਜੀਵ ਬਾਹਰ ਆ ਗਿਆ ਕਿਉਂਕਿ ਪੁਰਾਣੇ ਖੋਲ ਦੀ ਲੋੜ ਨਹੀਂ ਸੀ ਰਹੀ। ਇਵੇਂ ਹੀ ਮਨੁੱਖ ਬੁੱਢਾ ਹੋ ਕੇ ਮਰ ਜਾਂਦਾ ਹੈ ਕਿਉਂਕਿ ਵਿਕਾਸ ਦੇ ਸਿਖਰ ਤੇ ਅੱਪੜ ਕੇ ਰੂਹ ਨੂੰ ਸਰੀਰ ਦੀ ਲੋੜ ਨਹੀਂ ਰਹਿੰਦੀ। ਤੇਰ੍ਹਾਂ-ਚੌਦ੍ਹਾਂ ਸਾਲ ਦੀ ਉਮਰ ਵਿਚ ਆ ਕੇ ਮੁੰਡਿਆਂ ਕੁੜੀਆਂ ਦੇ ਸਰੀਰ ਵਿਚ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਹ ਅਚਨਚੇਤੀ ਘਟਨਾ ਨਹੀਂ, ਜਨਮ ਵੇਲੇ ਤੋਂ ਹੀ ਮੁੰਡੇ ਦਾ ਸਰੀਰ ਇਸ ਤਿਆਰੀ ਵਿਚ ਲਗ ਜਾਂਦਾ ਹੈ ਕਿ ਖ਼ਾਸ ਉਮਰ ਵਿਚ ਉਸ ਦੇ ਦਾਹੜੀ

ਮੁੱਛਾਂ ਆ ਜਾਣ। ਅਸੀਂ ਅਠਾਰ੍ਹਵੇਂ ਸਾਲ ਬਾਲਗ ਬਣ ਜਾਂਦੇ ਹਾਂ। ਅਠਾਰ੍ਹਵੇਂ ਜਨਮ ਦਿਨ ਤੇ ਬਾਲਗ ਹੋਣ ਦਾ ਅਧਿਕਾਰ ਪ੍ਰਾਪਤ ਹੋ ਜਾਂਦਾ ਹੈ। ਅਸਲ ਵਿਚ ਅਠਾਰ੍ਹਵੇਂ ਜਨਮ ਦਿਨ ਦੇ ਇਕੋ ਦਿਨ ਦੀ ਤਿਆਰੀ ਵਿਚ ਪਿਛਲੇ ਅਠਾਰ੍ਹਾਂ ਸਾਲ ਬਿਤਾਏ ਹਨ ਤਦ ਇਹ ਅਵਧੀ ਪੂਰਨ ਹੋਣ ਉਤੇ ਬਾਲਗ ਹੋਣ ਦਾ ਐਲਾਨ ਹੋਇਆ ਹੈ।

ਜਿਸ ਸੰਸਾਰ ਨਾਲ ਗਣਿਤ-ਸ਼ਾਸਤਰੀ ਦਾ ਵਾਹ ਪੈਂਦਾ ਹੈ ਉਸ ਵਿਚ ਵਿਸ਼ਵ ਹਰ ਪਲ ਜਨਮਦਾ ਤੇ ਮਰਦਾ ਹੈ, ਦੇਕਾਰਤ ਦੀ ਇਹੀ ਸੰਕਲਪਨਾ ਹੈ। ਪਰ ਕਾਲ ਬਾਰੇ ਦੇਕਾਰਤ ਦੀ ਜੇ ਅਜਿਹੀ ਸੰਕਲਪਨਾ ਮੰਨ ਲਈਏ ਫਿਰ ਵਿਕਾਸ ਕਿਵੇਂ ਸੰਭਵ ਹੈ। ਵਿਕਾਸ ਦੌਰਾਨ ਜੀਵ ਹਰ ਪਲ ਜਨਮਦਾ ਤਾਂ ਹੈ, ਮਰਦਾ ਨਹੀਂ।[33] 33

ਪਰਿਵਰਤਨ ਦੀ ਨਿਰੰਤਰਤਾ, ਵਰਤਮਾਨ ਵਿਚ ਭੂਤ ਦੀ ਸੰਭਾਲ, ਜੀਵ ਆਪਣੀ ਚੇਤਨਾ ਵਿਚ ਇਹਨਾਂ ਸਾਰੀਆਂ ਅਵਸਥਾਵਾਂ ਦਾ ਸੰਜੋਗ ਪ੍ਰਤੀਤ ਕਰਦਾ ਹੈ। ਬਰਗਸਾਂ ਦਾ ਐਲਾਨ ਹੈ ਕਿ ਜ਼ਿੰਦਗੀ ਨਵੀਂ ਨਿਕੋਰ ਲੱਭਤ ਹੈ, ਅਨੰਤ ਮੌਲਿਕ ਰਚਨਾ ਹੈ। ਬਹੁਤ ਵੱਡੇ ਚੱਕਰ ਦੀ ਗੋਲ ਰੇਖਾ ਦਾ ਬਹੁਤ ਨਿੱਕਾ ਜਿਹਾ ਭਾਗ ਸਰਲ-ਰੇਖਾ ਪ੍ਰਤੀਤ ਹੁੰਦਾ ਹੈ, ਅਸਲ ਵਿਚ ਉਹ ਭਾਗ ਸਰਲ-ਰੇਖਾ ਨਹੀਂ ਹੁੰਦਾ, ਨਹੀਂ ਤਾਂ ਇਹ ਕਿਵੇਂ ਕਹਿ ਸਕਦੇ ਹਾਂ ਕਿ ਅਨੇਕ ਨਿੱਕੀਆਂ-ਨਿੱਕੀਆਂ ਸਿੱਧੀਆਂ ਸਰਲ ਰੇਖਾਵਾਂ ਦੇ ਜੋੜ ਤੋਂ ਚੱਕਰ ਬਣ ਜਾਂਦਾ ਹੈ। ਇਹੀ ਹਾਲ ਮਨੁੱਖੀ ਸਰੀਰ ਦਾ ਹੈ। ਇਸ ਦੇ ਨਿੱਕੇ ਭਾਗ ਰਸਾਇਣਕ ਪਦਾਰਥਾਂ ਨਾਲ ਕਾਫ਼ੀ ਮਿਲਦੇ-ਜੁਲਦੇ ਹਨ। ਅਸੀਂ ਪ੍ਰਯੋਗਸ਼ਾਲਾ ਵਿਚ ਸਹਿਜੇ ਪਰਖ ਸਕਦੇ ਹਾਂ ਕਿ ਸਾਡਾ ਮਾਸ ਕਿਨ੍ਹਾਂ ਕਿਨ੍ਹਾਂ ਤੱਤਾਂ ਦਾ ਯੋਗਿਕ ਹੈ। ਪਰ ਸੰਪੂਰਨ ਜੀਵ ਇਹਨਾਂ ਤੱਤਾਂ ਦਾ ਸਾਧਾਰਨ ਮਿਸ਼ਰਣ ਜਾਂ ਯੋਗਿਕ ਨਹੀਂ। ਉਸ ਵਿਚ ਅਵਧੀ ਅਤੇ ਚੇਤਨਾ ਰਚੀ ਹੋਈ ਹੈ। ਇਹਨਾਂ ਬਗੈਰ ਜੜ੍ਹ ਅਤੇ ਚੇਤਨ ਵਿਚ ਫ਼ਰਕ ਨਹੀਂ ਰਹਿੰਦਾ।

ਪੈਂਡਾ ਮਾਰ ਕੇ ਟਿਕਾਣੇ ਤੇ ਪੁੱਜਣ ਬਾਦ ਸਾਨੂੰ ਪੰਧ ਯਾਦ ਰਹਿੰਦਾ ਹੈ ਕਿਉਂਕਿ ਉਹ ਇਕ ਲਕੀਰ ਬਣ ਕੇ ਸਾਡੀ ਯਾਦਦਾਸ਼ਤ ਵਿਚ ਕਾਇਮ ਹੋ ਗਿਆ ਹੈ। ਮੁੜ-ਮੁੜ ਅੱਖਾਂ ਅੱਗੇ ਉਹ ਰਾਹ ਦੁਬਾਰਾ ਲਿਆ ਸਕਦੇ ਹਾਂ, ਪਰ ਜਿਹੜੀ ਪਗਡੰਡੀ ਅਜੇ ਅਸੀਂ ਤੈਅ ਨਹੀਂ ਕੀਤੀ, ਉਸ ਬਾਰੇ ਕੁਝ ਆਖਿਆ ਨਹੀਂ ਜਾ ਸਕਦਾ। ਅੱਗੇ ਆਉਣ ਵਾਲਾ ਰਾਹ ਅਜੇ ਅਵਧੀ ਵਿਚ ਸ਼ਾਮਲ ਨਹੀਂ ਹੋਇਆ। ਅਵਧੀ ਤੋਂ ਪਾਰ ਦਾ ਜਗਤ ਧੁੰਧਲਾ ਹੈ।

ਬਰਗਸਾਂ ਦਾ ਵਿਸ਼ਵ-ਰਚਨਾ-ਸਿਧਾਂਤ ਪ੍ਰਕ੍ਰਿਆ-ਮੂਲਕ ਹੈ। ਇਸ ਸਿਧਾਂਤ ਅਨੁਸਾਰ ਰਚਨਾ ਕਿਸੇ ਖ਼ਾਸ ਸਥਾਨ ਉੱਤੇ, ਕਿਸੇ ਖ਼ਾਸ ਸਮੇਂ ਵਿਚ ਨਹੀਂ ਹੁੰਦੀ। ਰਚਨਾ ਲਗਾਤਾਰ ਹੋ ਰਹੀ ਹੈ। ਸੰਸਾਰ ਨਿਰੰਤਰ ਵਿਕਸਿਤ ਹੋ ਰਿਹਾ ਹੈ। ਨਵੇਂ ਗ੍ਰਹਿ, ਉਪ-ਗ੍ਰਹਿ ਜਨਮ ਰਹੇ ਹਨ ਅਤੇ ਜੀਵਾਂ ਪੌਦਿਆਂ ਦੀਆਂ ਲੱਖਾਂ ਨਸਲਾਂ ਮੁੜ-ਮੁੜ ਉਤਪੰਨ ਹੋ ਰਹੀਆਂ ਹਨ। ਕੁਦਰਤ ਸਦਾ ਤੋਂ ਨਵੀਂ ਨਰੋਈ ਹੈ ਤੇ ਰਚਨਾ ਕਰਦਿਆਂ ਇਸ ਵਿਚ ਥਕਾਵਟ ਨਹੀਂ ਆਈ। ਇਕ ਬੰਦ ਬਰਤਨ ਵਿਚ ਪਾਣੀ ਉਬਲ ਰਿਹਾ ਹੈ। ਬਰਤਨ ਵਿਚ ਬਰੀਕ ਤਰੇੜ ਹੈ ਤੇ ਉੱਚੇ ਦਬਾਅ ਕਾਰਨ ਭਾਫ਼ ਤੇਜ਼ੀ ਨਾਲ ਬਾਹਰ ਵੱਲ ਨਿਕਲ ਰਹੀ ਹੈ। ਭਾਫ਼ ਉਪਰ ਉੱਡ ਰਹੀ ਹੈ ਪਰ ਕੁਝ ਬੁਖ਼ਾਰਾਤ ਮੁੜ ਤੁਪਕੇ ਬਣ ਬਣ ਹੇਠਾਂ ਡਿੱਗ ਰਹੇ ਹਨ। ਉਡਦੀ ਭਾਫ਼ ਵਿਚ ਇਹ ਹੇਠ ਡਿੱਗਦਾ ਪਾਣੀ ਵਿਘਨ ਪਾ ਰਿਹਾ ਹੈ। ਇਵੇਂ ਹੀ ਉਡਦੀ ਭਾਫ਼ ਸਾਰੇ ਡਿੱਗੇ ਤੁਪਕਿਆਂ

ਨੂੰ ਉਡਾ ਕੇ ਨਾਲ ਤਾਂ ਨਹੀਂ ਲਿਜਾ ਸਕਦੀ ਪਰ ਉਹਨਾਂ ਦੇ ਹੇਠਾਂ ਡਿੱਗਣ ਵਿਚ ਰੁਕਾਵਟ ਪਾ ਰਹੀ ਹੈ। ਫਿਰ ਵੀ ਭਾਫ਼ ਕੁਝ ਕੁ ਬੂੰਦਾਂ ਨੂੰ ਆਪਣੇਂ ਨਾਲ ਲਿਜਾਣ ਵਿਚ ਸਫ਼ਲ ਹੋ ਜਾਂਦੀ ਹੈ। ਜੀਵਨ-ਸਾਗਰ ਵਿਚ ਉਡਦੀ ਰੂਹਾਨੀਅਤ ਦੀਆਂ ਕੁਝ ਬੂੰਦਾਂ ਹੇਠਾਂ ਡਿੱਗ ਰਹੀਆਂ ਹਨ ਤੇ ਨਵ-ਸੰਸਾਰਾਂ ਦੀ ਸਿਰਜਣਾ ਹੋ ਰਹੀ ਹੈ। ਜੀਵਨ ਦੀ ਇਹ ਪ੍ਰਕ੍ਰਿਆ ਅਰੁਕ ਹੈ। ਕਾਲ-ਚੱਕਰ ਜ਼ਿੰਦਗੀ ਅਤੇ ਮੌਤ ਦੀ ਕਸ਼ਮਕਸ਼ ਹੈ। ਹਰ ਜੀਵ ਮੌਤ ਦੀ ਘੜੀ ਨੂੰ ਅੱਗੇ ਧੱਕਣ ਦਾ ਯਤਨ ਕਰਦਾ ਹੈ। ਮੌਤ ਦੇ ਰਾਹ ਵਿਚ ਜ਼ਿੰਦਗੀ ਰੁਕਾਵਟਾਂ ਖੜ੍ਹੀਆਂ ਕਰਦੀ ਹੈ। ਜ਼ਿੰਦਗੀ ਨੂੰ ਇਹ ਵੀ ਪਤਾ ਹੈ ਕਿ ਵਿਅਕਤੀਗਤ ਮੌਤ ਨੂੰ ਕੁਝ ਸਮਾਂ ਟਾਲਿਆ ਜਾ ਸਕਦਾ ਹੈ, ਸਦਾ ਲਈ ਇਸ ਤੋਂ ਬਚਣਾ ਸੰਭਵ ਨਹੀਂ ਕਿਉਂਕਿ ਇਕ ਘੜੀ ਮੌਤ ਅੱਗੇ ਹਥਿਆਰ ਸੁੱਟਣੇ ਪੈਣਗੇ। ਇਸ ਲਈ ਜੀਵਨ ਨੇ ਉਤਪਤੀ ਦੀ ਪ੍ਰਕ੍ਰਿਆ ਰਾਹੀਂ ਇਸ ਤੋਂ ਬਚਣ ਦਾ ਰਾਹ ਕੱਢ ਲਿਆ ਹੈ। ਜਦੋਂ ਸਰਹੱਦਾਂ ਉੱਤੇ ਲੰਮੀ ਜੰਗ ਚਲਦੀ ਰਹੇ ਤਾਂ ਸਿਆਣਾ ਸੈਨਾਪਤੀ ਸੈਨਿਕਾਂ ਦੀ ਨਵੀਂ ਭਰਤੀ ਨਾਲੋ-ਨਾਲ ਕਰਦਾ ਰਹਿੰਦਾ ਹੈ। ਅਗਲੇ ਸਿਪਾਹੀ ਮਰ ਜਾਂਦੇ ਹਨ, ਪਿਛਲੇ ਉਹਨਾਂ ਦਾ ਸਥਾਨ ਲੈ ਲੈਂਦੇ ਹਨ। ਜੀਵ ਮਰਦੇ ਰਹਿੰਦੇ ਹਨ, ਪਰ ਉਤਪਤੀ ਦੀ ਪ੍ਰਕ੍ਰਿਆ ਰਾਹੀਂ, ਉਹਨਾਂ ਨੇ ਅਮਰ ਹੋਣ ਦਾ ਰਾਹ ਲੱਭ ਲਿਆ ਹੈ ਤੇ ਮੌਤ ਉੱਤੇ ਜਿੱਤ ਪਾ ਲਈ ਹੈ।[34]

ਉਤਪਤੀ ਦੀ ਪ੍ਰਕ੍ਰਿਆ (process of creation) ਕ੍ਰਮ ਵਿਕਾਸ (evolution) ਨੂੰ ਜਨਮ ਦਿੰਦੀ ਹੈ। ਹਰ ਨਸਲ ਵਿਚ ਸੁਧਾਰ ਹੋ ਰਿਹਾ ਹੈ ਪਰ ਇਹ ਫ਼ਰਕ ਹਜ਼ਾਰਾਂ ਸਾਲਾਂ ਬਾਦ ਪ੍ਰਤੀਤ ਹੁੰਦਾ ਹੈ। ਬਰਗਸਾਂ ਆਖਦਾ ਹੈ ਕਿ ਗਤੀ ਨੂੰ ਆਧਾਰ ਬਣਾ ਕੇ ਹੀ ਜੇ ਕਾਲ ਦੀ ਚਾਲ ਨਿਸ਼ਚਿਤ ਕਰਨੀ ਹੈ ਤਾਂ ਘੜੀ ਦੇ ਯਾਂਤਰਿਕ ਉਪਕਰਣ ਦੀ ਬਜਾਇ ਫੁੱਲ ਤੋਂ ਫਲ ਬਣਨ ਤਕ ਦੀ ਗਤੀ ਨੂੰ ਕਿਉਂ ਆਧਾਰ ਨਾ ਬਣਾਇਆ ਜਾਏ ? ਨਿਰਜਿੰਦ ਯੰਤਰਾਂ ਦੀ ਸਹਾਇਤਾ ਨਾਲ ਜ਼ਿੰਦਗੀ ਦੀ ਮਿਣਤੀ ਕਰਨ ਨਾਲੋਂ ਜੀਵਨ ਨੂੰ ਜੀਵਨ ਨਾਲ ਕਿਉਂ ਨਾ ਮਿਣਿਆ ਜਾਵੇ ?

ਅਵਧੀ ਤਕ ਕਿਵੇਂ ਪੁੱਜਿਆ ਜਾਵੇ, ਇਹ ਪ੍ਰਸ਼ਨ ਨਿਰਮੂਲ ਹੈ। ਹਕੀਕਤ ਇਹ ਹੈ ਕਿ ਅਸੀਂ ਅਵਧੀ ਵਿਚ ਵਿਚਾਰ ਰਹੇ ਹਾਂ। ਕਾਲ ਵਿਚ ਬਣਨਸ਼ੀਲਤਾ (becoming) ਦੀ ਅਥਾਹ ਵਿਭਿੰਨਤਾ ਹੈ, ਜਿਸ ਕਾਰਨ ਇਕ ਅਵਧੀ ਦੂਜੀ ਅਵਧੀ ਨਾਲ ਨਹੀਂ ਰਲਦੀ। ਸਵੇਰੇ ਪੂਰਬੀ ਅਸਮਾਨ ਦਾ ਰੰਗ ਕਾਲੇ ਤੋਂ ਲਾਲ ਤੇ ਲਾਲ ਤੋਂ ਨੀਲਾ ਹੋ ਜਾਂਦਾ ਹੈ। ਕਾਲਖ ਤੋਂ ਲਾਲੀ ਤਕ ਦੀ ਤਬਦੀਲੀ ਦੀ ਲਾਲੀ ਤੋਂ ਨੀਲੱਤਣ ਤਕ ਦੀ ਤਬਦੀਲੀ ਨਾਲ ਤੁਲਨਾ ਨਹੀਂ ਹੋ ਸਕਦੀ। ਹਲਕੇ ਸੂਹੇ ਰੰਗ ਦੀਆਂ ਕਰੂੰਬਲਾਂ ਹਰੀਆਂ ਹੋ ਜਾਂਦੀਆਂ ਹਨ ਤੇ ਫਿਰ ਪੀਲੇ ਪੱਤੇ ਝੜ ਜਾਂਦੇ ਹਨ। ਫੁੱਲ ਤੋਂ ਫਲ ਬਣਨ ਤਕ ਦਾ ਕਾਲ-ਸਫ਼ਰ ਔਂਡੇ ਵਿਚੋਂ ਚੂਚਾ ਨਿਕਲਣ ਦੇ ਸਫ਼ਰ ਤੋਂ ਬਿਲਕੁਲ ਭਿੰਨ ਹੈ। ਕ੍ਰਮ-ਵਿਕਾਸ [illegible] ਰੀਆਂ ਵੱਖ-ਵੱਖ ਸ਼ਾਖਾਵਾਂ ਵੱਖ-ਵੱਖ ਅਵਧੀਆਂ ਵਿਚ ਪਲ੍ਹਰ ਰਹੀਆਂ ਹਨ। ਸਾਹ ਲੈਣਾ, ਪਾਣੀ ਪੀਣਾ ਅਤੇ ਲੜਨਾ ਇਹ ਸਭ ਵੱਖ-ਵੱਖ ਪ੍ਰਕ੍ਰਿਆਵਾਂ ਹਨ। ਜੀਵ ਵਿਚ ਵਾਪਰਦੀਆਂ ਅਣਗਿਣਤ ਤਬਦੀਲੀਆਂ ਨੂੰ ਅਸੀਂ ਇਕ ਸ਼ਬਦ 'ਵਿਕਾਸ' ਵਿਚ ਲਪੇਟ ਦਿੱਤਾ ਹੈ। ਇਹ ਸਾਡੀ ਪ੍ਰਤੱਖਣਾ ਦੀ ਚਲਾਕੀ ਹੈ। ਭਾਸ਼ਾ ਵਿਚ ਵੀ ਇਹੀ ਕੁਝ ਵਾਪਰਦਾ ਹੈ। ਸ਼ਬਦ ਹੈ 'ਰੁੱਖ'। ਕਿਹੜਾ ਰੁੱਖ, ਕਿਹੋ ਜਿਹਾ, ਕਿੰਨੀ ਕੁ ਉਮਰ ਦਾ, ਕਿਹੋ ਜਿਹੇ ਫੁੱਲਾਂ-ਪੱਤਿਆਂ ਵਾਲਾ, ਇਹ ਸਭ ਕੁਝ ਵਿਅਕਤ ਕੀਤੇ

ਬਗੈਰ ਅਸੀਂ ਇਕ ਖ਼ਾਸ ਕਿਸਮ ਦੇ ਜੀਵੰਤ ਆਕਾਰ ਨੂੰ 'ਰੁੱਖ' ਦੀ ਸੰਗਿਆ ਦੇ ਦਿੱਤੀ ਹੈ।

ਬਰਗਸਾਂ ਜ਼ੀਨੋ ਦੇ ਉਡਦੇ ਤੀਰ ਦੀ ਗਤੀ ਦੀ ਸਮੱਸਿਆ ਦਾ ਜ਼ਿਕਰ ਕਰਦਾ ਹੋਇਆ ਇਸ ਦੀ ਤੁਲਨਾ ਇਲਾਸਟਿਕ ਦੀ ਡੋਰੀ ਨਾਲ ਕਰਦਾ ਹੈ। ਜੇ ਹਰ ਬਿੰਦੂ ਉੱਤੇ ਤੀਰ ਵਿਰਾਮ ਅਵਸਥਾ ਵਿਚ ਹੈ ਤਾਂ ਗਤੀ ਨਹੀਂ ਹੋ ਸਕਦੀ। ਖਿੱਚ ਪੈਣ ਤੇ ਇਲਾਸਟਿਕ ਡੋਰੀ ਦੁੱਗਣੀ ਲੰਮੀ ਹੋ ਗਈ ਪਰ ਅਸੀਂ ਇਸ ਦਾ ਵਿਸਤਾਰ (extension) ਖੰਡਿਤ ਨਹੀਂ ਕਰ ਸਕੇ। ਇਵੇਂ ਹੀ ਤੀਰ ਦੀ ਗਤੀ ਅਖੰਡ ਹੈ। ਪੁਰਾਣੇ ਦਾਰਸ਼ਨਿਕਾਂ ਨਾਲੋਂ ਬਰਗਸਾਂ ਇਸ ਗੱਲੋਂ ਭਿੰਨ ਹੈ ਕਿ ਅਵਧੀ ਅਖੰਡ ਹੈ, ਜਦੋਂ ਕਿ ਕਲਾਸੀਕਲ ਵਿਗਿਆਨੀ ਕਾਲ ਦੀਆਂ ਇਕਾਈਆਂ ਨੂੰ ਖੰਡਿਤ ਕਰ ਸਕਣ ਯੋਗ ਸਮਝਦੇ ਸਨ।[35] 35 "ਬੱਚਾ ਆਦਮੀ ਬਣ ਜਾਂਦਾ ਹੈ", ਇਹ ਕਥਨ ਬਰਗਸਾਂ ਅਨੁਸਾਰ ਗ਼ਲਤ ਹੈ। ਬੱਚਾ ਕਦੀ ਆਦਮੀ ਨਹੀਂ ਬਣ ਸਕਦਾ। ਜਦੋਂ ਉਹ ਬੱਚਾ ਹੈ, ਉਦੋਂ ਉਹ ਆਦਮੀ ਨਹੀਂ ਹੈ, ਤੇ ਜਦੋਂ ਆਦਮੀ ਬਣ ਗਿਆ, ਉਦੋਂ ਬੱਚਾ ਨਹੀਂ ਰਿਹਾ। ਬੱਚਾ ਅਤੇ ਆਦਮੀ ਤਾਂ ਜ਼ੀਨੋ ਦੇ ਤੀਰ ਵਾਂਗ ਕਾਲ ਦੇ ਅੰਤਰਗਤ ਦੋ ਪੂਰਨ ਵਿਰਾਮ ਹਨ। ਅਸੀਂ ਜੀਵਨ ਨੂੰ ਦੋ ਨੁਕਤਿਆਂ, ਬੱਚਾ ਅਤੇ ਆਦਮੀ ਵਿਚ ਵੰਡ ਲਿਆ ਹੈ, ਤੇ ਸਾਡੇ ਚਿੰਤਨ ਵਿਚ ਇਹ ਦੋਵੇਂ ਬਿੰਦੂ ਵੱਖ-ਵੱਖ ਪਏ ਹਨ, ਜਿਹਨਾਂ ਵਿਚ ਆਪਸੀ ਸੰਬੰਧ ਨਹੀਂ ਦਿਸਦਾ। ਬੱਚਾ ਆਦਮੀ ਨਹੀਂ ਬਣਦਾ। ਬੱਚੇ ਤੋਂ ਆਦਮੀ ਬਣਨ ਤਕ ਦੀ ਪ੍ਰਕ੍ਰਿਆ ਅਸਲ ਵਿਚ ਯਥਾਰਥ ਹੈ। ਹਕੀਕਤ ਪ੍ਰਕ੍ਰਿਆ ਦੀ ਹੈ। ਬੱਚੇ ਅਤੇ ਆਦਮੀ ਦੀ ਨਹੀਂ। ਜੋ ਵਿਅਕਤੀ ਇਸ ਫ਼ਰਕ ਨੂੰ ਸਮਝ ਲੈਂਦਾ ਹੈ, ਉਹ ਬਰਗਸਾਂ ਦੀ ਅਵਧੀ-ਸੰਕਲਪਨਾ ਦਾ ਪੂਰਬਕਾਲੀ ਕਾਲ ਚਿੰਤਨ ਨਾਲੋਂ ਅੰਤਰ ਸਹਿਜੇ ਨਿਖੇੜ ਲੈਂਦਾ ਹੈ। ਅਲੈਗਜ਼ੈਂਡਰ ਅਨੁਸਾਰ ਬਰਗਸਾਂ ਇਕੋ ਇਕ ਅਜਿਹਾ ਦਾਰਸ਼ਨਿਕ ਹੈ, ਜਿਸ ਨੇ ਦੁਨੀਆਂ ਭਰ ਦੇ ਸਭ ਚਿੰਤਕਾਂ ਨਾਲੋਂ ਕਾਲ ਦੇ ਫ਼ਲਸਫ਼ੇ ਉੱਤੇ ਵਧੇਰੇ ਗੰਭੀਰਤਾ ਨਾਲ ਇਕ ਵੱਖਰੇ ਦ੍ਰਿਸ਼ਟੀਕੋਣ ਰਾਹੀਂ ਆਪਣਾ ਚਿੰਤਨ ਪ੍ਰਸਤੁਤ ਕੀਤਾ ਹੈ।[36] 36

## ਸਮਕਾਲੀ ਵਿਗਿਆਨ ਦਾ ਸਮੁੱਚਾ ਸਰਵੇਖਣ

ਵਿਗਿਆਨ ਨੂੰ ਆਧਾਰ ਬਣਾ ਕੇ ਜਦੋਂ ਅਸੀਂ ਪੱਛਮੀ ਕਾਲ-ਚਿੰਤਨ ਉੱਤੇ ਝਾਤ ਮਾਰਦੇ ਹਾਂ ਤਾਂ ਸਾਨੂੰ ਇਸ ਪੰਧ ਉੱਤੇ ਤਿੰਨ ਵੱਡੇ ਮੀਲ-ਪੱਥਰ ਨਜ਼ਰ ਆਉਂਦੇ ਹਨ :

[1] ਯੂਕਲਿਡ (300 ਪੂ. ਈ.) ਦੀ ਰੇਖਾ-ਗਣਿਤ
[2] ਨਿਊਟਨ (1642-1727 ਈ.) ਦਾ ਨਿਰਪੇਖਤਾ ਸਿਧਾਂਤ
[3] ਆਈਨਸਟਾਈਨ (1879-1955 ਈ.) ਦਾ ਸਾਪੇਖਤਾ ਸਿਧਾਂਤ

ਇਹ ਤਿੰਨ ਵਿਅਕਤੀ ਕਾਲ-ਕਥਾ ਦੇ ਨਾਇਕ ਹਨ। ਬਾਕੀ ਦੇ ਵਿਗਿਆਨੀ ਅਤੇ ਚਿੰਤਕ ਅਧੀਨ ਪਾਤਰਾਂ ਵਜੋਂ ਆਪਣੀ ਗੌਣ ਭੂਮਿਕਾ ਨਿਭਾਉਂਦੇ ਹਨ। ਇਹਨਾਂ ਤਿੰਨ ਵਿਗਿਆਨੀਆਂ ਦੀ ਆਲੋਚਨਾ ਕਰਨ ਵਾਲੇ ਵਿਰੋਧੀ ਵੀ ਇਹਨਾਂ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੋ ਸਕੇ।

ਅਸੀਂ ਦੇਖ ਲਿਆ ਹੈ ਕਿ ਯੂਕਲਿਡ ਦੀ ਸਰਲ ਰੇਖਾ (straight line) ਕੇਵਲ ਦਿਮਾਗੀ ਕਲਪਨਾ ਸੀ। ਵਿਸ਼ਵ ਵਿਚ ਸਰਲ ਰੇਖਾਵਾਂ ਨਹੀਂ ਹਨ। ਸੰਸਾਰ ਵਿਚ ਦੋ ਚੀਜ਼ਾਂ ਪਰਤੱਖ

ਹਨ — ਵਸਤੂਆਂ ਅਤੇ ਵਸਤੂਆਂ ਦੀਆਂ ਗਤੀਆਂ। ਵਸਤੂਆਂ (ਗ੍ਰਹਿਆਂ ਜਾਂ ਸਿਤਾਰਿਆਂ) ਉੱਤੇ ਸਰਲ ਰੇਖਾਵਾਂ ਨਹੀਂ ਖਿੱਚੀਆਂ ਜਾ ਸਕਦੀਆਂ, ਕਿਉਂਕਿ ਸਭ ਬ੍ਰਹਿਮੰਡੀ ਵਸਤੂਆਂ ਗੋਲਾਈ ਵਿਚ ਹਨ। ਇਹਨਾਂ ਬ੍ਰਹਿਮੰਡੀ ਵਸਤੂਆਂ ਦੀਆਂ ਗਤੀਆਂ ਸਰਲ ਰੇਖਾਵਾਂ ਵਿਚ ਨਹੀਂ — ਸਭ ਗ੍ਰਹਿ ਵਕਰ-ਪੰਧਾਂ (curved paths) ਉੱਤੇ ਭਉਂ ਰਹੇ ਹਨ। ਇਸ ਦੇ ਬਾਵਜੂਦ ਯੂਕਲਿਡ ਦੀ ਰੇਖਾ-ਗਣਿਤ ਅਤੇ ਉਸ ਉੱਤੇ ਆਧਾਰਿਤ ਪੁਲਾੜ ਦੀ ਪ੍ਰਕ੍ਰਿਤੀ ਦਾ ਤੱਤ-ਸਾਰ ਇਹ ਹੈ ਕਿ ਪੁਲਾੜ ਦਾ ਨਾ ਕੋਈ ਕੇਂਦਰ ਹੈ, ਨਾ ਸੀਮਾ, ਨਾ ਕੋਈ ਸਿਰਾ ਹੈ, ਨਾ ਘੇਰਾ (circumference)। ਇਹ ਤਾਂ ਅਨੰਤ ਸੱਖਣਾ ਵਿਸਤਾਰ ਹੈ ਜਿਸ ਵਿਚ ਮਨੁੱਖ ਮਨਚਾਹੀਆਂ ਆਕ੍ਰਿਤੀਆਂ ਘੜਦਾ ਤੇ ਮਨਚਾਹੇ ਸੰਕਲਪ, ਸਿਧਾਂਤ ਸਿਰਜਦਾ ਰਹਿੰਦਾ ਹੈ। ਸਵਾ ਦੋ ਹਜ਼ਾਰ ਵਰ੍ਹੇ ਲੰਘਣ ਉਪਰੰਤ ਅੱਜ ਤਕ ਅਸੀਂ ਯੂਕਲਿਡ ਦੇ ਇਸ ਮਤ ਨੂੰ ਸਵੀਕਾਰ ਕਰੀ ਜਾ ਰਹੇ ਹਾਂ।

ਨਿਊਟਨ ਜਦੋਂ ਗੰਭੀਰਤਾ ਨਾਲ ਵਿਚਾਰ ਕਰ ਰਿਹਾ ਸੀ ਕਿ ਪੁਲਾੜ ਅਤੇ ਗਤੀ ਸਾਪੇਖ ਹਨ ਜਾਂ ਨਿਰਪੇਖ, ਅਤੇ ਹਾਲਾਂ ਉਹ ਸਾਪੇਖਤਾ ਅਤੇ ਨਿਰਪੇਖਤਾ ਦੀ ਦੁਬਿਧਾ ਵਿਚ ਹੀ ਸੀ, ਕਿ ਉਸ ਦੇ ਦਿਮਾਗ ਵਿਚ ਪਾਣੀ ਦੀ ਬਾਲਟੀ ਦਾ ਪ੍ਰਯੋਗ (water-bucket experiment) ਆ ਗਿਆ ਤੇ ਇਸ ਪ੍ਰਯੋਗ ਨੇ ਉਸ ਦਾ ਸਾਰਾ ਬੌਧਿਕ ਤਾਣ ਨਿਰਪੇਖਤਾ ਦੇ ਸਿਧਾਂਤ ਵੱਲ ਕੇਂਦਰਿਤ ਕਰ ਦਿੱਤਾ। ਜੇ ਬਾਲਟੀ ਵਿਚ ਪਏ ਪਾਣੀ ਨੂੰ ਤੇਜ਼ੀ ਨਾਲ ਚੱਕਰਾਂ ਵਿਚ ਘੁਮਾਇਆ ਜਾਵੇ ਤਾਂ ਪਾਣੀ ਬਰਤਨ ਦੇ ਕਿਨਾਰਿਆਂ ਦੇ ਨਾਲ ਨਾਲ ਉੱਪਰ ਵਲ ਨੂੰ ਚੜ੍ਹਨਾ ਆਰੰਭ ਕਰ ਦੇਵੇਗਾ। ਇਸ ਦੇ ਉਲਟ ਜੇ ਪਾਣੀ ਵਿਰਾਮ ਵਿਚ ਰਹੇ ਤੇ ਬਾਲਟੀ ਨੂੰ ਘੁਮਾਇਆ ਜਾਵੇ ਤਾਂ ਪਾਣੀ ਦਾ ਤਲ ਪੱਧਰਾ ਰਹਿੰਦਾ ਹੈ। ਪਾਣੀ ਘੁਮਾਉਣ ਨਾਲ ਜਿਹੜਾ ਨਤੀਜਾ ਪ੍ਰਾਪਤ ਹੁੰਦਾ ਹੈ, ਬਾਲਟੀ ਘੁਮਾਉਣ ਨਾਲ ਨਹੀਂ ਹੁੰਦਾ। ਜੇ ਇਹ ਘੁੰਮਣ-ਘੇਰੀ ਸਾਪੇਖ ਸਿੱਧ ਹੁੰਦੀ ਤਾਂ ਨਤੀਜਾ ਦੋਵੇਂ ਵਾਰ ਇਕੋ ਹੋਣਾ ਸੀ। ਸਾਪੇਖਤਾ ਸਿਧਾਂਤ ਦੇ ਵਿਪਰੀਤ ਸਿੱਧ ਹੁੰਦੀਆਂ ਅਜਿਹੀਆਂ ਹੋਰ ਉਦਾਹਰਣਾਂ ਵੀ ਪ੍ਰਸਤੁਤ ਕੀਤੀਆਂ ਗਈਆਂ। ਜਿਵੇਂ ਧਰੁਵਾਂ ਉੱਤੇ ਧਰਤੀ ਦਾ ਚਪਟਿਆ ਹੋਣਾ, ਧਰਤੀ ਉਤਲੀਆਂ ਬਾਕੀ ਥਾਵਾਂ ਦੀ ਨਿਸਬਤ ਅਕਸ਼ਾਂਸ (latitude) ਉੱਤੇ ਵਸਤਾਂ ਦਾ ਭਾਰ ਘੱਟ ਹੋਣਾ ਅਤੇ ਗਰਮੀਆਂ ਸਰਦੀਆਂ ਵਿਚ ਸੂਰਜ ਦਾ ਉਦੈ ਅਸਤ ਵੱਖ-ਵੱਖ ਥਾਂਵਾਂ ਤੋਂ ਹੋਣਾ ਆਦਿ। ਇਹ ਸਾਰੀਆਂ ਉਦਾਹਰਣਾਂ ਇਸ ਗੱਲ ਦੇ ਸਬੂਤ ਵਜੋਂ ਪੇਸ਼ ਕੀਤੀਆਂ ਗਈਆਂ ਹਨ ਕਿ ਇਹ ਸਾਰਾ ਫ਼ਰਕ ਇਸ ਕਰਕੇ ਹੈ ਕਿ ਧਰਤੀ ਘੁੰਮ ਰਹੀ ਹੈ ਤੇ ਅਸਮਾਨ ਸਥਿਰ ਹੈ। ਧਰਤੀ ਦੇ ਘੁੰਮਣ ਸਦਕਾ ਸਿਤਾਰੇ ਚੜ੍ਹਦੇ ਛੁਪਦੇ ਅਤੇ ਦਿਨ ਰਾਤ ਆਉਂਦੇ ਜਾਂਦੇ ਹਨ। ਜੇ ਪੁਲਾੜ ਸਾਪੇਖ ਮੰਨ ਲਈਏ ਤਾਂ ਧਰਤੀ ਘੁੰਮ ਰਹੀ ਹੈ ਜਾਂ ਅਸਮਾਨ ਘੁੰਮ ਰਿਹਾ ਹੈ, ਦੋਹਾਂ ਹਾਲਤਾਂ ਵਿਚ ਕੋਈ ਅੰਤਰ ਨਹੀਂ। ਨਿਊਟਨ ਦਾ ਕਰਮ-ਪ੍ਰਤੀਕਰਮ ਦਾ ਨਿਯਮ ਗੰਭੀਰਤਾ ਨਾਲ ਵਿਚਾਰੀਏ ਤਾਂ ਸਾਪੇਖਤਾ ਦਾ ਨਿਯਮ ਹੀ ਹੈ। ਪਰ ਨਿਊਟਨ ਅਨੁਸਾਰ ਵਸਤਾਂ ਦੀ ਸਾਪੇਖਤਾ ਥੋੜ੍ਹੀ ਦੂਰੀ ਦੀਆਂ ਚੀਜ਼ਾਂ ਉੱਤੇ ਲਾਗੂ ਹੁੰਦੀ ਹੈ। ਲੰਮੀਆਂ ਦੂਰੀਆਂ ਅਤੇ ਅਨੰਤ ਗਤੀਆਂ ਉੱਤੇ ਨਿਰਪੇਖਤਾ ਦੇ ਨਿਯਮ ਲਾਗੂ ਹੋਣਗੇ। ਅਸੀਂ ਦੇਖ ਆਏ ਹਾਂ ਕਿ ਆਈਨਸਟਾਈਨ ਨੇ ਇਸ ਤੋਂ ਇਕਦਮ ਉਲਟ ਮਤ ਪੇਸ਼ ਕੀਤਾ।

ਲੰਮਾ ਸਮਾਂ ਇਹ ਸਮਝਿਆ ਜਾਂਦਾ ਰਿਹਾ ਕਿ ਵਿਸ਼ਵ ਦਾ ਕੇਂਦਰ ਧਰਤੀ ਹੈ ਤੇ ਬ੍ਰਹਿਮੰਡ

ਇਸ ਦੇ ਦੁਆਲੇ ਘੁੰਮ ਰਿਹਾ ਹੈ। ਦਿਨ, ਰਾਤ, ਰੁੱਤਾਂ ਅਤੇ ਕਾਲ ਦਾ ਜਨਮਦਾਤਾ ਸੂਰਜ, ਧਰਤੀ ਦੇ ਚੁਫੇਰੇ ਚੱਕਰ ਲਾਉਂਦਾ ਸਪਸ਼ਟ ਨਜ਼ਰ ਆਉਂਦਾ ਸੀ। ਧਰਤੀ ਨੂੰ ਵਿਸ਼ਵ ਦਾ ਕੇਂਦਰ ਮੰਨਣ ਵਿਚ ਦਰਅਸਲ ਮਨੁੱਖੀ ਹਉਂ ਵੀ (ego) ਕ੍ਰਿਆਸ਼ੀਲ ਸੀ। ਅਰਸਤੂ (384-322 ਪੂ. ਈ.) ਅਤੇ ਟੌਲਮੀ (Ptolemy ਲਗਭਗ 100-170 ਈ. ) ਨੇ ਮਨੁੱਖੀ ਵਸੋਂ ਵਾਲੇ ਗ੍ਰਹਿ ਨੂੰ ਵਿਸ਼ਵ ਦਾ ਕੇਂਦਰ ਆਖ ਕੇ ਮਨੁੱਖ ਦੇ ਫ਼ਖ਼ਰ ਵਿਚ ਵਾਧਾ ਕੀਤਾ ਤੇ ਪਿੱਛੋਂ ਚਰਚ ਨੇ ਇਸ ਹਉਂ ਦੇ ਹੱਕ ਵਿਚ ਫ਼ਤਵਾ ਦੇ ਕੇ ਇਸ ਨੂੰ ਸਿੱਕੇਬੰਦ ਕਰ ਦਿੱਤਾ। ਬੌਧਿਕ ਅਤੇ ਧਾਰਮਿਕ ਦੋਹਾਂ ਪਾਸਿਓਂ ਇਹ ਵਿਸ਼ਵਾਸ ਸਥਾਪਿਤ ਹੋ ਗਿਆ। ਫ਼ਲਸਫ਼ਾ, ਗਣਿਤ ਅਤੇ ਵਿਗਿਆਨ ਆਪਣੇ ਆਪਣੇ ਢੰਗ ਨਾਲ ਇਸ ਸਥਾਪਤੀ ਦਾ ਸਮਰਥਨ ਕਰਦੇ ਰਹੇ। ਇਸ ਤੋਂ ਭਿੰਨ ਵਿਚਾਰ ਰੱਖਣ ਦਾ ਹੌਸਲਾ ਪੈਦਾ ਕਰਨਾ ਕਿਸੇ ਕ੍ਰਿਸ਼ਮੇ ਨੂੰ ਜਨਮ ਦੇਣਾ ਸੀ।

ਕੌਪਰਨਿਕਸ (1473-1543 ਈ.) ਨੂੰ ਉਕਤ ਮਤ ਮੰਨਣ-ਯੋਗ ਪ੍ਰਤੀਤ ਨਾ ਹੋਇਆ। ਉਸ ਨੇ ਇਸ ਸਮੱਸਿਆ ਦਾ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ ਤਾਂ ਕੁਝ ਪੁਰਾਤਨ ਲਿਖਤਾਂ ਵਿਚੋਂ ਉਸ ਨੂੰ ਅਜਿਹੇ ਇਸ਼ਾਰੇ ਮਿਲੇ ਜਿਹਨਾਂ ਵਿਚ ਵਿਸ਼ਵ ਦਾ ਕੇਂਦਰ ਸੂਰਜ ਹੋਣ ਸੰਬੰਧੀ ਕੁਝ ਅਸਪਸ਼ਟ ਸੰਕੇਤ ਸਨ। ਪਹਿਲੋਂ ਪਹਿਲ ਕੌਪਰਨਿਕਸ ਨੂੰ ਇਹਨਾਂ ਸੰਕੇਤਾਂ ਅਤੇ ਆਪਣੀਆਂ ਲੱਭਤਾਂ ਉੱਤੇ ਯਕੀਨ ਨਹੀਂ ਸੀ ਆਉਂਦਾ, ਪਰ ਗਹਿਰਾਈ ਵਿਚ ਅਧਿਐਨ ਕਰਨ ਉਪਰੰਤ ਉਸ ਦਾ ਮਤ ਪੱਕਾ ਹੋ ਗਿਆ ਕਿ ਧਰਤੀ ਵਿਸ਼ਵ ਦਾ ਕੇਂਦਰ ਨਹੀਂ ਹੋ ਸਕਦੀ। ਉਸ ਦੇ ਪ੍ਰਯੋਗਾਂ ਦੇ ਨਤੀਜੇ ਸੂਰਜ ਨੂੰ ਵੀ ਕੇਂਦਰ ਮੰਨਣ ਵਾਲੇ ਨਹੀਂ ਸਨ। ਕੌਪਰਨਿਕਸ ਨੇ ਆਖਿਆ ਧਰਤੀ ਸੂਰਜ ਦੇ ਦੁਆਲੇ ਨਹੀਂ, ਸਗੋਂ ਸੂਰਜ ਦੇ ਲਾਗੇ ਕਿਸੇ ਬਿੰਦੂ ਦੇ ਦੁਆਲੇ ਚੱਕਰ ਲਾਉਂਦੀ ਹੈ। ਕੌਪਰਨਿਕਸ ਦਾ ਪਾਇਆ ਇਹ ਭੁਲੇਖਾ ਕੈਪਲਰ (1571-1630 ਈ.) ਨੇ ਦੂਰ ਕੀਤਾ ਕਿ ਵਾਸਤਵ ਵਿਚ ਧਰਤੀ ਸੂਰਜ ਦੇ ਦੁਆਲੇ ਚੱਕਰ ਲਾਉਂਦੀ ਹੈ ਪਰ ਇਸ ਦਾ ਪੰਧ ਗੋਲ ਨਹੀਂ, ਚਪਟਾ ਹੈ। ਸਮੇਂ-ਸਮੇਂ ਰੁੱਤਾਂ ਵਿਚਲਾ ਪਰਿਵਰਤਨ ਇਸ ਚਪਟੇ ਪੰਧ ਕਾਰਨ ਹੈ। ਜੇ ਇਹ ਪੰਧ ਗੋਲ ਹੁੰਦਾ ਤਾਂ ਕਾਪਰਨਿਕਸ ਸੂਰਜ ਦੀ ਥਾਂ ਸੂਰਜ ਦੇ ਲਾਗੇ ਕਿਸੇ ਕੇਂਦਰੀ-ਬਿੰਦੂ ਦੀ ਕਲਪਨਾ ਨਾ ਕਰਦਾ।

ਸਤਾਰ੍ਹਵੀਂ ਸਦੀ ਵਿਚ ਗੈਲੀਲੀਓ (1564-1642 ਈ.) ਅਤੇ ਦੇਕਾਰਤ (1596-1650 ਈ.) ਨੇ ਜੜ੍ਹਤਾ ਦਾ ਸਿਧਾਂਤ (theory of inertia) ਦਿੱਤਾ ਜਿਹੜਾ ਪਿੱਛੋਂ ਜਾ ਕੇ ਨਿਊਟਨ ਦੇ ਗਤੀ ਦੇ ਪਹਿਲੇ ਨਿਯਮ ਵਜੋਂ ਪੇਸ਼ ਹੋਇਆ। ਇਸ ਨਿਯਮ ਅਨੁਸਾਰ ਜੋ ਵਸਤ ਗਤੀ ਵਿਚ ਹੈ, ਸਰਲ ਰੇਖਾ ਵਿਚ ਸਮਾਨ ਵੇਗ (uniform velocity) ਵਿਚ ਰਹੇਗੀ ਜਦੋਂ ਤਕ ਉਸ ਉੱਤੇ ਬਾਹਰੋਂ ਬਲ (force) ਨਾ ਲਾਇਆ ਜਾਵੇ। ਆਰੰਭ ਵਿਚ ਗਤੀ ਦਾ ਇਹ ਨਿਯਮ ਮੰਨਣਯੋਗ ਨਹੀਂ ਲਗਦਾ ਸੀ ਕਿ ਭਾਵੇਂ ਕਿੰਨੇ ਬਲ ਨਾਲ ਗੇਂਦ ਸੁੱਟੋ, ਆਖ਼ਰ ਕਿਤੇ ਜਾ ਕੇ ਰੁਕ ਜਾਵੇਗੀ। ਦੂਜੇ ਪਾਸੇ, ਗ੍ਰਹਿ ਭਾਵੇਂ ਅਰੁਕ ਗਤੀ ਕਰ ਰਹੇ ਹਨ ਪਰ ਉਹਨਾਂ ਦੀ ਗਤੀ ਸਰਲ ਰੇਖਾ ਵਿਚ ਨਹੀਂ। ਇਹੀ ਕਾਰਨ ਸੀ ਕਿ ਦਾਰਸ਼ਨਿਕ ਪ੍ਰਤੀਤ ਕਰਦੇ ਰਹੇ ਕਿ ਧਰਤੀ ਉਤਲੀਆਂ ਵਸਤਾਂ ਦੇ ਸਿਧਾਂਤ ਅਤੇ ਨਿਯਮ ਬ੍ਰਹਿਮੰਡੀ ਵਸਤਾਂ ਉੱਤੇ ਲਾਗੂ ਨਹੀਂ ਹੁੰਦੇ। ਇਸ ਪੱਖੋਂ ਕਾਫ਼ੀ ਹੱਦ ਤਕ ਉਹ ਠੀਕ ਸਨ।

ਆਈਨਸਟਾਈਨ ਨੇ ਨਿਊਟਨ ਦੇ ਗਤੀ-ਨਿਯਮਾਂ (laws of motion) ਵਿਚ ਰਹਿ

ਗਈ ਉਕਾਈ ਲੱਭ ਲਈ। ਪੁਲਾੜ ਵਿਚ ਤਾਂ ਸਿੱਧੀ ਸਰਲ ਰੇਖਾ ਵਿਚ ਗਤੀ ਹੈ ਹੀ ਨਹੀਂ। ਪਰ ਫ਼ਰਜ਼ ਕਰੋ ਕਿ ਇਕ ਸਿੱਧੀ ਤਾਰ ਵਿਚ ਮਣਕਾ ਪਰੋਤਾ ਹੋਇਆ ਹੈ। ਜੇ ਉਸ ਮਣਕੇ ਦੇ ਰਾਹ ਵਿਚ ਕੋਈ ਰੋਕ (resistance) ਨਾ ਹੋਵੇ ਤਾਂ ਕੀ ਉਹ ਇਕਸਾਰ ਸਰਲ ਰੇਖਾ ਵਿਚ ਗਤੀ ਕਰ ਸਕੇਗਾ ? ਖ਼ਾਸ ਕਰਕੇ ਉਸ ਅਵਸਥਾ ਵਿਚ ਜਦੋਂ ਤਾਰ ਸੱਪ ਵਾਂਗ ਵੱਲ ਖਾ ਰਹੀ ਹੋਵੇ ਤੇ ਇਕ ਦਾਇਰੇ ਵਿਚ ਘੁੰਮਣ-ਘੇਰੀ ਵੀ ਖਾਂਦੀ ਹੋਵੇ ਅਤੇ ਕੰਬ ਵੀ ਰਹੀ ਹੋਵੇ, ਫਿਰ ਜਿਸ ਘੜੀ ਰਾਹੀਂ ਅਸੀਂ ਮਣਕੇ ਦੀ ਇਕਸਾਰ ਗਤੀ ਮਾਪ ਰਹੇ ਹੋਈਏ ਉਹ ਘੜੀ ਵੀ ਭਰੋਸੇਯੋਗ ਨਾ ਹੋਵੇ ? ਅਜਿਹੀ ਹਾਲਤ ਵਿਚ ਨਿਊਟਨ ਦੇ ਗਤੀ ਨਿਯਮਾਂ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ। ਆਈਨਸਟਾਈਨ ਦਾ ਵਿਸ਼ਵ, ਨਿਊਟਨ ਦੇ ਵਿਸ਼ਵ ਵਰਗਾ ਸਿੱਧਾ-ਸਾਦਾ ਨਹੀਂ।

ਕੈਪਲਰ ਅਤੇ ਦੇਕਾਰਤ ਵਰਗੇ ਚਿੰਤਕ ਰੌਸ਼ਨੀ ਦੀ ਗਤੀ ਨੂੰ ਅਨੰਤ ਮੰਨਦੇ ਰਹੇ ਹਨ। ਗੈਲੀਲੀਓ ਨੇ ਪ੍ਰਕਾਸ਼ਗਤੀ ਨੂੰ ਮਾਪਣ ਲਈ ਕਈ ਪ੍ਰਯੋਗ ਕੀਤੇ ਪਰ ਸਫ਼ਲ ਨਾ ਹੋ ਸਕਿਆ ਤੇ ਕੋਈ ਨਤੀਜਾ ਹੱਥ ਨਾ ਲੱਗਾ। ਰਾਇਮਰ (Roemer) ਨੇ 1676 ਈ. ਵਿਚ ਜੁਪੀਟਰ ਦੇ ਸਭ ਤੋਂ ਨੇੜਲੇ ਚੰਨ ਉੱਤੇ ਗ੍ਰਹਿਣ ਲਗਣ ਦੇ ਸਿਲਸਿਲੇ ਨੂੰ ਦੇਖ ਪਰਖ ਕੇ ਜਿਹੜੇ ਅੰਕੜੇ ਤਿਆਰ ਕੀਤੇ, ਉਹਨਾਂ ਅਨੁਸਾਰ ਪ੍ਰਕਾਸ਼ ਦੀ ਗਤੀ 1,30,000 ਮੀਲ ਪ੍ਰਤੀ ਸਕਿੰਟ ਮਿਣੀ ਗਈ। 1728 ਈ. ਵਿਚ ਬਰੈਡਲੇ ਨੇ ਪ੍ਰਕਾਸ਼ ਦੀ ਗਤੀ 1,86,300 ਮੀਲ ਪ੍ਰਤੀ ਸਕਿੰਟ ਲੱਭੀ।

ਪਾਇੰਕੇਅਰ (Poincare: 1854-1912 ਈ.) ਅਤੇ ਲਾਰੰਜ਼ (Lorentz; 1853-1928 ਈ) ਆਈਨਸਟਾਈਨ ਤੋਂ ਪਹਿਲੋਂ ਸਾਪੇਖਤਾ ਸਿਧਾਂਤ ਸੰਬੰਧੀ ਕਾਫ਼ੀ ਸਾਰਾ ਕੰਮ ਕਰ ਚੁੱਕੇ ਸਨ। ਉਹਨਾਂ ਦੀਆਂ ਲੱਭਤਾਂ ਆਈਨਸਟਾਈਨ ਦਾ ਮਾਰਗ-ਦਰਸ਼ਨ ਕਰਨ ਲਈ ਅਤਿ ਸਹਾਈ ਹੋਈਆਂ। ਯੂਰਪ ਵਿਚ ਇਹ ਚਰਚਾ ਵੀ ਜ਼ੋਰਾਂ ਤੇ ਚਲਦੀ ਰਹੀ ਕਿ ਸਾਪੇਖਤਾ ਸਿਧਾਂਤ ਦਾ ਸਾਰਾ ਸਿਹਰਾ ਪਾਇੰਕੇਅਰ ਅਤੇ ਲਾਰੰਜ਼ ਨੂੰ ਜਾਂਦਾ ਹੈ। ਪਰ ਆਈਨਸਟਾਈਨ ਨੇ ਸਾਰੇ ਕੰਮ-ਕਾਜ ਨੂੰ ਗਣਿਤ ਰਾਹੀਂ ਸੂਤਰਬੱਧ ਕੀਤਾ ਹੈ ਅਤੇ 1905 ਈ. ਵਿਚ 'ਵਿਸ਼ੇਸ਼ ਸਾਪੇਖਤਾ ਸਿਧਾਂਤ' (Special Theory of Relativity) ਤੇ 1915 ਈ. ਵਿਚ 'ਵਿਆਪਕ ਸਾਪੇਖਤਾ ਸਿਧਾਂਤ' (General Theory of Relativity) ਦੀ ਸਿਰਜਣਾ ਕੀਤੀ। ਵਿਸ਼ੇਸ਼ ਸਾਪੇਖਤਾ ਸਿਧਾਂਤ ਘੱਟ ਪੁਲਾੜੀ ਦੂਰੀਆਂ ਉੱਤੇ ਲਾਗੂ ਹੁੰਦਾ ਹੈ ਤੇ ਵਿਆਪਕ ਸਾਪੇਖਤਾ ਸਿਧਾਂਤ ਅਨੰਤ ਬ੍ਰਹਿਮੰਡੀ ਦੂਰੀਆਂ ਨੂੰ ਸਮਝਣ ਵਿਚ ਸਹਾਈ ਹੁੰਦਾ ਹੈ। ਇਹਨਾਂ ਸਿਧਾਂਤਾਂ ਨਾਲ ਕਾਲ ਦੇ ਪੁਰਾਣੇ ਸੰਕਲਪ ਬਦਲ ਗਏ।

ਵਿਸ਼ਵ-ਉਤਪਤੀ ਕਦੋਂ ਹੋਈ ? ਇਹ ਪ੍ਰਸ਼ਨ ਕਿਉਂਕਿ ਸਿੱਧਾ ਕਾਲ ਨਾਲ ਸੰਬੰਧਿਤ ਹੈ, ਇਸ ਕਰਕੇ ਇਸ ਸਮੱਸਿਆ ਬਾਰੇ ਪੱਛਮੀ ਚਿੰਤਕਾਂ ਦੇ ਵਿਚਾਰ ਜਾਣਨੇ ਲਾਭਦਾਇਕ ਹੋਣਗੇ। ਵਿਗਿਆਨੀਆਂ ਨੇ ਉਤਪਤੀ ਦਾ ਮੁਢਲਾ ਅਰਥ ਭੌਤਿਕ ਜਗਤ ਦੀ ਰਚਨਾ ਤੋਂ ਲਿਆ ਹੈ ਅਤੇ ਇਹ ਵਿਚਾਰ ਸਾਹਮਣੇ ਆਏ ਹਨ ਕਿ ਪਹਿਲੋਂ ਵਿਸ਼ਾਲ ਬ੍ਰਹਿਮੰਡੀ ਪਿੰਡ ਭਾਵ ਗ੍ਰਹਿ, ਉਪ-ਗ੍ਰਹਿ, ਚੰਨ, ਤਾਰੇ ਆਦਿ ਹੋਂਦ ਵਿਚ ਆਏ। ਉਸ ਪਿੱਛੋਂ ਬਨਸਪਤੀ, ਉਪਰੰਤ ਜੀਵਾਂ ਦੀ ਉਤਪਤੀ ਹੋਈ। ਬ੍ਰਹਿਮੰਡ ਦੀ ਪਦਾਰਥਕ ਰਚਨਾ ਤੋਂ ਪਹਿਲੋਂ ਵੀ ਜੀਵਨ ਕਿਤੇ ਸੰਭਵ ਹੋਵੇ, ਵਿਗਿਆਨ ਇਸ ਤੋਂ ਸਪਸ਼ਟ ਇਨਕਾਰੀ ਹੈ। ਕੀ ਬ੍ਰਹਿਮੰਡ ਦੀ ਪਦਾਰਥ ਰਚਨਾ ਦੀ

ਮਿਤੀ ਬਾਰੇ ਕੋਈ ਅਨੁਮਾਨ ਲਗ ਸਕਦਾ ਹੈ ? ਵਿਗਿਆਨ ਇਸ ਦਾ ਉੱਤਰ ਹਾਂ-ਵਾਚਕ ਦਿੰਦੀ ਹੈ। ਇਸ ਪ੍ਰਸ਼ਨ ਦੇ ਉੱਤਰ ਸੰਬੰਧੀ ਡਾਪਲਰ (Doppler, 1803-1853 ਈ.) ਦੇ ਪ੍ਰਯੋਗ ਦੀ ਸਹਾਇਤਾ ਨਾਲ ਕੁਝ ਮਹੱਤਵਪੂਰਨ ਸਿੱਟੇ ਸਾਹਮਣੇ ਆਏ ਹਨ।

ਪਹਿਲੋਂ ਡਾਪਲਰ-ਪ੍ਰਭਾਵ (Doppler Effect) ਬਾਰੇ ਜਾਣਨਾ ਜ਼ਰੂਰੀ ਹੈ। ਜਦੋਂ ਕੋਈ ਗ੍ਰਹਿ ਗਤੀ ਵਿਚ ਹੋਵੇ ਤਾਂ ਕਿਵੇਂ ਪਤਾ ਲੱਗੇ ਕਿ ਉਹ ਦੂਰ ਹਟ ਰਿਹਾ ਹੈ ਜਾਂ ਕਿ ਨਜ਼ਦੀਕ ਆ ਰਿਹਾ ਹੈ। ਲੱਖਾਂ ਰੋਸ਼ਨੀ ਵਰ੍ਹੇ ਦੂਰ ਦੇ ਨਛੱਤਰਾਂ ਬਾਰੇ ਅਜਿਹੀ ਜਾਣਕਾਰੀ ਪ੍ਰਾਪਤ ਕਰਨੀ ਦੁਰਗਮ ਕਾਰਜ ਸੀ। ਡਾਪਲਰ ਨੇ ਦੇਖਿਆ ਕਿ ਸਾਡੇ ਵੱਲ ਤੇਜ਼ੀ ਨਾਲ ਆ ਰਹੀ ਵਸਤੂ ਦੀ ਆਵਾਜ਼ ਤਿੱਖੀ ਹੁੰਦੀ ਹੈ ਪਰ ਜਦੋਂ ਵਸਤੂ ਤੇਜ਼ੀ ਨਾਲ-ਦੂਰ ਹਟ ਰਹੀ ਹੋਵੇ ਤਾਂ ਆਵਾਜ਼ ਮੱਧਮ ਪੈ ਜਾਂਦੀ ਹੈ। ਆਉਂਦੀ ਰੇਲ-ਗੱਡੀ ਦੀ ਸੀਟੀ ਦੀ ਆਵਾਜ਼ ਤਿੱਖੀ ਹੁੰਦੀ ਹੈ ਪਰ ਜਦੋਂ ਗੱਡੀ ਤੇਜ਼ੀ ਨਾਲ ਦੂਰ ਹਟ ਰਹੀ ਹੋਵੇ ਤਾਂ ਆਵਾਜ਼ ਮੱਧਮ ਪੈ ਜਾਂਦੀ ਹੈ। ਆਉਂਦੀ ਰੇਲ-ਗੱਡੀ ਦੀ ਸੀਟੀ ਦੀ ਆਵਾਜ਼ ਸਾਡੇ ਪਾਸੋਂ ਲੰਘਣ ਸਾਰ ਬਦਲ ਜਾਂਦੀ ਹੈ। ਤੇਜ਼ ਲੜਾਕੂ ਹਵਾਈ ਜਹਾਜ਼ ਆਉਣ ਵੇਲੇ ਤਿੱਖਾ ਸ਼ੋਰ ਕਰਦੇ ਹਨ ਤੇ ਜਾਂਦੇ ਹੋਏ ਸੁਰ ਮੱਧਮ ਹੁੰਦੀ ਹੈ। ਕਾਰਨ ਇਹ ਕਿ ਸਾਡੇ ਵੱਲ ਆ ਰਹੀ ਵਸਤੂ ਦੀ ਆਵਾਜ਼ ਦੀ ਗਤੀ, 'ਵਸਤੂ ਦੀ ਗਤੀ+ਆਵਾਜ਼ ਦੀ ਗਤੀ' ਨਾਲ ਸਾਡੇ ਪਾਸ ਪੁੱਜਦੀ ਹੈ, ਪਰ ਜਾਣ ਵੇਲੇ ਆਵਾਜ਼ ਦੀ ਗਤੀ 'ਘੱਟ ਹੋ ਕੇ ਆਵਾਜ਼ ਦੀ ਗਤੀ — ਵਸਤੂ ਦੀ ਗਤੀ' ਰਹਿ ਜਾਂਦੀ ਹੈ। ਇਸੇ ਨੂੰ 'ਡਾਪਲਰ ਪ੍ਰਭਾਵ' ਕਿਹਾ ਗਿਆ ਹੈ। ਇਹੀ ਗੱਲ ਦੂਰ ਹਟ ਰਹੇ ਜਾਂ ਨੇੜੇ ਆ ਰਹੇ ਨਛੱਤਰਾਂ ਦੀ ਕਿਰਨ-ਪਰਛਾਈਂ (spectrum) ਵਿਚ ਵਾਪਰਦੀ ਹੈ। ਗ੍ਰਹਿ ਜਦੋਂ ਦੂਰ ਹਟ ਰਿਹਾ ਹੋਵੇ ਤਾਂ ਕਿਰਨ-ਪਰਛਾਈ ਉੱਤੇ ਲਾਲ ਲਕੀਰ (red shift) ਪ੍ਰਗਟ ਹੁੰਦੀ ਦਿੱਸ ਜਾਂਦੀ ਹੈ। ਪਰ ਜਦੋਂ ਗਹਿ ਨੇੜੇ ਆ ਰਿਹਾ ਹੋਵੇ ਤਾਂ ਜਾਮਣੀ ਲਕੀਰ (violet shift) ਪ੍ਰਗਟ ਹੁੰਦੀ ਹੈ। ਪ੍ਰਯੋਗਸ਼ਾਲਾ ਵਿਚ ਸਾਬਤ ਹੋ ਗਿਆ ਹੈ ਕਿ ਕਹਿਕਸ਼ਾਂ (galaxies) ਇਕ ਦੂਸਰੀ ਪਾਸੋਂ ਦੂਰ ਹਟ ਰਹੀਆਂ ਹਨ। ਇਸ ਸੰਭਾਵਨਾ ਉੱਤੇ ਵੀ ਵਿਚਾਰ ਕੀਤਾ ਗਿਆ ਕਿ ਹੋ ਸਕਦਾ ਹੈ ਕਹਿਕਸ਼ਾਂ ਦਾ ਦੂਰ ਹਟਣਾ ਭਰਮ ਹੋਵੇ। ਹੋ ਸਕਦਾ ਹੈ ਇਹ ਇਕ ਵੱਡੇ ਗੋਲੇ (hypersphere) ਵਿਚ ਆਪਣੇ ਨਿਸ਼ਚਿਤ ਪੰਧ ਉੱਤੇ ਘੁੰਮ ਰਹੀਆਂ ਹੋਣ ਤੇ ਪ੍ਰਤੀਤ ਹੁੰਦਾ ਹੋਵੇ ਕਿ ਪਰੇ ਜਾ ਰਹੀਆਂ ਹਨ। ਪਰ ਇਹ ਵੀ ਸਾਬਤ ਹੋ ਗਿਆ ਹੈ ਕਿ ਇਹ ਘੁੰਮ ਤਾਂ ਵਿਸ਼ਾਲ ਗੋਲ ਪੰਧ ਉੱਤੇ ਹੀ ਰਹੀਆਂ ਹਨ, ਪਰ ਇਸ ਗੋਲੇ ਦਾ ਵਿਆਸ ਵੱਧ ਰਿਹਾ ਹੈ। ਜੇ ਵਿਆਸ ਘੱਟ ਰਿਹਾ ਹੋਵੇ ਤਾਂ ਉਸ ਦਾ ਭਾਵ ਹੋਵੇਗਾ ਕਹਿਕਸ਼ਾਂ ਆਪਸ ਵਿਚ ਨੇੜੇ-ਤੇੜੇ ਆ ਰਹੀਆਂ ਹਨ। ਧਰਤੀ ਦੀ ਨਿਸਬਤ ਹੀ ਨਹੀਂ ਆਪਸ ਵਿਚ ਵੀ ਇਹਨਾਂ ਦੇ ਫ਼ਾਸਲੇ ਵੱਧ ਰਹੇ ਹਨ; ਇਸ ਕਰਕੇ ਪੱਕੀ ਗੱਲ ਹੈ ਕੇਂਦਰ ਤੋਂ ਇਹਨਾਂ ਦਾ ਫ਼ਾਸਲਾ ਲਗਾਤਾਰ ਵਧਣ ਕਰਕੇ ਇਹ ਦੂਰ-ਦੂਰ ਹਟ ਰਹੀਆਂ ਹਨ। ਇਹਨਾਂ ਦੇ ਦੂਰ ਹੱਟਣ ਦੀ ਗਤੀ ਤਿੰਨ ਸੌ ਮੀਲ ਪ੍ਰਤੀ ਸਕਿੰਟ ਹੈ। ਇਸ ਸਭ ਕੁਝ ਦਾ ਅਰਥ ਇਹ ਨਿਕਲਿਆ ਕਿ ਜੇ ਇਹ ਕੇਂਦਰ ਤੋਂ ਦੂਰ ਹਟ ਰਹੀਆਂ ਹਨ ਤਾਂ ਕਦੀ ਅਵੱਸ਼ ਇਹ ਸਭ ਇਕੋ ਕੇਂਦਰ ਉੱਤੇ ਸਥਿਤ ਸਨ। ਉਦੋਂ ਬੀਜ ਰੂਪ ਵਿਚ ਕਹਿਕਸ਼ਾਂ ਇਕ ਅਣੂੰ ਦੇ ਰੂਪ ਵਿਚ ਹੋਣਗੀਆਂ ਤੇ ਇਸ ਅਣੂੰ ਦੀ ਘਣਤਾ (density) ਅਨੰਤ ਹੋਵੇਗੀ। ਅਚਾਨਕ ਇਸ ਅਣੂੰ ਵਿਚ ਵਿਸਫ਼ੋਟ ਹੋਇਆ ਤੇ ਕਹਿਕਸ਼ਾਂ ਚੁਫ਼ੇਰੇ ਖਿਲਰ ਗਈਆਂ। ਕੇਂਦਰ ਤੋਂ ਕਹਿਕਸ਼ਾਂ

ਦੀ ਦੂਰੀ ਨਾਪ ਲਈ ਗਈ ਹੈ ਤੇ ਦੂਰ ਹਟਣ ਦੀ ਗਤੀ ਤੋਂ ਇਹ ਅਨੁਮਾਨ ਲਗ ਗਿਆ ਹੈ ਕਿ ਇਹ ਵਿਸਫੋਟ ਕਦੋਂ ਹੋਇਆ ਸੀ। ਜਿਸ ਆਕਾਸ਼-ਗੰਗਾ ਦਾ ਭਾਗ ਸਾਡਾ ਸੂਰਜ ਹੈ ਇਸ ਦਾ ਵਿਆਸ ਇਕ ਲੱਖ ਰੋਸ਼ਨੀ-ਸਾਲ ਹੈ। ਇਸ ਆਕਾਸ਼-ਗੰਗਾ ਵਿਚ ਸੂਰਜ ਇਕ ਚੱਕਰ ਪੰਜੀ ਕਰੋੜ ਸਾਲ ਵਿਚ ਪੂਰਾ ਕਰਦਾ ਹੈ।

ਅਣੂੰ ਦੇ ਅਚਾਨਕ ਵਿਸਫੋਟ ਹੋਣ ਦੇ ਪਲ ਨਾਲ ਕਾਲ ਦਾ ਅਤੇ ਵਿਸ਼ਵ ਦਾ ਆਰੰਭ ਹੋਇਆ। ਇਸ ਵਿਚਾਰ ਨੇ ਤੀਖਣ ਚਰਚਾ ਪੈਦਾ ਕੀਤੀ। ਇਸ ਸੰਬੰਧੀ ਵ੍ਹਿਟਰੋ ਦਾ ਕਥਨ ਹੈ, "ਬਹੁਤ ਸਾਰੇ ਲੋਕ ਭੌਤਿਕ ਕਾਲ ਦੇ ਪਹਿਲੇ ਛਿਣ ਦੇ ਵਿਚਾਰ ਤੋਂ ਚਕਰਾ ਜਾਂਦੇ ਹਨ, ਕਿਉਂਕਿ ਇਸ ਵਿਚ ਵਿਸ਼ਵ ਦੇ ਸੀਮਤ ਭੂਤ ਦੀ ਸੰਕਲਪਨਾ ਨਿਹਿਤ ਹੈ। ਇਹ ਵਿਚਾਰ ਭਾਵੇਂ ਕਿੰਨਾ ਵੀ ਉਲਝਣ ਭਰਿਆ ਕਿਉਂ ਨਾ ਜਾਪੇ, ਅਰਥਹੀਣ ਨਹੀਂ ਹੈ। ਉਦਾਹਰਣ ਲਈ, ਅਸੀਂ ਕਾਲ ਦੇ ਇਕ ਅਜਿਹੇ ਪ੍ਰਥਮ ਛਿਣ ਦੀ ਕਲਪਨਾ ਕਰ ਸਕਦੇ ਹਾਂ ਜਿਸ ਦੇ ਅੰਤਰਗਤ ਸੰਪੂਰਨ ਇਕਸਾਰ ਅਤੇ ਸਮਤੋਲ ਸਥਿਰ ਕਣਾਂ ਵਾਲੇ ਅਹਿਲ ਵਿਸ਼ਵ ਵਿਚੋਂ ਇਕ ਕਣ ਆਪਣੇ ਆਪ ਨਸ਼ਟ ਹੋ ਜਾਵੇ। ਅਜਿਹਾ ਪ੍ਰਥਮ ਛਿਣ ਜ਼ਰੂਰੀ ਨਹੀਂ ਕਿ ਵਿਸ਼ਵ-ਉਤਪਤੀ ਦਾ ਪਹਿਲਾ ਛਿਣ ਹੋਵੇ। ਇਸ ਨੂੰ ਕਾਲ ਦਾ ਆਰੰਭ ਇਸ ਲਈ ਕਿਹਾ ਜਾਵੇਗਾ ਕਿਉਂਕਿ ਵਿਸ਼ਵ ਵਿਚ ਵਾਪਰਨ ਵਾਲੀ ਇਹ ਪਹਿਲੀ ਘਟਨਾ ਸੀ।"[138] 38

ਵਿਸ਼ਵ ਦਾ ਆਰੰਭ ਕਾਲ ਦਾ ਆਰੰਭ ਹੈ ਜਾਂ ਕਾਲ ਦੇ ਆਰੰਭ ਨਾਲ ਵਿਸ਼ਵ-ਉਤਪਤੀ ਹੋਈ, ਇਕੋ ਗੱਲ ਹੈ। ਪਰ 'ਉਤਪਤੀ ਦਾ ਪ੍ਰਥਮ ਛਿਣ' ਸੰਕਲਪਨਾ ਦਾ ਕੀ ਅਰਥ ਹੋਇਆ ? ਇਸ ਛਿਣ ਤੋਂ ਪਹਿਲਾਂ ਵੀ ਜ਼ਰੂਰ ਕੁਝ ਨਾ ਕੁਝ ਹੋਵੇਗਾ, ਕੀ ਹੋਵੇਗਾ, ਕਿਹੋ ਜਿਹਾ ਹੋਵੇਗਾ, ਇਸ ਗੱਲ ਦਾ ਸੰਬੰਧ ਕਿਉਂਕਿ ਲੌਕਿਕ ਭੌਤਿਕ ਜਗਤ ਨਾਲ ਨਹੀਂ, ਇਸ ਕਰਕੇ ਇਹ ਸਮੱਸਿਆ ਵਿਗਿਆਨ ਦੇ ਖੇਤਰ ਵਿਚ ਨਹੀਂ ਆਉਂਦੀ। ਉਤਪਤੀ ਤੋਂ ਪੂਰਬਲਾ ਅਜਿਹਾ ਛਿਣ, ਜਿਸ ਵਿਚ ਕੁਝ ਵੀ ਨਾ ਵਾਪਰ ਰਿਹਾ ਹੋਵੇ, ਮਨੁੱਖੀ ਬੁੱਧੀ ਦੀ ਪਕੜ ਵਿਚ ਨਹੀਂ ਆਉਂਦਾ। ਪਹਿਲਾ ਕਣ ਟੁੱਟਣ ਨਾਲ ਕਹਿਕਸ਼ਾਂ ਖਿਲਰ ਗਈਆਂ, ਪਰ ਪਹਿਲਾ ਕਣ ਟੁੱਟਣ ਲਈ ਵੀ ਕੋਈ ਪ੍ਰਕ੍ਰਿਆ ਚਾਹੀਦੀ ਹੈ। ਅੰਬ ਪੱਕ ਕੇ ਰੁੱਖ ਦੀ ਟਹਿਣੀ ਨਾਲੋਂ ਟੁੱਟਿਆ ਤੇ ਡਿੱਗ ਪਿਆ। ਅੰਬ ਦੇ ਪੱਕ ਕੇ ਟੁੱਟਣ ਤਕ ਦੇ ਇਕ ਛਿਣ ਪਿੱਛੇ ਕਈਆਂ ਸਾਲਾਂ ਦੇ ਰੁੱਖ ਦਾ ਇਤਿਹਾਸ ਹੈ — ਬੀਜ ਪੁੰਗਰਿਆ, ਪੌਦਾ ਵੱਡਾ ਹੋਇਆ, ਫੁੱਲ ਲੱਗੇ, ਫਲ ਆਏ ਤੇ ਪੱਕੇ। ਉਤਪਤੀ ਲਈ ਕਣ ਦੇ ਵਿਸਫੋਟ ਪਿੱਛੇ ਕੀ ਕੁਝ ਹੈ ? ਕਿਹੜੀ ਪ੍ਰਕ੍ਰਿਆ ਹੈ ?

ਬਰੀਅਨ ਐਲਿਸ ਨੇ 'ਵਿਸ਼ਵ ਦਾ ਆਰੰਭ' ਸੰਕਲਪਨਾ ਨੂੰ ਆਮ ਸ਼ਬਦ 'ਸ਼ੁਰੂਆਤ' ਵਾਲੇ ਅਰਥਾਂ ਤੋਂ ਵਖਰਿਆਉਣਾ ਚਾਹਿਆ ਹੈ। ਕਿਸੇ ਚੀਜ਼ ਦੇ ਹੋਂਦ ਵਿਚ ਆਉਣ ਤੋਂ ਪੂਰਬਲੀ ਹੋਂਦ ਦਾ ਵਿਚਾਰ ਸੁਭਾਵਕ ਹੀ ਆ ਜਾਂਦਾ ਹੈ। ਜੰਗ, ਇਨਕਲਾਬ ਜਾਂ ਵਾਪਸੀ ਯਾਤਰਾ ਦੇ ਆਰੰਭ ਦਾ ਅਰਥ ਹੈ ਅਮਨ ਭੰਗ ਦੀ ਅਵਸਥਾ, ਸਰਕਾਰ ਦਾ ਤਖ਼ਤਾ ਉਲਟਣਾ ਤੇ ਇਕਹਿਰੀ ਯਾਤਰਾ ਖ਼ਤਮ ਕਰ ਲੈਣੀ। ਪਰ ਇਹੀ ਗੱਲ ਸਾਰੀਆਂ ਘਟਨਾਵਾਂ ਤੇ ਲਾਗੂ ਨਹੀਂ ਹੁੰਦੀ। ਕੁਝ ਕੁ ਘਟਨਾਵਾਂ ਦੀ ਸ਼ੁਰੂਆਤ ਦੇ ਵੱਖਰੇ ਢੰਗ ਹਨ ਤੇ ਉਹਨਾਂ ਦੀ ਸ਼ੁਰੂਆਤ ਪਿਛਲੇਰੀਆਂ ਅਵਸਥਾਵਾਂ ਤੋਂ ਵੱਖਰੀ ਵੀ ਹੁੰਦੀ ਹੈ ਤੇ ਸੁਤੰਤਰ ਵੀ। ਕੀੜਾ ਲੱਗ ਕੇ ਦੰਦ ਦਾ ਖ਼ਰਾਬ ਹੋਣਾ ਤੇ ਟੁੱਟਣਾ ਜਾਂ ਸੈੱਲ ਦੀ ਵੰਡ (cell division) ਕੁਝ ਕੁ ਅਜਿਹੀਆਂ ਉਦਾਹਰਣਾਂ

ਹਨ ਜਿਹਨਾਂ ਦਾ ਪਿਛਲਾ ਅਤੇ ਅਗਲਾ ਪੜਾਅ ਵੱਖ-ਵੱਖ ਹਨ।[39] ਐਲਿਸ ਦੀਆਂ ਦਿੱਤੀਆਂ ਉਕਤ ਉਦਾਹਰਣਾਂ ਤਸੱਲੀਬਖਸ਼ ਨਹੀਂ ਹਨ ਕਿਉਂਕਿ ਇਹਨਾਂ ਦਾ ਕਾਲ-ਅਤੀਤ ਅਚਿੰਤਨੀਯ ਅਵਸਥਾ ਨਾਲ ਕੋਈ ਸੰਬੰਧ ਨਹੀਂ। ਇਸੇ ਕਰਕੇ ਕਾਂਟ ਆਖਦਾ ਹੈ ਕਿ ਵਿਸ਼ਵ ਵਿਚ ਅਨੇਕ ਵਸਤਾਂ ਦਾ ਜਨਮ ਹੁੰਦਾ ਹੈ ਪਰ ਵਿਸ਼ਵ ਦਾ ਕੋਈ ਆਰੰਭ ਨਹੀਂ। ਜਿੱਥੋਂ ਤਕ ਭੂਤ ਕਾਲ ਦਾ ਸੰਬੰਧ ਹੈ ਵਿਸ਼ਵ ਉਸ ਤੋਂ ਮੁਕਤ ਹੈ ਅਤੇ ਅਨੰਤ ਹੈ।[40] ਇਥੇ ਕਾਂਟ ਕਾਲ ਦੀ ਨਿਰਪੇਖ ਸੰਕਲਪਨਾ ਨੂੰ ਸਵੀਕਾਰ ਕਰ ਰਿਹਾ ਹੈ। ਜਿਸ ਅਨੁਸਾਰ ਕਾਲ ਪਲਾਂ ਦਾ ਇਕਹਿਰਾ ਪ੍ਰਵਾਹ ਹੈ, ਜਿਸ ਵਿਚ ਘਟਨਾਵਾਂ ਤਰਦੀਆਂ ਜਾ ਰਹੀਆਂ ਹਨ। ਇਹ ਵਾਸਤਵ ਵਿਚ ਨਿਊਟਨ ਦਾ ਕਲਾਸੀਕਲ ਸਿਧਾਂਤ ਹੈ। ਕਾਂਟ ਦਾ ਸੱਖਣਾ-ਕਾਲ ਕੋਈ ਅਜਿਹਾ ਬਰਤਨ ਪ੍ਰਤੀਤ ਹੁੰਦਾ ਹੈ ਜਿਸ ਵਿਚ ਵਸਤਾਂ, ਘਟਨਾਵਾਂ, ਪਲਾਂ-ਛਿਣਾਂ ਦੀਆਂ ਅਵਧੀਆਂ ਰੂਪ ਵਟਾਉਂਦੀਆਂ ਲੱਭੀਆਂ ਜਾ ਸਕਦੀਆਂ ਹਨ, ਤਬਦੀਲੀਆਂ, ਗਤੀਆਂ ਸਪਸ਼ਟ ਨਜ਼ਰ ਆਉਂਦੀਆਂ ਦਿੱਸਦੀਆਂ ਹਨ। ਕਾਂਟ ਦਾ ਸੱਖਣਾ-ਕਾਲ ਵਿਸ਼ਵ ਦੀ ਪਰਾ-ਪੂਰਬਲੀ ਅਵਸਥਾ ਹੈ ਤੇ ਵਿਸ਼ਵ ਉਤਪਤੀ ਨਾਲ ਘਟਨਾ ਸਮੂਹ ਦਾ ਸਿਲਸਿਲਾ ਤੁਰ ਪਿਆ। ਇੱਥੇ ਮੁਸ਼ਕਿਲ ਇਹ ਪੇਸ਼ ਆਉਂਦੀ ਹੈ ਕਿ ਨਿਊਟਨ ਦਾ ਨਿਰਪੇਖ ਕਾਲ ਅਨੰਤ ਪਲਾਂ ਦੀ ਲੜੀ ਹੈ ਤੇ ਇਸ ਵਿਚ ਸਾਰੇ ਪਲ ਬਰਾਬਰ ਹਨ, ਇਕੋ ਜਿਹੇ ਹਨ, ਪਰ ਕਾਂਟ ਦਾ ਉਤਪਤੀ ਤੋਂ ਪਹਿਲਾ ਛਿਣ ਉਤਪਤੀ ਤੋਂ ਬਾਦ ਦੇ ਛਿਣ ਨਾਲੋਂ ਵੱਖਰਾ ਹੈ। ਨਿਊਟਨ ਅਨੁਸਾਰ ਪਲਾਂ ਦੀ ਪ੍ਰਕ੍ਰਿਤੀ ਵਿਚ ਕੋਈ ਫ਼ਰਕ ਨਹੀਂ। ਫ਼ਰਕ ਕੇਵਲ ਇਹ ਹੈ ਕਿ ਕੁਝ ਪਲ ਅੱਗੇ ਹਨ, ਕੁਝ ਪਿੱਛੇ। ਉਤਪਤੀ ਦਾ ਪਲ ਬਾਕੀਆਂ ਨਾਲੋਂ ਕਿਉਂ ਅਜੀਬੋ-ਗਰੀਬ ਸੀ, ਇਸ ਦਾ ਉੱਤਰ ਮਿਲਣਾ ਮੁਸ਼ਕਿਲ ਹੈ। ਜੇ ਇਹ ਵੀ ਮੰਨ ਲਈਏ ਕਿ ਉਤਪਤੀ ਦੈਵੀ ਸ਼ਕਤੀ ਦੁਆਰਾ ਹੋਈ ਤਾਂ ਵੀ ਇਸ ਸਵਾਲ ਦਾ ਜਵਾਬ ਨਹੀਂ ਲੱਭਦਾ ਕਿ ਉਤਪਤੀ ਵੇਲੇ ਦੇ ਉਸੇ ਪਲ ਨੂੰ ਵਿਸ਼ੇਸ਼ ਤੌਰ ਤੇ ਕਿਉਂ ਚੁਣਿਆ ਗਿਆ, ਪਹਿਲੋਂ ਜਾਂ ਪਿੱਛੋਂ ਦੇ ਕਿਸੇ ਪਲ ਨੂੰ ਕਿਉਂ ਨਹੀਂ ?

ਬਰੌਡ, ਕਾਂਟ ਦੇ ਸੱਖਣੇ-ਕਾਲ ਸਿਧਾਂਤ ਨਾਲ ਸੰਮਤੀ ਨਹੀਂ ਰਖਦਾ ਕਿਉਂਕਿ ਕਾਂਟ ਦੇ ਕਥਨ ਦਾ ਭਾਵ ਹੈ ਕਿ ਰਚਨਾ ਤੋਂ ਪਹਿਲਾਂ ਘਟਨਾਵਾਂ ਤਾਂ ਹੈ ਸਨ, ਪਰ ਰਚਨਾ ਦੀ ਘਟਨਾ ਦਰਅਸਲ ਪਹਿਲੀ ਘਟਨਾ ਸੀ। ਰਚਨਾ ਦੇ ਅਸਲ ਪਲ ਤੋਂ ਪਿੱਛੋਂ ਜਾਂ ਪਹਿਲਾਂ ਰਚਨਾ ਨਾ ਹੋਣ ਦਾ ਅਰਥ ਹੈ ਕਿ ਰਚਨ ਘੜੀ ਤੋਂ ਪੂਰਬਲੀ ਕਾਲ-ਅਵਧੀ ਦੀ ਲੜੀ ਕਿਉਂ ਟੁੱਟ ਗਈ ?[41]

ਵਿਸ਼ਵ ਅਤੇ ਕਾਲ ਸਦਾ ਤੋਂ ਇਵੇਂ ਕਾਇਮ ਹਨ, ਨਾ ਇਹਨਾਂ ਦਾ ਆਦਿ ਹੈ ਨਾ ਅੰਤ, ਇਹ ਵਿਚਾਰ ਮਨੁੱਖ ਨੂੰ ਸੰਤੁਸ਼ਟਤਾ ਦਿੰਦਾ ਹੈ। ਜਦੋਂ ਅਸੀਂ ਸੋਚਦੇ ਹਾਂ ਅਣਹੋਂਦ ਵਿਚੋਂ ਹੋਂਦ ਆਈ ਤਾਂ ਸੁਤੇ ਸਿੱਧ ਹੀ ਮਨ ਵਿਚ ਇਹ ਗੱਲ ਆ ਜਾਂਦੀ ਹੈ ਕਿ ਫਿਰ ਤਾਂ ਭਵਿੱਖ ਵਿਚ ਵੀ ਕਦੀ ਅਣਹੋਂਦ ਹੋ ਸਕਦੀ ਹੈ, ਤੇ ਇਹ ਗੱਲ ਸਵੀਕਾਰ ਕਰਨ ਨੂੰ ਮਨ ਨਹੀਂ ਕਰਦਾ। ਜਿਹੜਾ ਸਿਧਾਂਤ ਸਰਬਨਾਸ਼ ਦਾ ਅਹਿਸਾਸ ਪੈਦਾ ਕਰੇ, ਸਾਡੀ ਚੇਤਨਾ ਉਸ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ ਹੁੰਦੀ। ਪਾਲ ਟਿਲਿਕ[42] ਇਸ ਨੂੰ 'ਹੋਂਦਹੀਣਤਾ ਦਾ ਸਦਮਾ' (shock of non-being) ਆਖਦਾ ਹੈ। ਨਿਨੀਅਨ ਸਮਾਰਟ ਅਨੁਸਾਰ ਅਣਹੋਂਦ ਵਿਚੋਂ ਹੋਂਦ ਪ੍ਰਗਟ ਹੋਣ ਦੀ ਗੱਲ ਸਿੱਧ ਕਰਨੀ ਸੰਭਵ ਨਹੀਂ, ਪਰ ਜੋ ਤੱਥ ਸਿੱਧ ਨਾ ਹੋ ਸਕੇ ਜ਼ਰੂਰੀ ਨਹੀਂ

ਕਿ ਉਸ ਦੀ ਹੋਂਦ ਹੀ ਨਾ ਹੋਵੇ। ਭੌਤਿਕ ਸ਼ਾਸਤਰ ਅਤੇ ਗਣਿਤ ਵਿਚ ਕਈ ਅਜਿਹੇ ਸੂਤਰ ਅਤੇ ਵਿਆਖਿਆਵਾਂ ਹਨ ਜਿਹੜੀਆਂ ਸਹੀ ਹੋਣ ਦੇ ਬਾਵਜੂਦ ਪਰਤੱਖਣਾ ਵਿਚ ਨਹੀਂ ਆਉਂਦੀਆਂ।[43]

ਕਿਸੇ ਸਮੇਂ ਅਣਹੋਂਦ ਤੋਂ ਸਿਵਾਇ ਹੋਰ ਕੁਝ ਨਹੀਂ ਸੀ, ਕੀ ਇਸ ਕਥਨ ਦੀ ਕੋਈ ਤਾਰਕਿਕ ਸੰਭਾਵਨਾ (logical possibillity) ਹੈ ? ਹਿਊਮ ਨੇ ਇਸ ਪ੍ਰਸ਼ਨ ਉੱਤੇ ਵਿਚਾਰ ਕਰਦਿਆਂ ਦੱਸਿਆ ਹੈ ਕਿ ਜੋ ਕੁਝ ਸਾਡੀਆਂ ਸੰਵੇਦਨਾਵਾਂ ਦੀ ਪਕੜ ਵਿਚ ਆਉਂਦਾ ਹੈ, ਜ਼ਰੂਰੀ ਨਹੀਂ ਉਹ ਹੋਂਦ ਵੀ ਰਖਦਾ ਹੋਵੇ। ਗਿਆਨ-ਇੰਦਰੀਆਂ ਦੀ ਪ੍ਰਮਾਣਿਕਤਾ ਉੱਤੇ ਕਿੰਤੂ ਹੋ ਸਕਦਾ ਹੈ। ਪ੍ਰਤੱਖ ਸੰਸਾਰ ਦੀ ਵਾਸਤਵਿਕਤਾ ਸੰਦਿਗਧ ਹੈ ਤਾਂ ਅਣਹੋਂਦ ਦੀ ਹੋਂਦ ਕਿਵੇਂ ਸੰਭਵ ਨਹੀਂ ?[44]

ਟਾਮਸ ਐਕੁਆਈਨਸ, ਹਿਊਮ ਦੇ ਮਤ ਨਾਲ ਸੰਮਤੀ ਰਖਦਾ ਹੋਇਆ ਆਖਦਾ ਹੈ ਕਿ ਅਣਹੋਂਦ ਵਿਚੋਂ ਉਤਪਤੀ ਹੋਣ ਦਾ ਅਰਥ ਹੋਂਦ ਤੋਂ ਇਨਕਾਰ ਕਰਨਾ ਹੈ।[45] 'ਅਣਹੋਂਦ' ਸ਼ਬਦ ਦਾ ਅਰਥ ਵਰਣਨ ਅਤੀਤ ਅਵਸਥਾ ਵਜੋਂ ਲੈਣਾ ਚਾਹੀਦਾ ਹੈ ਕਿਉਂਕਿ 'ਅਣਹੋਂਦ' ਸ਼ਬਦ ਹੋਂਦ ਦੇ ਅਪ੍ਰਤੱਖ ਰਹੱਸ ਦਾ ਪ੍ਰਤੀਕ ਹੈ।

ਕਾਲ ਦਾ ਸਾਡੇ ਨਿੱਤਾਪ੍ਰਤੀ ਜੀਵਨ ਨਾਲ ਕਿਸ ਪ੍ਰਕਾਰ ਦਾ ਅਟੁੱਟ ਸੰਬੰਧ ਹੈ, ਇਸ ਦੀ ਇਕ ਰੌਚਕ ਉਦਾਹਰਣ ਯੂਜੀਨ ਲੈਂਪਰਟ ਦਿੰਦਾ ਹੈ। ਰੂਸੀ ਦਾਰਸ਼ਨਿਕ ਨਿਕੋਲਸ ਬਰਦਯੇਵ (Nicolas Bordyaev) ਨੇ ਕਾਲ ਦੀ ਮਹੱਤਵਹੀਣਤਾ ਉੱਤੇ ਸ਼ਕਤੀਸ਼ਾਲੀ ਭਾਸ਼ਣ ਦਿੱਤਾ, ਜਿਸ ਵਿਚ ਸਿੱਧ ਕੀਤਾ ਗਿਆ ਸੀ ਕਿ ਕਾਲ ਦੀ ਕੋਈ ਹੋਂਦ ਨਹੀਂ — ਇਹ ਅਣਯਥਾਰਥਕ ਹੈ ਤੇ ਮਨੁੱਖ ਨੂੰ ਭੂਤ, ਭਵਿੱਖ ਬਾਰੇ ਸੋਚ-ਸੋਚ ਕੇ ਆਪਣਾ ਜੀਵਨ ਨਸ਼ਟ ਨਹੀਂ ਕਰ ਲੈਣਾ ਚਾਹੀਦਾ। ਤਾਕਤਵਰ ਸ਼ਖ਼ਸੀਅਤ ਅਤੇ ਰੌਸ਼ਨ-ਬੁੱਧੀ ਸਾਹਮਣੇ ਕਾਲ ਨਿਰਬਲ ਹੋ ਜਾਂਦਾ ਹੈ। ਭਾਸ਼ਣ ਦੇ ਅਖ਼ੀਰ ਵਿਚ ਜਦ ਬਰਦਯੇਵ ਨੂੰ ਅਚਾਨਕ ਯਾਦ ਆਇਆ ਕਿ ਉਹ ਦਵਾਈ ਖਾਣ ਤੋਂ ਲੇਟ ਹੋ ਗਿਆ ਹੈ ਤਾਂ ਘਬਰਾ ਕੇ ਇਕਦਮ ਉਸ ਨੇ ਭਾਸ਼ਣ ਬੰਦ ਕਰ ਦਿੱਤਾ।[46]

ਬਰਗਸਾਂ ਪੁਲਾੜੀ-ਵਿਸਤਾਰ ਨਾਲੋਂ ਪਦਾਰਥ ਦੇ ਲੌਕਿਕ ਵਿਸਤਾਰ ਨੂੰ ਘੱਟ ਮਹੱਤਵਪੂਰਨ ਸਮਝਦਾ ਹੈ। ਪਦਾਰਥਕ ਟੋਟਾ ਇਕ ਵਿਸ਼ੇਸ਼ ਅਵਧੀ ਦੌਰਾਨ ਆਪਣੀ ਹੋਂਦ ਨਹੀਂ ਗੁਆਉਂਦਾ ਤੇ ਉਸ ਅਵਧੀ ਦੇ ਹਰ ਪਲ, ਪਲ ਦੇ ਹਰ ਨਿੱਕੇ ਅੰਸ਼ ਵਿਚ ਥਿਰ ਰਹਿੰਦਾ ਹੈ। ਕਾਲ-ਵੰਡ ਪਦਾਰਥ ਦੇ ਟੁਕੜੇ ਨੂੰ ਖੰਡਿਤ ਨਹੀਂ ਕਰ ਸਕਦੀ। ਪਰ ਜਿਸ ਸਥਾਨ ਉੱਤੇ ਪਦਾਰਥ ਪਿਆ ਹੈ ਜੇ ਉਸ ਪੁਲਾੜੀ ਹਿੱਸੇ ਨੂੰ ਖੰਡਿਤ ਕਰ ਦੇਈਏ ਤਾਂ ਪਦਾਰਥ ਨਾਲ ਹੀ ਖੰਡਿਤ ਹੋ ਜਾਵੇਗਾ। ਵ੍ਹਾਈਟਹੈੱਡ ਇੱਥੋਂ ਇਹ ਨਤੀਜਾ ਕੱਢਦਾ ਹੈ ਕਿ ਪਦਾਰਥ ਕਾਲ ਵੰਡ ਪ੍ਰਤੀ ਉਦਾਸੀਨ ਹੈ ਤੇ ਕਾਲ ਪ੍ਰਵਾਹ ਪਦਾਰਥ ਉੱਤੇ ਵਾਪਰਿਆ, ਇਕ ਹਾਦਸਾ ਹੈ, ਪਦਾਰਥ ਦਾ ਤੱਤ ਨਹੀਂ।[47] ਬਰਗਸਾਂ ਅਤੇ ਵ੍ਹਾਈਟਹੈੱਡ ਦੀਆਂ ਉਪਰੋਕਤ ਰਾਵਾਂ ਕਾਲ ਨੂੰ ਪੁਲਾੜ ਦੇ ਅਧੀਨ ਸਿੱਧ ਕਰਦੀਆਂ ਹਨ। ਪਰੰਤੂ ਇਹਨਾਂ ਵਿਚਾਰਾਂ ਦੇ ਉਲਟ ਇਹ ਵੀ ਤਾਂ ਸਚਾਈ ਹੈ ਕਿ ਇੱਕ ਵਸਤੂ ਇੱਕ ਤੋਂ ਵਧੀਕ ਕਾਲਾਂਤਰਾਂ (time intervals) ਦੌਰਾਨ ਇਕੋ ਸਥਾਨ ਤੇ ਦੇਖੀ ਜਾ ਸਕਦੀ ਹੈ ਪਰ ਇਕੋ ਸਮੇਂ ਉਹ ਵਸਤੂ ਇਕ ਤੋਂ ਵਧੀਕ ਥਾਵਾਂ ਉੱਤੇ ਦੇਖੀ ਜਾ ਸਕੇ, ਅਜਿਹਾ ਸੰਭਵ ਨਹੀਂ।

ਮਕਟਗਰਟ ਅਨੁਸਾਰ ਘਟਨਾਵਾਂ ਬੀਤ ਜਾਂਦੀਆਂ ਹਨ, ਖ਼ਤਮ ਨਹੀਂ ਹੁੰਦੀਆਂ। ਮਹਾਰਾਣੀ ਐਨੀ ਦੀ ਮੌਤ ਹੋ ਗਈ। ਇਸ ਮੌਤ ਦੇ ਕੁਝ ਕਾਰਨ ਸਨ। ਇਸ ਮੌਤ ਉਪਰੰਤ ਮਹੱਤਵਪੂਰਨ ਪ੍ਰਭਾਵ ਦੇਖਣ ਵਿਚ ਆਏ। ਮੌਤ ਦੀ ਇਹ ਘਟਨਾ ਅੱਜ ਤਕ ਜਿਵੇਂ ਦੀ ਤਿਵੇਂ ਕਾਇਮ ਹੈ ਤੇ ਕਦੀ ਨਸ਼ਟ ਨਹੀਂ ਹੋਵੇਗੀ। ਇੰਨਾ ਫਰਕ ਜ਼ਰੂਰ ਹੈ ਕਿ ਕਿਸੇ ਸਮੇਂ ਐਨੀ ਦੀ ਮੌਤ ਦੀ ਸੰਭਾਵਨਾ ਸੀ। ਉਦੋਂ ਇਹ ਘਟਨਾ ਭਵਿੱਖ ਵਿਚ ਸੀ, ਫਿਰ ਮੌਤ ਹੋ ਗਈ, ਵਰਤਮਾਨ ਆ ਗਿਆ, ਮੌਤ ਦਾ ਸਮਾਂ ਲੰਘ ਗਿਆ ਤੇ ਘਟਨਾ ਭੂਤ ਕਾਲ ਵਿਚ ਦੂਰ, ਦਿਨੋ-ਦਿਨ ਹੋਰ ਦੂਰ ਹੁੰਦੀ ਜਾਵੇਗੀ, ਪਰ ਘਟਨਾ ਦੇ ਖ਼ਤਮ ਹੋਣ ਦੀ ਕੋਈ ਸੰਭਾਵਨਾ ਨਹੀਂ।[48] 48

ਆਈਨਸਟਾਈਨ ਦੇ ਕਾਲ-ਜਗਤ ਵਿਚ ਕੋਈ ਘਟਨਾ ਵਾਪਰਦੀ ਨਹੀਂ; ਘਟਨਾਵਾਂ ਦੀ ਕੇਵਲ ਹੋਂਦ ਹੈ। ਵ੍ਹੀਲ ਅਨੁਸਾਰ ਚਾਰ ਵਿਮਾਈ ਵਿਸ਼ਵ ਵਿਚ ਨਾ ਕਾਲ ਪ੍ਰਵਾਹਿਤ ਹੁੰਦਾ ਹੈ, ਨਾ ਵਸਤਾਂ ਤੁਰਦੀਆਂ ਹਨ। ਚੇਤਨਾ ਦੀ ਪਤਲੀ ਝਿਰਖੀ (slit) ਰਾਹੀਂ ਸਾਨੂੰ ਵਿਸ਼ਵ ਦਾ ਇਕ ਭਾਗ ਪੁਲਾੜ ਵਿਚ ਤੇਜ਼ ਨੱਠਾ ਜਾਂਦਾ ਪ੍ਰਤੀਤ ਹੁੰਦਾ ਹੈ। ਨੱਸਦੇ ਜਾਂਦੇ ਕਾਲ-ਪ੍ਰਛਾਵੇਂ ਵਿਸ਼ਵ ਨਹੀਂ ਹਨ, ਨੱਸਦੀ ਤਾਂ ਸਾਡੀ ਚੇਤਨਾ ਹੈ। ਵਿਸ਼ਵ ਥਿਰ ਹੈ ਤੇ ਪਰਿਵਰਤਨ-ਮੁਕਤ ਹੈ।[49] 49

ਬ੍ਰੈਡਲੇ[50] 50 ਕਾਲ-ਪ੍ਰਵਾਹ ਸਮੱਸਿਆ ਦੀ ਤੁਲਨਾ ਨਦੀ ਅਤੇ ਕਿਸ਼ਤੀ ਨਾਲ ਕਰਦਾ ਹੈ। ਕਿਸ਼ਤੀ ਵਿਚ ਬੈਠੇ ਅਸੀਂ ਨਦੀ ਦੇ ਵਹਿਣ ਵਿਚ ਵਹਿ ਰਹੇ ਹਾਂ ਤੇ ਨਦੀ ਦੇ ਕਿਨਾਰਿਆਂ ਉੱਤੇ ਮਕਾਨਾਂ ਦੀ ਕਤਾਰ ਹੈ ਜਿਹਨਾਂ ਉੱਤੇ 1,2,3,4, ਆਦਿਕ ਨੰਬਰ ਦਰਜ ਹਨ। ਵੀਹ ਨੰਬਰ ਸਾਡੇ ਦੋਸਤ ਦਾ ਘਰ ਹੈ। ਕਿਸ਼ਤੀ ਵੀਹ ਨੰਬਰ ਮਕਾਨ ਅੱਗੇ ਆਉਂਦੀ ਹੈ ਤਾਂ ਅਸੀਂ ਆਪਣੇ ਮਿੱਤਰ ਨੂੰ ਆਵਾਜ਼ ਦਿੰਦੇ ਹਾਂ। ਇਸ ਤੋਂ ਪਹਿਲਾਂ ਕਿ ਉਹ ਆਵਾਜ਼ ਸੁਣ ਕੇ ਬੂਹਾ ਖੋਲ੍ਹੇ, ਕਿਸ਼ਤੀ ਅੱਗੇ ਲੰਘ ਜਾਂਦੀ ਹੈ। ਮਕਾਨਾਂ ਦੀ ਕਤਾਰ ਥਿਰ ਹੈ। ਉਹਨਾਂ ਲਈ ਭੂਤ ਭਵਿੱਖ ਦਾ ਕੋਈ ਅਰਥ ਨਹੀਂ। ਸਾਡੇ ਲਈ ਲੰਘ ਚੁੱਕੇ ਮਕਾਨ ਭੂਤ ਵਿਚ, ਸਾਹਮਣੇ ਵਾਲੇ ਵਰਤਮਾਨ ਵਿਚ ਤੇ ਆਉਣ ਵਾਲੇ ਭਵਿੱਖਤ ਵਿਚ ਹਨ।

ਇੰਨੀ ਉਲਝਣ ਭਰਪੂਰ ਪ੍ਰਕ੍ਰਿਤੀ ਹੋਣ ਕਰਕੇ ਕਾਲ ਦੀ ਕੋਈ ਇਕ ਨਿਸਚਿਤ ਪਰਿਭਾਸ਼ਾ ਨਹੀਂ ਕੀਤੀ ਜਾ ਸਕੀ। ਇਸ ਮੁਸ਼ਕਿਲ ਨੂੰ ਦੇਖਦਿਆਂ ਕੁਮਾਰੀ ਕਲਿਫ ਨੇ ਕਾਲ ਸੰਬੰਧੀ ਕਿਹਾ ਸੀ, "ਵਿਸ਼ਵ ਵਿਚਲਾ ਤਰਕਹੀਣ ਤੱਤ ਹੀ ਕਾਲ ਹੈ।"[51] 51 ਪਰੰਤੂ ਬਰੋਡ ਆਖਦਾ ਹੈ ਕਿ ਜੇ ਤਰਕ ਵਿਚੋਂ ਕਾਲ ਨੂੰ ਕੱਢ ਦੇਈਏ ਤਾਂ ਤਰਕ ਅਰਥਹੀਣ ਹੋ ਜਾਵੇ।[52] 52 ਭਾਵੇਂ ਕਾਲ ਦੀ ਪਰਿਭਾਸ਼ਾ, ਇਸ ਦੇ ਸਰੂਪ ਤੇ ਇਸ ਦੇ ਪ੍ਰਵਾਹ ਬਾਰੇ ਬਹੁਤਾ ਕੁਝ ਸਪਸ਼ਟ ਨਹੀਂ, ਪਰ ਇਹ ਸਾਡੇ ਜੀਵਨ ਦਾ ਅਟੁੱਟ ਅੰਗ ਹੈ। ਸਤੰਬਰ 1752 ਵਿਚ ਜਦੋਂ ਇੰਗਲੈਂਡ ਦੀ ਸਰਕਾਰ ਨੇ ਗ੍ਰੇਗੋਰੀਅਨ ਕੈਲੰਡਰ ਪ੍ਰਵਾਨ ਕਰ ਲਿਆ ਤਾਂ ਫਸਾਦ ਹੋ ਗਏ ਸਨ ਕਿਉਂਕਿ ਇਸ ਵਿਚ ਗਿਆਰ੍ਹਾਂ ਦਿਨਾਂ ਦਾ ਫ਼ਰਕ ਰਹਿ ਗਿਆ ਸੀ। ਭੜਕੇ ਹੋਏ ਲੋਕ ਚਿੱਲਾ ਰਹੇ ਸਨ, "ਸਾਨੂੰ ਸਾਡੇ ਜੀਵਨ ਦੇ ਗਿਆਰ੍ਹਾਂ ਦਿਨ ਵਾਪਸ ਦਿਉ।"

ਪੱਛਮੀ ਗਿਆਨ-ਵਿਗਿਆਨ ਦੇ ਖੇਤਰ ਵਿਚ ਹੋਇਆ ਕਾਲ-ਚਿੰਤਨ ਮਨੁੱਖ ਦੀ ਰੌਸ਼ਨ ਬੌਧਿਕਤਾ ਦੀ ਸ਼ਾਨਦਾਰ ਉਡਾਣ ਦਾ ਸਬੂਤ ਹੈ। ਪਰੰਤੂ ਕਾਲ-ਚਿੰਤਨ ਰਾਹੀਂ ਕਾਲ-ਮੁਕਤ ਕਿਵੇਂ ਹੋਈਏ, ਇਸ ਵਾਸਤੇ ਪੱਛਮੀ ਦਰਸ਼ਨ ਵਧੇਰੇ ਸਹਾਈ ਨਹੀਂ ਹੁੰਦਾ। ਇਕੋਦਾ

(Daisako Ikeda)ਦਾ ਇਹ ਕਹਿਣਾ ਦਰੁਸਤ ਜਾਪਦਾ ਹੈ ਕਿ ਭੌਤਿਕ ਜਗਤ ਦਾ ਅਧਿਐਨ ਮਨੁੱਖੀ ਰੂਹਾਨੀਅਤ ਨੂੰ ਸੇਧ ਨਹੀਂ ਦੇ ਸਕਦਾ ਕਿਉਂਕਿ ਸਾਡਾ ਪ੍ਰਯੋਜਨ ਕਾਲ ਦੇ ਪਿੰਜਰ ਵਿਚੋਂ ਨਿਕਲ ਕੇ ਹੋਂਦ ਅਣਹੋਂਦ ਦੀਆਂ ਸੀਮਾਵਾਂ ਪਾਰ ਕਰਨ ਦਾ ਹੈ।[53] 53

ਮਨੁੱਖ ਦੀ ਰਾਹਤ ਪੁਲਾੜ ਅਤੇ ਕਾਲ ਦੇ ਬੰਧਨ ਤੋਂ ਮੁਕਤ ਹੋਣ ਵਿਚ ਹੈ। ਉਦਾਤ ਅਨੁਭਵ ਰਾਹੀਂ ਜਦੋਂ ਸਗਲ ਸ੍ਰਿਸ਼ਟੀ ਅਤੇ ਸਗਲ ਜਮਾਤੀ ਨੂੰ ਦਿੱਬ ਦ੍ਰਿਸ਼ਟੀ ਰਾਹੀਂ ਦੇਖਿਆ ਜਾਂਦਾ ਹੈ ਤਾਂ ਕਾਲ ਪਰਮਸੱਤ ਦਾ ਸਤਹੀ ਗੁਣ ਪ੍ਰਤੀਤ ਹੁੰਦਾ ਹੈ। ਰੱਸਲ ਭੂਤ ਅਤੇ ਭਵਿੱਖਤ ਨੂੰ ਵਰਤਮਾਨ ਵਰਗੇ ਯਥਾਰਥ ਮੰਨਦਾ ਹੋਇਆ ਵੀ ਦਾਰਸ਼ਨਿਕ ਚਿੰਤਨ ਲਈ ਕਾਲ-ਬੰਧਨ ਤੋਂ ਮੁਕਤੀ ਆਵੱਸ਼ਕ ਲੋੜਦਾ ਹੈ।[54] 54

## ਹਵਾਲਾ ਗ੍ਰੰਥਾਂ ਦੀ ਸੂਚੀ

1. Time seems to be more puzzling than space because it seems to flow or pass, or else men seem to advance through it. But the passage or advance seems to be unintelligible. The question of how many seconds per second time flow (or one advances through it) is obviously an absurd one for it suggests that the flow or advance comprises a rate of change with respect to something else, to a sort of hyper-time. But if this hyper-time itself flows, then a hyper-hypertime is required and so on *ad infinitum.*
   Encyclopaedia Britannica, Vol. XVIII, p. 410
2. Body is not in space as one box is in another. It is just the other boundary of the body, space *per se* can be expressed only in relation to the solid of which it is the plane boundary. You can speak of space or body in forms of the other, but not by itself alone. Kathleen Freeman, *Pre-Socratic Philosophers,* New York, 1982, p. 124
3. Time is not a real substance, nor an attribute, but it is the indefinitely applicable relation of succession. It does not belong to the essence of things. It is nothing distinct from the things existing. Instants considered without the things are nothing at all. Space and time are two aspects of reality, they are only relations between phenomena and without the phenomena they are mere abstractions. As abstractions from phenomena they are twice removed from reality.
   Leibnitz, The *Manology* etc. trans. Robert Latta, 1929, p. 102
4. Past and present and future are mere relations. They do not, belong to time *per se* but only in relation to a knowing object. If there were no knowing objects, nothing would be in any sense past, present, future, we may still have the perception of events as earlier and later but to know of them as earlier and later is not essentially to know them in time.

E.M.E. McTaggart, *The Nature of Existence*, Vol. II, Cambridge, 1927, p. 237

5. Infinite numbers and infinite series are different in their characteristics from natural numbers. Many properties which we generally think are inherent in numbers are peculiar only to finite or natural numbers. Natural numbers (1,2,3,4,5 .....) are consecutive, and therefore, countable one by one and can be reached 'From 0 by the successive addition of 1.' In infinite number and infinite series no two terms are consecutive. Take fractions of 1 arranged in order to magnitude. Between any two of them there are other fractions, e.q., the mean of the two. Therefore, no two of them are consecutive and their total number is infinite.
   B. Russell, *Our Knowledge of the External World,* p. 82
6. Time is the form under which whole psychological and moral life develops.
   Maurice Blondel, "The Latent Resources in St. Augustine's Thought, From "*A Monument to St. Augustin*", Steed and Ward, London, 1930, p. 340
7. One cannot understand man, the modern thinker insists, without first understanding time.
   Robert O. John, "Charity and Time", from *Cross Currents,* Vol. IX, No. 2, Spring 1959, Randalstown Md. US, p. 140
8. Paul Valery, *Aesthetics*, Routledge and Kegan Paul, London, 1964, p. 275.
9. There are as many times as there are species of animals; for time is nothing outside the animal thinking of things and of thingly events and is imposed upon outside happenings, as an inward measure differing in each species of creatures that thinks things. The ephemerides do not calculate in days and years and in the sight of God a thousand years are as one day.
   C. Brunner, *Science, Spirit and Superstition*, George Allen and Unwin Ltd., London, 1968, p.70
10. A.C. Ewing, *The Fundamental Questions of Philosophy*, p. 145
11. The mathematical conception of time as of space is a mere abstraction, expressing (as numbers do) only possibilities. Leibnitz, *The Manology* (trans. Robert Latta), 1929, p. 102
12. I do not define time, space, place and motion as being well known to all.
    I. Newton, "On Time", from *The Mathematical Principles of Natural Philosophy* (trans. A. Motte), University of California Press, Los Angeles, 1962, p. 6
13. In the theory of relativity the slowing of clocks is only as real as the shrinking of objects by distance. H. Bergsan, "Discussion with Becquerel of the Paradox of the Twins", from *Duration and Simultaneity,* (trans. L. Jacobson), Bobbs Merrill, 1965, p. 168.

14. True motion is motion at once in time and space alone, and time itself cannot 'move' any more than space itself. "Does this road go anywhere ?" asks the city tourist. "No it stays right along here", replies the countryman. Time "flows" only in s sense in which a line "flows" or a landscape "recedes" into the west.
Donald C. Williams, "The Myth of Passage", *The Philosophy of Time*, ed. by Richard M. Gale, Macmillan, London, 1968, p. 105.
15. There is no instance of time without a position in space and no point of space without an instance of time. I shall say that, a point occurs at an instance, and that an instant occupies a point. There are no such things as points or instants by themselves. There are only point-instants.
S. Alexander, *Space, Time and Deity*, Vol. I, Macmillan, London, p. 48
16. In the classical view only distances and duration are meaningful, where as in space-time distances would be 'bastardizations' devoid of physical content. Craig Harrison, "On the Structure of Space time", *Space Time and Geometry*, edited by patric *Suppes*, D. Reidel Publication Company, Boston, USA, 1973, p. 181.
17. Space is determined by time because every geometrical construction is possible only by moving points in temporal succession. Hegel, *Encyclopaedia of philosophy*, trans. and annotated by Gustav Emily Mueller, New York, 1959, p. 169.
18. The separation of history from geography vests upon the separation of time from space : when we amalgamate the two in space-time, we need one word to describe the combination of geography and history. Bertrand Russell, *The ABC of Relativity*, Allen & Unwin, 1969, p. 120
19. Modern physics has dispensed with matter, substituting series of events. B. Russell, *Human Knowledge : Its Scope and Limits*, George Allen and Unwin, 1966, p. 340
20. Milic Capek, "Time in Relativity Theory", *Voices of Time*, ed. J.T. Frazer, Braziller, 1966, pp. 434-54.
21. A. Einstein, "Comment on Meyerson's La Deduction Relativiste", *The Concepts of Space and Time*, ed. by M. Capek, p. 364.
22. Classical and modern views do not differ essentially as to the existence of a continuum of space-time-points, but rather to the relation between various structures imposed upon it. C. Harrison, "On the Structure of Space-Time", *Space Time and Geometry*, ed. by Patrick Suppes, D. Reidel, Publication Company, Boston, 1973, p. 181
23. We know that, the chicken will not go back into the egg and that we are not any more likely in Einstein's world than in Newton's walk backward or to digest, before we have eaten. Neither the theory of relativity nor any other theoretical concept can alter the fact that time is something totally different from a spatial dimension. E. Meyerson, "On Various Interpretations of the Relativistic Time",

*The Concept of Space and Time*, ed. M. Capek, p. 357.

24. While Meyerson shows in the theory of relativity itself is that this complete reduction, which was the dream of Descartes, is in reality impossible. Thus he rightly insists on the error of many expositions of relativity which refer to the spatialization of time. Time and space are fused in one and the same continuum but this continuum is not isotropic. The element of the spatial distances andthe elements of duratio remain distinct, in nature. A. Einstein, "Comment of Meyerson's 'La Deduction Relativiste", The Concept of Space and Time, ed. by M. Capek, pp. 366-67
25. All things are placed in time as to the order of succession and in place as to the order of situation. Isaac Newton, Absolute Space and Absolute Motion, *Mathematical Principles of Natural Philosophy* (Trans. Andre Motte), Los Angeles, 1962, pp. 6-7.
26. The apparent discontinuity of the psychical life is then due to our attention being fixed on it by a series of separate acts : actually there is only a gentle slope; but in following the broken line of our acts of attention, we think we perceive separate steps. True our psychic life is full of the unforeseen. A thousand incidents arise, which seem to be cut off from those which precede. Henri Bargson, *Creative Evolution*, p. 3
27. If we deduct mental activity there would be nothing left but simúltaneity and the external world would be devoid of time or succession. Henri Bergson, *Time and Free Will*, p. 120
28. Thus only two aspects of our mental life, a superficial one, and a deepar one. It its superficial aspect it consists of sensations emotions, thoughts etc., which are separated, isolated named and arranged one after another. Succession belongs only to this superficial aspect. But in its deeper aspect the different experiences of the mind are inseparably intermingled, they interpenetrate and form one concrete while, in which no element, is outside another and the elements are not therefore, arranged in any order of succession. Ibid., p. 129.
29. For our ego, which does not change does not endure, and a psychic state which remains the same so long as it is not replaced by the following state does not endure either. H. Bergson, *Creative Evolution*, p. 4.
30. The prolongation of the past into the future is duration, acting and irreversible. Ibid., p.17
31. H. Bergson, *Time and Free Will*, p. 131.
32. Duration is the continuous progress of the past which gnaws into the future and which swells as it advances. And as the past gnaws without ceasing, so also there is no limit to its preservation. H. Bergson, *Creative Evolution*, p. 5.
33. Evolution implies a real persistence of the past in the present. H. Bergson, *Creative Evolution*, p. 24.

34. Life has never made an effort to prolong indefinitely the existence of the individual, although in so many other points it has made so many successful efforts. Everything is as if this death had been willed, or at least accepted for the greater progress of life in general. Ibid., p. 261

35. We may say, then that our physics differs from that of the ancients chiefly in the indefinite breaking up of time. For the ancients, time comprises as many undivided periods as our natural perception and our language cut out in it successive facts, each presenting a kind of individuality. Ibid., p. 350.

36. S. Alexander, *Space, Time and Deity*, Macmillan, London, 1966, p. 44.

37. Geometry and Euclid are synonymous terms, and it never occurred to me to doubt that I lived and moved in Euclidean space, extending quite obviously, in all its three dimensions, without limit. I suspect that, if we look into our minds, all but a few accomplished mathematicians will find the old framework of space and time still unshaken. F. M. Cornford, "The Invention of Space", *Essays in Honour of Gilbert Murray*, George Allen and unwin, 1936, p. 215.

38. It must be admitted that many people are baffled by the idea of a first instance of physical time which seems to be implied by the concept of a limited past for the Universe. Nevertheless, however puzzling this idea may seem, it is not meaningless. For example, we can imagine a first instance of time occurring in a perfectly homogeneous and static universe formed of identical particles in equilibrium when one of them spontaneously decays. Such a first instant would not necessarily be an instant of world creation. It would be the beginning of time in the sense that it was the first thing that happened in the Universe. G.J. whitrow, *The Structure and Evolution of the Universe*, London, 1959, p. 96.

39. In many ordinary uses of the term 'beginning' some previous existence or state of affairs is presupposed. Thus to speak of the beginning of a war or a revolution or a return journey is to suppose a state of peace to be broken, a government to be overthrown or a journey already made. However, this is not true in general, for there are some temporal uses of the term 'beginning', in which a previous existing or state of affairs is not presupposed . . . . For example one might in certain contexts, speak of the beginning of the process of tooth decay or cell division or developing in photography, in this way and say how the stage of process differs from the next. Here the beginning is quite literally a stage of the process. Brian Ellis, "Has the Universe a Beginning in time ?" The Australian Journal of Philosophy, Vol, 33, 1955, Middlesex, p. 32.

40. Let us assume that the world has a beginning. Since beginning is an existence which is preceded by a time in which the thing is not, there must have been a preceding time in which the world

was not, i.e. an empty time, because no part of such a time, as compared with any other, a distinguishing condition of existence rather than of non-existence, and this aplies whether the thing is supposed to arise of itself or through some other cause. In the world many series of things can, indeed begin, but the world itself cannot have a beginning, and is therefore infinite in respect of past time. D. James, *A Comment On Kant*, New York, 1980, p. 132.

41. To say that this event (of creation) would "have been preceded by empty time" would come to this -- it would amount to saying that it is logically possible that there should have been events which preceded the event which was in fact first event.
On the relational view of time the question : "Why did the world begin when it did, and not at some earlier or later moment ?" would reduce to the question : Why did the particular event, which in fact had no predecessors, not have predecessors ?" So I am not prepard to accpet Kant's argument as a conclusive objection to the possiblity that the world had s beginning. C. D. Broad, "Kant's Mathematical Antinomies", *Proceedings of the Aristotelian Society, Vol, LV, London,* 1954-55, p. 7.
42. Paul Tillich, *Biblical Religion and the Search for Ultimate Reality,* Chicago, 1955, pp. 6, 45.
43. It is possible that there might have been nothing, for such a state of affairs, though unimaginable, is not inconceivable. There are many true statements (in physics for example which describe situations which cannot be visualized. To show that the propositioh "Nothing might have existed" is inconceivable it would be necessary to show that it is self contradictory or otherwise logically malformed, and there seems no good reason to assert this. Ninian Smart, Reasons and Faith, London, 1958. p. 51.
44. Nothing that is distinctly conceivable, implies a contradiction. Whatever we conceive as existent we can also conceive as non-existent. There is no being, therefore, whose non-existence implies a contradiction. D. Hume, *Dialogue Concerining Natural Religion*, Part IX, London, p. 79.
45. God created the world out of nothing is equivalent to, "God did not create the world out of anything." Thomas Aquinas, "Indentifiable Individuals", Review of Metaphysics, Vol. XIII, 1960, New York, p. 691.
46. Eugene Lamprecht, The Listener, Vol, LX, Paris, 1958, p. 193.
47. The fact that material is indifferent to the division of time leads to the conclusion that the lapse of time is an accident, rather than of the essence of the material. A. N. Whitehead, *Science and the Modern World,* Cambridge, 1926, p. 63.
48. E.M.E. Mctaggart, *The Nature of Existence,* Vol. II, Cambridge, 1927, p. 13.

49. H. Weyl, *Philosophy of Mathematics and Natural Science*, Princeton, 1949, p. 116.
50. F.H. Bradley, *The Principles of Logic*, Vol. I, Oxford, pp. 54-55.
51. Time is the illogical element in the Universe. Miss M.A. Cleugh, *Time*, London, 1937, p. 280.
52. If logic excludes time, so much the worse for logic. C.D. Broad, *Scientific Thought*, London, 1923, p. 83.
53. Daisako Ikeda, *Life, An Enigma, A Precious Jewel*, Kodansha, International, San Francisco, 1982, p. 55.
54. Past and future must be acknowledged to be as real as the present, and a certain emancipation from slavery to time is essential to philosophic thought. B. Russell, *Mysticism and Logic*, London, 1917, p. 21.

ਅਧਿਆਇ ਚੌਥਾ

# ਕਾਲ ਸੰਬੰਧੀ ਸਿੱਖ ਦ੍ਰਿਸ਼ਟੀਕੋਣ

ਕਾਲ ਦੀ ਪ੍ਰਕ੍ਰਿਤੀ ਸੰਬੰਧੀ ਗੁਰਮਤਿ ਸਾਹਿਤ ਵਿਚ ਅਜਿਹੇ ਬਹੁਤ ਸੰਕੇਤ ਪ੍ਰਾਪਤ ਹਨ ਜਿਹਨਾਂ ਤੋਂ ਕਾਲ ਬਾਰੇ ਸਿੱਖ ਦ੍ਰਿਸ਼ਟੀਕੋਣ ਨਿਰਧਾਰਿਤ ਕਰਨਾ ਸੰਭਵ ਹੈ। 'ਕਾਲ' ਦੀ ਪ੍ਰਕ੍ਰਿਤੀ ਨਿਸ਼ਚਿਤ ਹੋਣ ਉਪਰੰਤ 'ਅਕਾਲ' ਦੀ ਪ੍ਰਕ੍ਰਿਤੀ ਵਲ ਵੱਧਣ ਦੀ ਸੇਧ ਸਪਸ਼ਟ ਹੋ ਸਕੇਗੀ। ਅੰਜੀਲ ਵਿਚ, ਨਿਕੋਦਮਸ, ਯਸੂ ਮਸੀਹ ਤੋਂ ਅਧਿਆਤਮਕ ਅਨੁਭਵ ਨਾਲ ਸੰਬੰਧਿਤ ਪ੍ਰਸ਼ਨ ਪੁੱਛਦਾ ਹੋਇਆ ਆਪਣੀ ਜਗਿਆਸਾ ਤ੍ਰਿਪਤ ਕਰਨੀ ਚਾਹੁੰਦਾ ਹੈ। ਮਸੀਹਾ ਸੁਆਲ ਕਰਦਾ ਹੈ, "ਹਵਾ ਜਦੋਂ ਚਾਹੇ ਵਗਣਾ ਆਰੰਭ ਕਰ ਦਿੰਦੀ ਹੈ। ਤੁਸੀਂ ਇਸ ਦੀ ਆਵਾਜ਼ ਪ੍ਰਤੀਤ ਕਰ ਸਕਦੇ ਹੋ, ਪਰ ਤੁਹਾਨੂੰ ਪਤਾ ਨਹੀਂ ਲਗਦਾ ਇਹ ਕਿਧਰੋਂ ਆਈ ਤੇ ਕਿਧਰ ਚਲੀ ਗਈ। ਤੁਸੀਂ ਇਸ ਦਾ ਕੀ ਉੱਤਰ ਦਿਉਗੇ ?"

ਨਿਕੋਦਮਸ – ਇਹ ਸਭ ਕਿਵੇਂ ਹੋ ਜਾਂਦਾ ਹੈ ?

ਯਸੂ ਮਸੀਹ – ਤੂੰ ਇਜ਼ਰਾਈਲ ਦਾ ਆਕਾ ਹੈਂ ਤੇ ਤੈਨੂੰ ਇੰਨੀ ਸਿੱਧੀ-ਸਾਦੀ ਗੱਲ ਦਾ ਪਤਾ ਨਹੀਂ ਲਗਦਾ। ਜਦੋਂ ਮੈਂ ਤੈਨੂੰ ਦੈਵੀ ਗੱਲਾਂ ਦੱਸਾਂਗਾ ਤਾਂ ਤੂੰ ਕਿਂਝ ਵਿਸ਼ਵਾਸ ਕਰੇਂਗਾ ?[1]

ਇਹੋ ਗੱਲ ਕਾਲ ਅਤੇ ਅਕਾਲ ਦੀ ਪ੍ਰਕਿਤੀ ਦੀ ਹੈ। ਜਦੋਂ ਤਕ ਕਾਲ ਦੀ ਪ੍ਰਕ੍ਰਿਤੀ ਅਤੇ ਵਾਸਤਵਿਕਤਾ ਸੰਬੰਧੀ ਭਰਪੂਰ ਗਿਆਨ ਨਹੀਂ ਮਿਲ ਜਾਂਦਾ, ਅਕਾਲ ਦਾ ਚਿੰਤਨ ਨਿਰਣੇਜਨਕ ਢੰਗ ਨਾਲ ਨਹੀਂ ਹੋ ਸਕੇਗਾ। ਜਿਵੇਂ ਗੋਚਰ ਜਗਤ ਦੀ ਪ੍ਰਤੱਖਣਾ ਅਗੋਚਰਤਾ ਦੇ ਚਿੰਤਨ ਲਈ ਸਹਾਈ ਹੁੰਦੀ ਹੈ, ਉਵੇਂ ਹੀ ਕਾਲ-ਚੇਤਨਾ ਅਕਾਲ ਚਿੰਤਨ ਲਈ ਸਹਾਇਕ ਹੈ। ਕਾਲ ਸੰਬੰਧੀ ਭਾਰਤੀ ਅਤੇ ਪੱਛਮੀ ਚਿੰਤਨ-ਪ੍ਰਣਾਲੀਆਂ ਰਾਹੀਂ ਜੋ ਅਧਿਐਨ ਹੋਇਆ ਹੈ (ਜਿਸ ਦਾ ਸਰਵੇਖਣ ਅਸੀਂ ਦੂਜੇ ਅਤੇ ਤੀਜੇ ਅਧਿਆਵਾਂ ਵਿਚ ਕਰ ਚੁੱਕੇ ਹਾਂ), ਉਸ ਦੇ ਆਧਾਰ ਉੱਤੇ ਅਸੀਂ ਦੇਖਿਆ ਹੈ ਕਿ ਕਾਲ ਦੀ ਪ੍ਰਕ੍ਰਿਤੀ ਸਪਸ਼ਟ ਕਰਨੀ ਕਿੰਨਾ ਜਟਿਲ ਅਤੇ ਦੁਰਗਮ ਕਾਰਜ ਹੈ।

## ਗੁਰਬਾਣੀ ਵਿਚ ਕਾਲ-ਅਨੁਭਵ

ਸੁਖੈਨਤਾ ਨਾਲ ਸਮਝਣ ਹਿਤ ਅਸੀਂ ਮਨੁੱਖੀ ਚੇਤਨਾ ਦਾ ਤਿੰਨ ਹਿੱਸਿਆਂ ਵਿਚ

ਵਰਗੀਕਰਣ ਕਰ ਲੈਂਦੇ ਹਾਂ :

[1] ਚੌੜਾਈ (ਪੁਲਾੜੀ ਵੰਡ ਜਾਂ ਦਿਸ਼ਾ-ਖੰਡ)

[2] ਲੰਬਾਈ (ਲੌਕਿਕ ਵੰਡ ਜਾਂ ਕਾਲ-ਖੰਡ)

[3] ਡੂੰਘਾਈ (ਮੈਂ-ਤੂੰ, ਇਹ-ਉਹ, ਆਤਮਪਰਕ-ਵਸਤੂਪਰਕ-ਖੰਡ)

ਇਸ ਅਧਿਆਇ ਵਿਚ ਸਾਡਾ ਸੰਬੰਧ ਵਧੇਰੇ ਕਰਕੇ ਲੌਕਿਕ ਵੰਡ (ਜਾਂ ਕਾਲ ਖੰਡ) ਵਰਗ ਨਾਲ ਪਵੇਗਾ।

ਵਰਤਮਾਨ ਕਾਲ ਨੂੰ ਅਸੀਂ ਆਪਣੇ ਜੀਵਨ ਵਿਚ ਭੂਤਕਾਲੀ ਯਾਦਾਂ ਅਨੁਸਾਰ ਪਰਿਵਰਤਿਤ ਕਰਦੇ ਹਾਂ। ਵਰਤਮਾਨ ਅਤੇ ਭੂਤਕਾਲੀ ਯਾਦਾਂ ਦੁਆਰਾ ਭਵਿੱਖਤ ਦੀ ਰੂਪ-ਰੇਖਾ ਦਾ ਨਿਰਮਾਣ ਹੁੰਦਾ ਹੈ। ਇਸ ਤੱਥ ਨੂੰ ਵਧੇਰੇ ਸੁਗਮਤਾ ਨਾਲ ਸਪਸ਼ਟ ਕਰਨ ਦੀ ਲੋੜ ਹੈ।

(ੳ) ਭੂਤ ਕਾਲ ਕਈ ਤਰੀਕਿਆਂ ਨਾਲ ਸਾਨੂੰ ਪ੍ਰਭਾਵਿਤ ਕਰਦਾ ਹੈ। ਅਸੀਂ ਭੂਤ ਵਿਚ ਵਾਪਰੀ ਕਿਸੇ ਘਟਨਾ ਨੂੰ ਨਾ-ਪਸੰਦ ਕਰ ਸਕਦੇ ਹਾਂ ਪਰ ਇਸ ਦੀ ਯਾਦ ਬਾਰ-ਬਾਰ ਸਾਡਾ ਪਿੱਛਾ ਕਰਕੇ ਸਾਨੂੰ ਦੁਖਾਉਂਦੀ ਹੈ। ਅਸੀਂ ਪਛਤਾਂਦੇ ਹਾਂ, ਕੁੜ੍ਹਦੇ ਹਾਂ, ਆਪਣੇ ਆਪ ਉੱਤੇ ਲਾਹਨਤਾਂ ਪਾਉਂਦੇ ਹਾਂ ਕਿ ਅਜਿਹਾ ਕਿਉਂ ਕੀਤਾ ਅਤੇ ਜੋ ਅਕਲ ਆਈ ਹੈ ਤਾਂ ਦੇਰ ਹੋ ਚੁੱਕੀ ਹੈ, ਸਭ ਕੁਝ ਵਿਗੜ ਚੁੱਕਾ ਹੈ। ਪਛਤਾਵੇ ਦਾ ਭਾਵੇਂ ਲਾਭ ਨਹੀਂ ਫਿਰ ਵੀ ਪਛਤਾਉਂਦੇ ਹਾਂ। ਭੂਤ ਦੀਆਂ ਬੜੀਆਂ ਖ਼ੂਬਸੂਰਤ ਯਾਦਾਂ ਵੀ ਹਨ। ਉਹ ਵੀ ਖ਼ੁਸ਼ ਕਰਨ ਦੀ ਥਾਂ ਦੁਖੀ ਕਰਨ ਲਗ ਪਈਆਂ ਹਨ, ਕਿਉਂਕਿ ਅਦਨ ਦੇ ਇਹ ਬਾਗ ਸਾਥੋਂ ਖੁੱਸ ਚੁੱਕੇ ਹਨ। ਸਾਡਾ ਭੂਤ ਦੀਆਂ ਚੰਗੀਆਂ ਮਾੜੀਆਂ ਯਾਦਾਂ ਉੱਤੇ ਕੋਈ ਵਸੀਕਰਣ ਨਹੀਂ।

ਕਦੀ ਕਦੀ ਅਸੀਂ ਭੂਤ ਅਤੇ ਵਰਤਮਾਨ ਨੂੰ ਇਕ ਦੂਜੇ ਦੇ ਨਜ਼ਦੀਕ ਲੈ ਆਉਂਦੇ ਹਾਂ। ਭੂਤ ਕਾਲ ਨੂੰ ਲਿਸ਼ਕਾ-ਲਿਸ਼ਕਾ ਕੇ ਵਰਮਤਾਨ ਨਾਲੋਂ ਵਧੀਆ ਦੇਖਦੇ ਹਾਂ ਅਤੇ ਕਦੀ ਅਹਿਸਾਸ ਹੁੰਦਾ ਹੈ ਕਿ ਆਖ਼ਰ ਅੱਜ ਦੇ ਹਾਲਾਤ ਨਾਲੋਂ ਭੂਤ ਕਿਵੇਂ ਵੀ ਉੱਤਮ ਨਹੀਂ ਸੀ। ਚੜ੍ਹਦੀ ਉਮਰੇ ਵਰਤਮਾਨ ਚੰਗਾ ਲਗਦਾ ਹੈ ਪਰ ਢਲਦੀ ਉਮਰ ਦੀਆਂ ਪਰਛਾਈਆਂ ਵਿਚ ਬੈਠਾ ਮਨ ਮੁੜ-ਮੁੜ ਅਤੀਤ ਨੂੰ ਲੋਚਦਾ ਹੈ। ਜੁਆਨ ਅਤੇ ਬੱਚੇ, ਬੁੱਢੇ ਮਾਪਿਆਂ ਨੂੰ ਪੁਰਾਣੇ ਖ਼ਿਆਲਾਂ ਦੇ, ਰੂੜ੍ਹੀਵਾਦੀ ਆਖਦੇ ਹਨ। ਬਜ਼ੁਰਗ ਕਹਿੰਦੇ ਹਨ ਕਿ ਪਰੰਪਰਾ ਵਿਚ ਸਦੀਆਂ ਦੀ ਸਿਆਣਪ ਲੁਕੀ ਹੋਈ ਹੈ, ਕਿ ਪਰੰਪਰਾਵਾਦੀ ਰੁਚੀਆਂ ਅਵਿਗਿਆਨਕ ਨਹੀਂ, ਕਿਉਂਕਿ ਵਿਗਿਆਨੀ ਜਦੋਂ ਕਿਸੇ ਘਟਨਾ ਜਾਂ ਕਾਰਜ ਦੇ ਕਾਰਨਾਂ ਦੀ ਖੋਜ ਕਰਦਾ ਹੈ ਤਾਂ ਭੂਤਕਾਲੀ ਪਰੰਪਰਾ ਦਾ ਸਮਰਥਨ ਹੀ ਹੋ ਰਿਹਾ ਹੁੰਦਾ ਹੈ। ਹਰੇਕ ਵਿਗਿਆਨੀ ਸਵੀਕਾਰ ਕਰਦਾ ਹੈ ਕਿ ਉਸ ਦੀਆਂ ਲੱਭਤਾਂ ਦਾ ਸਿਹਰਾ ਵਾਸਤਵ ਵਿਚ ਪਿਛਲੇ ਵਿਗਿਆਨੀਆਂ ਦੇ ਅਧਿਐਨ ਦੇ ਸਿਰ ਹੈ। ਇਤਿਹਾਸ ਇਕ ਵਾਰ ਨਹੀਂ, ਬਾਰ-ਬਾਰ ਆਪਣੇ ਆਪ ਨੂੰ ਦੁਹਰਾ ਕੇ ਭੂਤਕਾਲ ਦੀ ਸਾਰਥਿਕਤਾ ਅਤੇ ਸ਼ਾਨ ਨੂੰ ਸਥਾਪਿਤ ਕਰਦਾ ਨਜ਼ਰ ਆਉਂਦਾ ਹੈ। ਫਿਰ ਵੀ ਜੀਵਨ ਨਵੀਨਤਾ ਦੀ ਤਲਾਸ਼ ਵਿਚ ਹੈ।

(ਅ) ਭਵਿੱਖ ਨੇ ਸਾਨੂੰ ਹਨ੍ਹੇਰੇ ਵਿਚ ਰਖਿਆ ਹੋਇਆ ਹੈ, ਫਿਰ ਵੀ ਅਸੀਂ ਉਸ ਦੀ ਸ਼ਕਤੀ ਦੇ ਕਾਬੂ ਵਿਚ ਹਾਂ। ਕਈ ਵਾਰ ਭੂਤ ਕਾਲ ਅਤੇ ਵਰਤਮਾਨ ਦੇ ਹਾਲਾਤ ਤੋਂ ਅਸੀਂ

ਪੱਕਾ ਨਿਸ਼ਚਾ ਧਾਰ ਲੈਂਦੇ ਹਾਂ ਕਿ ਭਵਿੱਖ ਵਿਚ ਫਲਾਣੀ ਘਟਨਾ ਘਟੇਗੀ, ਪਰ ਭਵਿੱਖ ਸਾਡੀ ਕਲਪਨਾ ਨੂੰ ਗ਼ਲਤ ਸਾਬਤ ਕਰਕੇ ਸਾਡੀ ਬੁੱਧੀ ਦਾ ਅਪਮਾਨ ਕਰਦਾ ਹੈ। ਕਾਰਨ ਲੱਭ ਲੱਭ ਕੇ ਅਸੀਂ ਆਪਣੇ ਆਪ ਨੂੰ ਤਸੱਲੀਆਂ ਦਿੰਦੇ ਰਹਿੰਦੇ ਹਾਂ। ਭਵਿੱਖ ਯਕੀਨਨ ਅਣਜਾਣਿਆ, ਅਣਬੁਝਿਆ ਸੰਸਾਰ ਹੈ। ਭਵਿੱਖ ਦਾ ਅਗਿਆਨ ਕਦੀ ਸਾਨੂੰ ਉਤਸ਼ਾਹਿਤ ਕਰਦਾ ਹੈ, ਕਦੀ ਭੈ-ਭੀਤ। ਚੰਗਾ ਲੱਗੇ ਜਾਂ ਬੁਰਾ, ਭਵਿੱਖ ਦੇ ਸੁਭਾਅ ਵਿਚ ਅਚੰਭਾਜਨਕ ਸੁਗਾਤਾਂ ਵੰਡਣੀਆਂ ਸ਼ਾਮਲ ਹੈ। ਜੇ ਭੂਤ ਕਾਲ ਨਾਲ ਭਵਿੱਖ ਦਾ ਸੰਬੰਧ ਗਣਿਤ ਦੇ ਨਤੀਜਿਆਂ ਵਾਂਗ ਨਿਸਚਿਤ ਹੁੰਦਾ ਤਾਂ ਜੀਵਨ ਵਿਚੋਂ ਉਲਾਸ, ਵਿਸਮਾਦ, ਅਚੰਭਾ, ਉਤਸ਼ਾਹ ਤੇ ਕਲਪਨਾ ਸਭ ਲੋਪ ਹੋ ਜਾਂਦੇ। ਸਾਡੀਆਂ ਸੰਵੇਦਨਾਵਾਂ ਖੁੰਢੀਆਂ ਹੋ ਜਾਂਦੀਆਂ। ਜੋ ਸੀ ਜਾਂ ਜੋ ਹੈ, ਮਨ ਉਸ ਤੋਂ ਭਿੰਨ ਵਚਿੱਤਰ ਨਤੀਜਿਆਂ ਦੇ ਐਲਾਨ ਸੁਣਨ ਲਈ ਉਤਸੁਕ ਹੈ। ਕੁਝ ਨਤੀਜੇ ਚੰਗੇ ਲਗਦੇ ਹਨ, ਕੁਝ ਮੰਦੇ। ਚੰਗਿਆਂ ਤੋਂ ਚੰਗੇਰਿਆਂ ਲਈ ਅਤੇ ਮਾੜਿਆਂ ਤੋਂ ਬਚਣ ਲਈ ਮਨੁੱਖੀ ਚੇਤਨਾ ਲਗਾਤਾਰ ਸਾਨੂੰ ਟੁੰਬਦੀ, ਵੰਗਾਰਦੀ ਰਹਿੰਦੀ ਹੈ। ਅਸੀਂ ਕੇਵਲ ਇਹੀ ਨਹੀਂ ਚਾਹੁੰਦੇ ਕਿ ਸਾਡੀਆਂ ਤਮੰਨਾਵਾਂ ਪੂਰੀਆਂ ਹੋਣ, ਸਗੋਂ ਚਾਹੁੰਦੇ ਹਾਂ ਜਲਦੀ ਤੋਂ ਜਲਦੀ ਪੂਰੀਆਂ ਹੋਣ, ਕਾਲਗਤੀ ਤੀਖਣ ਹੋਵੇ। ਅਜਿਹਾ ਵੀ ਹੁੰਦਾ ਹੈ ਕਿ ਜਦੋਂ ਬਹੁਤ ਸਾਰੇ ਗੰਭੀਰ ਯਤਨ ਨਿਸਫਲ ਰਹਿ ਜਾਣ ਤਾਂ ਅਸੀਂ ਫ਼ੈਸਲਾ ਕਰਦੇ ਹਾਂ — ਲੋਭ ਦੁੱਖਾਂ ਦਾ ਮੂਲ ਹੈ। ਪੈਗੰਬਰਾਂ ਨੇ 'ਭਾਣੇ' ਦਾ ਸਿਧਾਂਤ ਪ੍ਰਸਤੁਤ ਕੀਤਾ।[2] ਮਾਲੀ ਦਾ ਕੰਮ ਬੀਜ ਬੀਜਣਾ, ਪਾਣੀ ਦੇਣਾ ਅਤੇ ਮਿਹਨਤ ਕਰਨਾ ਹੈ। ਫਲ-ਫੁੱਲ ਲਾਉਣਾ ਉਸ ਦਾ ਕੰਮ ਨਹੀਂ, ਇਹ ਜ਼ਿੰਮੇਵਾਰੀ ਰੱਬ ਦੀ ਹੈ। ਕਰਤੱਵ ਨਿਭਾਉ, ਮਿਹਨਤ ਕਰੋ, ਫ਼ਲ ਦੀ ਚਿੰਤਾ ਨਾ ਕਰੋ।[3]

ਇਕ ਘਟਨਾ ਮੁਕਦੀ ਹੈ ਦੂਜੀ ਆ ਹਾਜ਼ਰ ਹੁੰਦੀ ਹੈ। ਇਕ ਵਰਤਮਾਨ ਦਾ ਸਥਾਨ ਦੂਜਾ ਵਰਤਮਾਨ ਲੈ ਲੈਂਦਾ ਹੈ। ਉੱਚ ਆਦਰਸ਼, ਭਵਿੱਖ ਨੂੰ ਬਦਲਣ ਦੇ ਕੁਝ ਪ੍ਰਯਤਨ ਹਨ। ਭਵਿੱਖ ਵਿਚ ਉੱਗਣ ਵਾਲੇ ਰੰਗਦਾਰ ਫੁੱਲਾਂ ਦੇ ਬੀਜ ਭੂਤ ਵਿਚ ਦੱਬੇ ਗਏ ਸਨ ਪਰੰਤੂ ਦੇਖਿਆ ਤਾਂ ਕੰਡਿਆਲੇ ਬੂਟੇ ਉੱਗੇ। ਭਵਿੱਖ ਕਦੀ ਕਦੀ ਤਾਂ ਏਨੇ ਨੀਰਸ ਨਤੀਜੇ ਲੈ ਕੇ ਆਉਂਦਾ ਹੈ ਕਿ ਅਸੀਂ ਮਿੱਠੇ ਸ਼ਬਦਾਂ ਦੀ ਚਾਸ਼ਣੀ ਵਿਚ ਲਪੇਟ ਕੇ ਕੈਪਸੂਲ ਵਾਂਗ ਲੰਘਾਉਣ ਦੀ ਕੋਸ਼ਿਸ਼ ਕਰਦੇ, ਉਸ ਦੀ ਹਕੀਕਤ ਬਦਲਣ ਦਾ ਯਤਨ ਕਰਦੇ ਹਾਂ। ਅਹਿੰਸਾ, ਇਨਸਾਫ਼, ਈਮਾਨਦਾਰੀ ਦੇ ਉੱਚ ਆਦਰਸ਼ਾਂ ਦਾ ਐਲਾਨ ਕਰਕੇ ਹਿੰਸਾ, ਬੇਇਨਸਾਫ਼ੀ, ਬੇਈਮਾਨੀ ਕਰਦੇ ਹਾਂ ਤੇ ਫਿਰ ਮਨ ਨੂੰ ਸਮਝਾਉਂਦੇ ਹਾਂ — ਨਾ ਚਾਹੁੰਦਿਆਂ ਹੋਇਆਂ ਵੀ ਇਹ ਇਉਂ ਹੀ ਹੋਣਾ ਸੀ — ਵਕਤ ਨੂੰ ਹੀ ਬਸ ਇਉਂ ਮਨਜ਼ੂਰ ਸੀ। ਮਨੁੱਖ ਕੋਲ ਨਾ ਸ਼ਬਦਾਂ ਦੀ ਘਾਟ ਹੈ, ਨਾ ਪਾਪ ਤੋਂ ਬਚਣ ਦੇ ਬਹਾਨਿਆਂ ਦੀ ਥੁੜ। ਮਲੀਨ ਅਭਿਲਾਖਾਵਾਂ ਦੀ ਸਵੀਕ੍ਰਿਤੀ ਵੀ, 'ਸਭ ਕਾਲ ਦੇ ਵੱਸ ਹੈ' ਆਖ ਕੇ, ਕਾਲ ਤੋਂ ਪ੍ਰਾਪਤ ਕਰ ਲਈ ਜਾਂਦੀ ਹੈ। ਸੱਜਣ ਠੱਗ ਜਿਹੇ ਚੋਰਾਂ ਦੀ ਜੈ-ਜੈਕਾਰ ਹੋਵੇ ਤੇ ਭਾਈ ਲਾਲੋ ਭੁੱਖੇ ਰਹਿਣ, ਇਹ ਵੀ ਕਾਲ ਨੂੰ ਮਨਜ਼ੂਰ ਹੈ। ਚੰਗੀਆਂ ਗੱਲਾਂ ਵੱਲ ਮਨ ਨਹੀਂ ਲਗਦਾ ਤੇ ਮਾੜੀਆਂ ਅੱਛੀਆਂ ਲਗਣ,[4] ਇਹ ਵੀ ਕਲਯੁਗ ਕਾਰਨ ਹੈ।

ਜਦੋਂ ਸਾਰੀਆਂ ਯੋਜਨਾਵਾਂ ਧਰੀਆਂ ਧਰਾਈਆਂ ਰਹਿ ਜਾਣ ਤਾਂ ਭਵਿੱਖ ਦੀ ਕਠੋਰਤਾ ਤੇ ਕਰੂਰਤਾ ਦਾ ਅਹਿਸਾਸ ਹੁੰਦਾ ਹੈ। ਅਸੁਰੱਖਿਆ ਦਾ ਡਰ ਘੇਰ ਖਲੋਂਦਾ ਹੈ। ਵਧੇਰੀ ਵਾਰ ਅਸਫ਼ਲਤਾ ਦੇ ਕਾਰਨ ਨਹੀਂ ਲੱਭਦੇ। ਸਿਆਣਪ ਦੀ ਮੌਜੂਦਗੀ ਅਤੇ ਵਿਦਿਆ ਹਾਸਿਲ ਕਰਨ

ਦੇ ਬਾਵਜੂਦ, ਗ਼ਰੀਬੀ ਦੀ ਹੋਂਦ ਕਿਉਂ ਹੋਵੇ ? ਮੂਰਖ ਰਾਜ ਕਰਨ ਅਤੇ ਅਕਲਮੰਦ ਪੱਥਰ ਢੋਣ ਦਾ ਕੰਮ ਕਿਉਂ ਕਰਨ ? ਬੇਈਮਾਨ ਐਸ਼ ਕਰਦੇ ਹੋਏ ਅਤੇ ਨਿਰਧਨ ਬੁੱਧੀਮਾਨ ਇਹਨਾਂ ਪ੍ਰਸ਼ਨਾਂ ਦੇ ਉੱਤਰ ਲੱਭਦੇ ਹੋਏ ਅੰਤ ਸਭ ਮੌਤ ਦੀ ਗੋਦ ਵਿਚ ਚਲੇ ਜਾਂਦੇ ਹਨ।

(ੲ) ਵਰਤਮਾਨ ਕਾਲ ਮਨ ਦੀ ਇਕ ਸੂਖਮ ਤਰੰਗ ਦਾ ਨਾਂਮ ਹੈ। ਵਰਤਮਾਨ ਕੇਵਲ ਇਕ ਬਿੰਦੂ ਹੈ ਜਿਸ ਦੀ ਕੋਈ ਵਿਮਾ, ਕੋਈ ਦਿਸ਼ਾ ਨਹੀਂ। ਬਿੰਦੂ ਵਾਂਗ ਇਸ ਦੀ ਨਾ ਮਿਣਤੀ ਹੋ ਸਕਦੀ ਹੈ, ਨਾ ਇਹ ਪਕੜ ਵਿਚ ਆ ਸਕਦਾ ਹੈ। ਹਾਂ, ਬਿੰਦੂ ਵਾਂਗ ਇਸ ਦਾ ਪਸਾਰ (extension) ਹੋ ਸਕਦਾ ਹੈ, ਇਕ ਪਾਸੇ ਭੂਤ ਵੱਲ, ਦੂਜੇ ਪਾਸੇ ਭਵਿੱਖ ਵੱਲ। ਭਵਿੱਖ ਤਕ ਕਲਪਨਾ ਰਾਹੀਂ ਤੇ ਭੂਤ ਤਕ ਅਸੀਂ ਯਾਦਦਾਸ਼ਤ ਰਾਹੀਂ ਅਪੜਦੇ ਹਾਂ। ਵਰਤਮਾਨ ਨਾਲ ਸਾਡਾ ਸਿੱਧਾ ਸੰਪਰਕ ਹੈ। ਭੂਤ ਉਹ ਘੋੜਾ ਹੈ ਜਿਸ ਦੀ ਕਾਠੀ ਉੱਤੇ ਬੈਠਾ ਵਰਤਮਾਨ, ਘੋੜੇ ਨੂੰ ਭਵਿੱਖ ਵਲ ਦੁੜਾ ਰਿਹਾ ਹੈ। ਜੇਕਰ ਵਰਤਮਾਨ ਉਤੇ ਹੀ ਭਵਿੱਖ ਨਿਰਭਰ ਕਰੇ ਤਾਂ ਵਰਤਮਾਨ ਤਾਂ ਪਲ-ਪਲ ਬਦਲਦਾ ਹੈ, ਕੀ ਭਵਿੱਖ ਦਾ ਮਾਰਗ ਪੂਰਬ-ਨਿਸ਼ਚਿਤ ਨਹੀਂ ? ਵਾਸਤਵ ਵਿਚ ਵਰਤਮਾਨ ਜਾਂ ਭਵਿੱਖ ਨਹੀਂ, ਸਗੋਂ ਮਨ ਪਲ-ਪਲ ਬਦਲਦਾ ਹੈ,[5] 5 ਤੇ ਇਸ ਅਥਰੇ ਦਰਿਆ ਦੀਆਂ ਲਹਿਰਾਂ ਵਿਚੋਂ ਦੇਖਿਆਂ ਹਰ ਵਸਤ ਕੰਬਦੀ, ਲਰਜ਼ਦੀ ਦਿੱਸ ਰਹੀ ਹੈ। 'ਕਾਲ' ਜਾਣਨ ਦੀ ਪ੍ਰਕ੍ਰਿਆ ਹੈ, ਗਿਆਨ ਨਹੀਂ। ਇਹ ਕੇਵਲ ਪ੍ਰਕ੍ਰਿਆ ਹੈ, ਪ੍ਰਕ੍ਰਿਆ ਦਾ ਨਤੀਜਾ ਨਹੀਂ, 'ਵਰਤਮਾਨ' ਖ਼ਲਾਅ ਵਿਚ ਲਟਕਿਆ ਉਹ ਪੈਂਡਲੂਮ ਹੈ ਜਿਹੜਾ ਜੋ ਇਕ ਪਲ ਭੂਤ ਵਿਚ ਹੈ ਤਾਂ ਅਗਲੇ ਪਲ ਭਵਿੱਖ ਵਿਚ। ਕਾਲਗਤੀ ਦੌਰਾਨ ਮਨ ਕਿਵੇਂ ਪਲ-ਪਲ ਪਦਾਰਥਕ ਰਸਾਂ ਲਈ ਤੜਪਦਾ ਵਿਆਕੁਲ ਹੁੰਦਾ ਹੈ, ਇਸ ਦਾ ਗੁਰਬਾਣੀ ਵਿਚ ਵਰਣਨ ਇੰਜ ਮਿਲਦਾ ਹੈ :

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ।।*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ।।*
*ਅੰਧੇ ਚੇਤਿ ਹਰਿ ਹਰਿ ਰਾਇਆ।।*
*ਤੇਰਾ ਸੋ ਦਿਨੁ ਨੇੜੇ ਆਇਆ।।*[6] 6

ਭੂਤ, ਵਰਤਮਾਨ ਅਤੇ ਭਵਿੱਖ ਦੀ ਪ੍ਰਕ੍ਰਿਤੀ ਉੱਤੇ ਇਸ ਪੰਛੀ-ਝਾਤ ਮਗਰੋਂ ਹੁਣ ਇਹ ਸਮਝਣਾ ਜ਼ਰੂਰੀ ਜਾਪਦਾ ਹੈ ਕਿ 'ਅਕਾਲੀ ਹੋਂਦ' ਤੋਂ ਕੀ ਭਾਵ ਹੈ। ਅਕਾਲੀ ਹੋਂਦ ਪਲ-ਪਲ ਗੁਜ਼ਰ ਰਹੀ ਉਹ ਜ਼ਿੰਦਗੀ ਹੈ ਜਿਸ ਵਿਚ ਭੂਤ ਅਤੇ ਭਵਿੱਖ ਦਾ ਕੋਈ ਚੇਤਾ ਨਹੀਂ, ਕੋਈ ਚਿੰਤਨ ਨਹੀਂ। ਇਤਿਹਾਸਕਾਰਾਂ ਦੁਆਰਾ ਵਰਣਿਤ ਬੀਤਿਆ ਦੌਰ ਤੇ ਯੋਜਨਾਕਾਰਾਂ ਦੁਆਰਾ ਕਲਪਿਆ ਮਹਾਨ ਭਵਿੱਖ ਅਜਿਹੇ ਵਕਤੀ ਕੰਮ-ਚਲਾਊ ਵਾਹਨ ਹਨ, ਜਿਹਨਾਂ ਦੀ ਹੋਂਦ ਲੌਕਿਕ ਜੀਵਨ ਵਾਸਤੇ ਲੋੜੀਂਦੀ ਸਮਝੀ ਜਾਂਦੀ ਹੈ। ਪ੍ਰਸ਼ਨ ਹੈ ਕਿ ਅਕਾਲੀ ਜੀਵਨ, ਜਿਹੜਾ ਕਿ ਲੌਕਿਕ ਜੀਵਨ ਤੋਂ ਇਕਦਮ ਵੱਖਰਾ ਹੈ, ਕਿਵੇਂ ਜੀਵਿਆ ਜਾਏ ? ਜਦੋਂ ਤਕ ਚਿੰਤਨ ਦਾ ਲੜ ਛੱਡ ਕੇ, ਅਨੁਭਵ ਦੇ ਰਾਹ ਨਹੀਂ ਪੈਂਦੇ, ਉਦੋਂ ਤਕ ਸਾਨੂੰ ਸੋਝੀ ਨਹੀਂ ਹੋ ਸਕਦੀ ਕਿ ਅਜਿਹੀ ਕੋਈ ਬਾਹਰੀ ਸ਼ਕਤੀ ਮੌਜੂਦ ਨਹੀਂ, ਜਿਸ ਰਾਹੀਂ 'ਅਕਾਲੀ ਅਨੁਭਵ' ਹਾਸਲ ਹੋ ਸਕੇ, ਨਾ ਕੋਈ ਬਣਿਆ-ਬਣਾਇਆ ਉਪਕਰਣ ਹੈ, ਨਾ ਕੋਈ ਵਿਸ਼ੇਸ਼ ਅਨੁਸ਼ਾਸਨ। ਹਰ ਮਨੁੱਖ ਨੂੰ ਆਪਣੀ ਮੁਕਤੀ ਆਪਣੇ ਹੀ ਢੰਗ ਨਾਲ ਪ੍ਰਾਪਤ ਕਰਨੀ ਹੋਵੇਗੀ। ਕਿਸੇ ਦੀ ਸਲਾਹ, ਕਿਸੇ Great

ਦੀ ਨਕਲ, ਕਿਸੇ ਦੀ ਅਗਵਾਈ ਕਿਸੇ ਨਿਸ਼ਚਿਤ ਹੱਦ ਤੋਂ ਵਧੀਕ ਕੰਮ ਨਹੀਂ ਆ ਸਕਦੀ।[7]

ਅਕਾਲੀ ਜੀਵਨ ਜਿਊਣ ਵਿਚ ਰੁਕਾਵਟ ਇਹ ਹੈ ਕਿ ਅਸੀਂ ਬਦਲਦੇ ਵਰਤਮਾਨ ਦੀ ਤਾਜ਼ਗੀ ਅਤੇ ਰੰਗੀਨੀ ਵੱਲੋਂ ਨੇਤ੍ਰਹੀਣ ਹਾਂ। ਮਰ ਚੁੱਕੇ ਭੂਤ ਦੀ ਲਾਸ਼ ਨੂੰ ਅਸੀਂ ਸੁੱਟ ਨਹੀਂ ਸਕਦੇ। ਭੂਤ ਨੂੰ ਅਸੀਂ ਕੇਵਲ ਇਸ ਕਰਕੇ ਨਾਲ ਚੁੱਕੀ ਫਿਰਦੇ ਹਾਂ ਕਿ ਅਸੀਂ ਇਸ ਨੂੰ 'ਜਾਣਦੇ' ਹਾਂ। ਇਸ ਦੀ ਧੂੜ ਸਾਨੂੰ ਚੰਗੀ ਲਗਦੀ ਹੈ। ਇਸ ਧੂੜ ਨੂੰ ਛੰਡ ਦੇਣ ਤੋਂ ਉਵੇਂ ਡਰਦੇ ਹਾਂ ਜਿਵੇਂ ਇਹ ਜਾਣਦੇ ਹੋਏ ਵੀ ਕਿ ਆਤਮਾ ਅਮਰ ਹੈ, ਮੌਤ ਤੋਂ ਭੈ-ਭੀਤ ਹਾਂ। ਕਰਤਾਰੀ ਜੀਵਨ (creative life) ਦਾ ਭਾਵ ਹੈ ਭੂਤ ਦੀ ਸਮਾਪਤੀ, ਭੂਤ ਦਾ ਸੰਘਾਰ, ਗਿਆਤ ਨੂੰ ਛੱਡ ਕੇ ਸੁਤੰਤਰ ਅਗਿਆਤ ਦਾ ਸਵਾਗਤ। ਸੰਕੀਰਣ ਮਨ ਗਿਆਤ ਨਾਲ ਪਿਆਰ ਕਰਦਾ ਹੈ ਕਿਉਂਕਿ ਉਹ ਇਸੇ ਦਾ ਵਾਕਫ਼ ਹੈ ਤੇ ਫਿਰ ਗਿਆਤ ਦੇ ਪੈਮਾਨੇ ਨਾਲ ਉਹ ਅਗਿਆਤ ਦੀ ਪਰਖ ਕਰਦਾ ਹੈ। ਇਹੀ ਕਾਰਨ ਹੈ ਕਿ ਅਸੀਂ ਸਾਰੀ ਉਮਰ ਇਸ ਪ੍ਰਕਾਰ ਦਾ ਵਰਤਾਉ ਕਰਦੇ ਹਾਂ ਜਿਵੇਂ ਕਦੀ ਮਰਨਾ ਨਹੀਂ। ਜੇ ਮੌਤ ਦੀ ਨਿਸ਼ਚਿਤਤਾ ਉੱਤੇ ਵਿਸ਼ਵਾਸ ਹੁੰਦਾ ਤਾਂ ਅਨੈਤਿਕ ਕਾਰਜਾਂ ਰਾਹੀਂ ਉਹ ਦ੍ਰਵ, ਧਨ-ਸੰਪਤੀ, ਇਕੱਤਰ ਨਾ ਕਰਦੇ, ਜਿਹੜੀ ਬਗੈਰ ਵਰਤਿਆਂ ਇਥੋਂ ਤੁਰ ਜਾਣਾ ਹੈ।[8] ਜਿਹੋ ਜਿਹਾ ਜੀਵਨ ਹੁਣ ਹੈ, ਜੇ ਇਹੋ ਜਿਹਾ ਹਜ਼ਾਰਾਂ ਸਾਲ ਲੰਮਾਂ ਵੀ ਹੋ ਜਾਵੇ ਤਾਂ ਵੀ ਕੀ ਪ੍ਰਾਪਤੀ ਹੋਈ ?[9] ਤਾਜ਼ਗੀ ਲਈ ਪੁਰਾਣਿਆਂ ਪੱਤਰਾਂ ਦਾ ਝੜਨਾ ਜ਼ਰੂਰੀ ਹੈ, ਤਦੇ ਬਸੰਤ ਦਾ ਆਗਮਨ ਸੰਭਵ ਹੋਵੇਗਾ। ਪੁਰਾਣੇ ਨੂੰ ਹੋਰ ਹੰਢਣਸਾਰ ਬਣਾਉਣਾ, ਫਿਰ ਗੰਢ-ਤੁਪ ਕਰਕੇ ਵਕਤ ਚਲਾਈ ਜਾਣਾ ਕਰਤਾਰੀ ਗੁਣ ਨਹੀਂ।

ਜਿਵੇਂ ਅਕਾਲੀ ਜੀਵਨ ਬਤੀਤ ਕਰਨ ਲਈ ਭੂਤ, ਭਵਿੱਖ ਦੀਆਂ ਸੀਮਾਵਾਂ ਤੋਂ ਸੁਤੰਤਰ ਹੋਣਾ ਜ਼ਰੂਰੀ ਹੈ, ਉਵੇਂ ਹੀ ਆਤਮ-ਅਨਾਤਮ (subject-object), ਮੈਂ ਤੂੰ, ਇਹ-ਉਹ, ਰਚਨਹਾਰ ਤੇ ਰਚਨਾ, ਭੋਗ ਤੇ ਭੁਗਤਾ, ਚਿੰਤਨ ਅਤੇ ਚਿੰਤਕ ਆਦਿ ਦੀਆਂ ਵੰਡੀਆਂ ਖ਼ਤਮ ਕਰਨੀਆਂ ਹੋਣਗੀਆਂ।[10]

ਭੀੜ ਵਿਚੋਂ ਮੈਂ ਕਿਸੇ ਮਿੱਤਰ ਨੂੰ ਲੱਭਣਾ ਹੈ। ਮੈਨੂੰ ਪਤਾ ਹੈ ਕਿ ਉਸ ਨੇ ਪੱਗ ਬੰਨ੍ਹੀ ਹੋਈ ਹੈ, ਇਸ ਕਰਕੇ ਜਿਹਨਾਂ ਨੇ ਪੱਗਾਂ ਨਹੀਂ ਬੰਨ੍ਹੀਆਂ ਹੋਈਆਂ, ਉਹਨਾਂ ਨੂੰ ਇਕਦਮ ਨਜ਼ਰਅੰਦਾਜ਼ ਕਰ ਦਿੰਦਾ ਹਾਂ। ਦੋਸਤ ਲੰਮੇ ਕੱਦ ਦਾ ਹੈ, ਸੋ ਛੋਟੇ ਕੱਦ ਦੇ ਬੰਦਿਆਂ ਵੱਲ ਧਿਆਨ ਦੇਣ ਦੀ ਲੋੜ ਨਹੀਂ। ਕਿਉਂਕਿ ਉਸ ਨੇ ਸਫ਼ੈਦ ਕਮੀਜ਼ ਪਹਿਨੀ ਹੋਈ ਹੈ, ਬਾਕੀ ਰੰਗ ਅਰਥਹੀਣ ਹੋ ਗਏ। ਇਉਂ ਕਿਸੇ ਨਾ ਕਿਸੇ ਥਾਂ ਉਸ ਦੀ ਪਛਾਣ ਹੋ ਜਾਵੇਗੀ। ਪਛਾਣ ਹੋਣ ਉਪਰੰਤ ਉਹ ਵੱਖਰਾ ਹੋ ਗਿਆ, ਮੈਂ ਵੱਖਰਾ। ਪਹਿਲੋਂ ਅਸੀਂ ਦੋਵੇਂ ਭੀੜ ਵਿਚ ਗੁਆਚੇ ਹੋਏ ਸਾਂ, ਸਾਡੀ ਦੋਹਾਂ ਦੀ ਸੁਤੰਤਰ ਹੋਂਦ ਕੋਈ ਨਹੀਂ ਸੀ। ਅਸੀਂ ਭੀੜ ਦਾ ਹਿੱਸਾ ਨਹੀਂ ਸਗੋਂ ਭੀੜ ਹੀ ਸਾਂ। ਜਦੋਂ ਜਦੋਂ ਮੈਂ ਚੇਤੰਨ ਹੁੰਦਾ ਹਾਂ, ਤਦੋਂ ਮੈਂ ਵੱਖਰਾ ਹੋ ਜਾਂਦਾ ਹਾਂ, ਨਹੀਂ ਤਾਂ ਭੀੜ ਹਾਂ, ਮਨੁੱਖ ਜਾਤੀ ਦੇ ਕਰੋੜਾਂ ਦੇ ਸਮੂਹ ਵਿਚ ਲੁਪਤ। ਅਕਾਲੀ ਹੋਂਦ ਵਿਚ ਨਿਜੀ ਲੌਕਿਕ ਚੇਤਨਾ ਦੀ ਸਮਾਪਤੀ ਹੁੰਦੀ ਹੈ ਤੇ ਅਸੀਂ ਅਨੇਕ ਸ਼ਕਤੀਆਂ ਵਿਚ ਆਪਣੇ ਆਪ ਨੂੰ ਵਿਕੋਲਿਤਰਾ ਨਹੀਂ ਦੇਖਦੇ, ਸਗੋਂ ਸ਼ਕਤੀਆਂ ਵਿਚ ਵਿਲੀਨ ਹੋਏ ਹੁੰਦੇ ਹਾਂ, — ਸਰਬੱਤ ਸ਼ਕਤੀਆਂ ਵਿਚ ਸਰਬ-ਸ਼ਕਤੀਮਾਨ, ਅਨਿੱਖੜ, ਅਟੁੱਟ, ਅਖੰਡ, ਅਕਾਲੀ ਹੋਂਦ। ਮਨ ਤੇ ਸਰੀਰ, ਆਤਮਾ ਪਰਮਾਤਮਾ, ਅੰਤਰ ਅਨੰਤਰ, ਸ਼ਖ਼ਸੀਅਤ ਅਤੇ ਵਾਤਾਵਰਣ, ਸਭ ਵੰਡਾਂ ਖ਼ਤਮ ਹੋ ਜਾਂਦੀਆਂ ਹਨ।[11] ਮਨ

ਸਰੀਰ ਉੱਤੇ ਵਸੀਕਾਰ ਕਰਦਾ ਹੈ ਕਿ ਸਰੀਰ ਮਨ ਉੱਤੇ ? ਮਨ ਕਿੱਥੇ ਸਥਿਤ ਹੈ, ਦਿਮਾਗ ਵਿਚ ਕਿ ਦਿਲ ਵਿਚ ? ਪ੍ਰਗਤੀ ਵਿਅਕਤੀ-ਵਿਸ਼ੇਸ਼ ਦੀ ਦੇਣ ਹੈ ਕਿ ਸਮੁੱਚੇ ਸਮਾਜ ਦੀ ? ਅਜਿਹੇ ਅਮੁੱਕ ਪ੍ਰਸ਼ਨਾਂ ਦੀ ਲੜੀ ਅਕਾਲ-ਅਨੁਭਵੀ ਵਿਅਕਤੀ ਲਈ ਨਿਰਾਰਥਕ ਹੈ।

ਭੂਤ ਕਾਲ ਦੀ ਸ਼ੁੱਧ ਪ੍ਰਕ੍ਰਿਤੀ ਕੀ ਹੈ, ਇਹ ਜਾਣਨਾ ਕਠਿਨ ਹੈ, ਕਿਉਂਕਿ ਇਸ ਉੱਤੇ ਵਿਅਕਤੀਗਤ ਅਹਿਸਾਸਾਂ ਦੀਆਂ ਪਰਤਾਂ ਚੜ੍ਹ ਚੁੱਕੀਆਂ ਹਨ, ਜਿਹਨਾਂ ਤੋਂ ਮੁਕਤੀ ਸੰਭਵ ਨਹੀ। 1984 ਦਾ ਵਰ੍ਹਾ ਮੇਰੇ ਲਈ ਵੱਖਰੀ ਪ੍ਰਕਾਰ ਦਾ ਭੂਤ ਹੈ ਤੇ ਹੋਰਨਾਂ ਵਿਅਕਤੀਆਂ ਲਈ ਭਿੰਨ ਭਿੰਨ। ਜਿਹੜੀ ਘਟਨਾ ਪਰਸੋਂ ਮੇਰੇ ਨਾਲ ਘਟੀ ਮੈਨੂੰ ਬੜੀ ਚੰਗੀ ਲੱਗੀ, ਪਰ ਅੱਜ ਪਤਾ ਲੱਗਾ ਕਿ ਉਹ ਤਾਂ ਮੇਰੇ ਹਿਤ ਵਿਚ ਨਹੀਂ ਸੀ।[12] ਕਹਾਵਤ ਹੈ, ਸਿਆਣੇ ਦਾ ਕਿਹਾ ਤੇ ਔਲੇ ਦਾ ਖਾਧਾ ਪਿੱਛੋਂ ਪਤਾ ਲਗਦਾ ਹੈ। ਬੀਤੇ ਸੰਬੰਧੀ ਜੋ ਕਥਨ ਮੈਂ ਅੱਜ ਕਰ ਰਿਹਾ ਹਾਂ, ਭਲਕੇ ਵੀ ਮੇਰੇ ਵਿਚਾਰ ਉਸ ਸੰਬੰਧੀ ਉਵੇਂ ਹੋਣਗੇ, ਅਜਿਹਾ ਜ਼ਰੂਰੀ ਨਹੀਂ। ਕਲ੍ਹ ਦੇ ਮਿੱਤਰ ਅੱਜ ਦੋਖੀਆਂ ਵਿਚ ਜਾ ਰਲੇ ਹਨ ਤੇ ਰਿਸ਼ਤਿਆਂ ਦੀਆਂ ਮਹਿਕਾਂ ਉੱਡ ਗਈਆਂ ਹਨ।[13] ਲੌਕਿਕ ਸੰਬੰਧ ਟੁੱਟ ਗਏ ਹਨ। ਇਸੇ ਕਰਕੇ ਸੰਤਾਂ ਫ਼ਕੀਰਾਂ ਨੇ ਦੱਸਿਆ ਹੈ ਕਿ ਅਕਾਲੀ ਰਿਸ਼ਤਾ ਸਥਾਪਿਤ ਕਰਨਾ ਉਚਿਤ ਹੈ। ਉਹੀ ਸਾਡੀ ਅਨੰਤ ਵੇਦਨਾ ਸੁਣੇਗਾ ਅਤੇ ਸਾਡੇ ਨਾਲ ਨਿਭੇਗਾ।[14]

ਭੂਤ ਵਿਚ ਕੋਈ ਨੁਕਸਾਨ ਹੋਇਆ, ਉਸ ਦੀ ਯਾਦ ਦੁੱਖ ਦਿੰਦੀ ਹੈ। ਅਜਿਹੇ ਨੁਕਸਾਨ ਭਵਿੱਖ ਵਿਚ ਹੋਣ ਦੀ ਸੰਭਾਵਨਾ ਹੈ — ਇਹ ਅਹਿਸਾਸ ਅਸੁਰੱਖਿਆ ਦੀ ਭਾਵਨਾ ਪੈਦਾ ਕਰਦਾ ਹੈ, ਮੁੜ ਦੁੱਖ ਉਪਜਦਾ ਹੈ। ਦੁਖ ਸਦੀਵੀ ਨਹੀਂ, ਨਾ ਹੀ ਸੁਖ ਸਥਿਰ ਹੈ। ਦੋਹਾਂ ਤੋਂ ਨਿਰਲੇਪ, ਉਦਾਸੀਨ ਜੀਵਨ ਜਿਵੇਂ ਵਕਤੀ ਵਾ-ਵਰੋਲਿਆਂ ਤੋਂ ਸੁਤੰਤਰ ਰਹਿੰਦਾ ਹੈ, ਉਵੇਂ ਹੀ ਅਕਾਲੀ ਅਨੁਭਵ ਵਾਲੇ ਵਿਅਕਤੀ ਉੱਤੇ ਕਾਲਗਤ ਘਟਨਾਵਾਂ ਬੇ-ਅਸਰ ਹਨ।[15]

## ਕਾਲ-ਅਨੁਭਵ ਅਤੇ ਨੇਕੀ ਬਦੀ

ਉੱਚੀਆਂ ਨੈਤਿਕ ਕੀਮਤਾਂ ਅਤੇ ਜੀਵਨ-ਆਦਰਸ਼ਾਂ ਦੇ ਆਧਾਰ ਉੱਤੇ ਅਸੀਂ ਪਦਾਰਥਕ ਵਸਤਾਂ ਨੂੰ, ਧਨ ਦੌਲਤ ਨੂੰ ਇਤਫ਼ਾਕੀਆ ਸੰਜੋਗ ਆਖਦੇ ਹਾਂ, ਜਿਹਨਾਂ ਵਿਚ ਗਲਤਾਨ ਰਹਿਣਾ ਉਚਿਤ ਨਹੀਂ। ਅਸੀਂ ਮਿਸਰ ਦੇ ਪੁਰਾਤਨ ਵਸਨੀਕਾਂ ਉੱਤੇ ਹੱਸਦੇ ਹਾਂ ਜਿਹਨਾਂ ਨੇ ਪਿਰਾਮਿਡਾਂ ਅਤੇ ਮੱਮੀਆਂ ਵਿਚ ਕੀਮਤੀ ਵਸਤਾਂ, ਸੋਨਾ-ਚਾਂਦੀ ਆਦਿ ਪਦਾਰਥ ਮੂਰਖਾਂ ਵਾਂਗ ਸੰਭਾਲ ਰੱਖੇ। ਪਰ ਜਦੋਂ ਸਾਡੇ ਆਪਣੇ ਉੱਤੇ ਗੱਲ ਆਉਂਦੀ ਹੈ, ਇਕ ਨਿਗੂਣੇ ਪੈੱਨ ਦੇ ਗੁਆਚਣ ਉੱਤੇ ਅਸੀਂ ਸਾਰਾ ਦਿਨ ਬੇਚੈਨ ਰਹਿੰਦੇ ਹਾਂ। ਉਪਦੇਸ਼ ਦਿੰਦੇ ਹਾਂ, "ਭੂਤ ਕਾਲ ਵਿਸਾਰ ਦਿਉ, ਤਤਕਾਲੀ ਖਿਣ ਵਿਚ ਜਿਊਣਾ ਆਰੰਭੋ, ਭੂਤ ਉੱਤੇ ਨਾ ਫ਼ਿਕਰ ਕਰਨ ਦਾ ਲਾਭ ਹੈ, ਨਾ ਹੰਝੂ ਵਹਾਉਣ ਦਾ।" ਪਰ ਜਦੋਂ ਆਪਣੀ ਕੌਮ, ਆਪਣੇ ਧਰਮ ਅਤੇ ਆਪਣੇ ਨਿਜਤਵ ਦੇ ਭੂਤ ਦਾ ਸੁਆਲ ਸਾਹਮਣੇ ਆਉਂਦਾ ਹੈ, ਮੈਂ ਹਰਗਿਜ਼ ਇਸ ਨੂੰ ਵਿਸਾਰਨ ਲਈ ਰਜ਼ਾਮੰਦ ਨਹੀਂ। ਲੋਭ, ਤ੍ਰਿਸ਼ਨਾ, ਆਸ, ਉਮੀਦ, ਸਵਾਰਥ, ਇਹ ਸਾਰੇ ਸ਼ਬਦ ਬਦੀ ਦੇ ਸਿਰਲੇਖ ਅਧੀਨ ਵਿਚਾਰੇ ਜਾਂਦੇ ਹਨ, ਪਰ ਜਦੋਂ ਮੇਰੇ ਆਪਣੇ ਨਿਜਤਵ ਦਾ ਸੁਆਲ ਪੈਦਾ ਹੁੰਦਾ ਹੈ, ਸਭ ਕੁਝ ਵਾਜਬ ਹੋ ਜਾਂਦਾ ਹੈ। ਤਦ ਮੇਰੇ ਅਤੇ ਮੇਰੀਆਂ ਉਮੀਦਾਂ ਦੇ ਵਿਚਕਾਰ ਵਾਪਰਨ ਵਾਲੀ ਹਰ ਘਟਨਾ, ਹਰ ਕਾਰਜ ਸਾਰਥਕ ਹੈ, ਉਚਿਤ ਹੈ। ਬਹੁਤ ਸਾਰੀਆਂ ਪ੍ਰਾਪਤੀਆਂ ਦੇ ਬਾਵਜੂਦ ਜੇ ਕੋਈ

ਮਨ-ਇੱਛਿਤ ਇਕ-ਅੱਧ ਚੀਜ਼ ਨਹੀਂ ਮਿਲੀ, ਉਸੇ ਕਰਕੇ ਬੇਚੈਨੀ ਹੋਣ ਲੱਗਦੀ ਹੈ।[16] ਇੰਜ ਅਹਿਸਾਸ ਹੁੰਦਾ ਹੈ ਜਿਵੇਂ ਕਿਸੇ ਬੇਕਸੂਰ ਉੱਤੇ ਜ਼ੁਲਮ ਹੋਇਆ ਹੋਵੇ। ਆਪਣੀ ਨਿਰਦੋਸ਼ਤਾ ਅਤੇ ਸਮੇਂ ਦੀ ਕਰੂਰਤਾ ਦੀਆਂ ਕਥਾਵਾਂ ਆਪਣੇ ਆਪ ਨੂੰ ਚੁੱਪ ਕੀਤੇ ਸੁਣਾਉਂਦੇ ਰਹਿੰਦੇ ਹਾਂ।

ਨੈਤਿਕ-ਸ਼ਾਸਤਰੀ ਅਹੰ ਨੂੰ ਪਰਮ ਵਿਕਾਰ ਆਖਦੇ ਹਨ। ਗੁਰੂਆਂ ਨੇ ਉੱਚਤਮ ਆਦਰਸ਼ ਦੀ ਪ੍ਰਾਪਤੀ ਦੇ ਰਸਤੇ ਵਿਚ ਇਸ ਨੂੰ ਵੱਡੀ ਰੁਕਾਵਟ ਦੱਸਿਆ ਹੈ। ਅਹੰ ਦੀ ਸਮਾਪਤੀ ਮਾਦੀ ਅਤੇ ਲੌਕਿਕ ਵਸਤਾਂ ਦੇ ਬੰਧਨ ਤੋਂ ਸੰਪੂਰਨ ਸੁਤੰਤਰਤਾ ਹੈ ਤੇ ਇਹੀ ਸੁਤੰਤਰਤਾ ਅਕਾਲੀ ਜੀਵਨ ਦਾ ਪੰਧ ਹੈ।[17]

ਚਿੰਤਨ ਦੀਆਂ ਗੁੰਝਲਦਾਰ ਪਗਡੰਡੀਆਂ ਨੇ ਕਾਲ ਨੂੰ ਵੀ ਅਜੀਬ ਭੁੱਲ-ਭੁੱਲਈਆਂ ਵਿਚ ਪਾ ਦਿੱਤਾ ਹੈ। ਦਾਰਸ਼ਨਿਕਾਂ ਦਾ ਵਿਚਾਰ ਰਿਹਾ ਹੈ ਕਿ ਪੁਲਾੜ ਤੇ ਕਾਲ ਦੀ ਕੋਈ ਵਸਤੂਪਰਕ (objective) ਹੋਂਦ ਨਹੀਂ। ਵਿਸਤਾਰ (extension) ਅਤੇ ਪ੍ਰਵਾਹ (succession) ਚਿੰਤਨ ਦੇ ਆਤਮਪਰਕ (subjective) ਵਸੀਲੇ ਹਨ। ਆਮ ਤੌਰ ਤੇ ਆਖਿਆ ਜਾਂਦਾ ਹੈ ਕਿ ਪੁਲਾੜ ਅਜਿਹਾ ਵੱਡਾ ਸਾਂਚਾ ਖ਼ਾਲੀ ਬਰਤਨ ਹੈ ਜਿਸ ਦੀਆਂ ਦੀਵਾਰਾਂ ਨਹੀਂ ਅਤੇ ਕਾਲ ਅਨੰਤ ਲੰਬਾਈ ਦਾ ਅਦਿੱਖ ਧਾਗਾ ਹੈ ਜਿਸ ਵਿਚ ਘਟਨਾਵਾਂ ਮਾਲਾ ਦੇ ਮਣਕਿਆਂ ਵਾਂਗ ਪਰੋਈਆਂ ਹੋਈਆਂ ਸਰਕ ਰਹੀਆਂ ਹਨ। ਇਸ ਬਰੀਕ ਧਾਗੇ ਨੂੰ ਅਸੀਂ ਕਿਤੋਂ-ਕਿਤੋਂ ਆਪਣੇ ਅਨੁਭਵਾਂ ਦੇ ਪੋਸ਼ਟਰ ਲਟਕਾ-ਲਟਕਾ ਕੇ ਚਪਟਾ ਮੋਟਾ ਕਰ ਦਿੱਤਾ ਹੋਇਆ ਹੈ। ਮਨੁੱਖ ਅਹਿਸਾਸ ਤਾਂ ਕਰਦਾ ਹੈ ਕਿ ਕਾਲ ਅਨੰਤ ਹੈ ਪਰ ਇਸ ਅਨੰਤ ਵਿਚ ਉਸ ਦੀ ਆਪਣੀ ਸੀਮਾ (ਜਨਮ ਤੋਂ ਮੌਤ ਤਕ) ਹੈ। ਕਾਲ ਦੀ ਸੰਘਾਰਕ ਸ਼ਕਤੀ ਕਰਕੇ ਇਸ ਨੂੰ ਵਿਨਾਸ਼ਕਾਰੀ ਦਾਨਵ ਆਖਿਆ ਜਾਂਦਾ ਹੈ, ਜਿਸ ਦੀ ਭੁੱਖ ਕਿਸੇ ਦਾ ਲਿਹਾਜ਼ ਨਹੀਂ ਕਰਦੀ, ਜਿਸ ਨੂੰ ਕਿਸੇ ਨਾਲ ਪਿਆਰ ਨਹੀਂ, ਕਿਸੇ ਦਾ ਸਤਿਕਾਰ ਨਹੀਂ। ਨਾ ਕਿਸੇ ਨਾਲ ਰਿਆਇਤ, ਨਾ ਕਿਸੇ ਨੂੰ ਛੋਟ।[18]

ਪ੍ਰਤੀਕਾਂ ਵਿਚ ਕਾਲ ਨੂੰ 'ਵੈਦ' ਵੀ ਆਖਿਆ ਗਿਆ ਹੈ। ਅੱਜ ਜਿਹੜਾ ਵੱਡਾ ਸਦਮਾ ਪੁੱਜਾ, ਕਾਲ ਹੌਲੀ-ਹੌਲੀ ਉਸ ਦੀ ਮੁਰਹਮ-ਪੱਟੀ ਕਰਦਾ ਰਹਿੰਦਾ ਹੈ ਤੇ ਅਸੀਂ ਹੈਰਾਨ ਹੋ ਜਾਂਦੇ ਹਾਂ ਕਿ ਦੁੱਖ ਦਾ ਇੰਨਾ ਵੱਡਾ ਜ਼ਖ਼ਮ ਕਿਵੇਂ ਭਰ ਗਿਆ। ਬਹੁਤੀਆਂ ਮੁਸੀਬਤਾਂ ਦਾ ਹੱਲ ਇਹੀ ਹੈ ਕਿ ਵਕਤ ਗੁਜ਼ਰ ਜਾਣ ਉਤੇ ਉਹ ਜੀਵਨ ਦੀ ਯਥਾਰਥਕਤਾ ਦਾ ਭੂਤਪੂਰਵ ਭਾਗ ਬਣ ਕੇ ਲੋਪ ਹੋ ਜਾਂਦੀਆਂ ਹਨ। ਅਸੀਂ ਆਖਦੇ ਹਾਂ, ਔਖਾ ਸਮਾਂ ਲੰਘ ਗਿਆ।

ਨੇਕੀ, ਬਦੀ, ਬੁਰਾ, ਚੰਗਾ, ਸੱਚਾ, ਝੂਠਾ ਇਹ ਸਭ ਸਾਪੇਖਕ ਸੰਕਲਪਨਾਵਾਂ ਹਨ। ਕਾਲ ਵੀ ਇਹਨਾਂ ਸਾਪੇਖ ਸੰਕਲਪਨਾਵਾਂ ਵਿਚੋਂ ਇਕ ਹੈ। ਸਤਿ ਗਤੀਸ਼ੀਲ, ਸਿਰਜਣਾਤਮਕ ਤੇ ਜੀਵੰਤ ਸ਼ਕਤੀ ਹੈ, ਜਿਹੜੀ ਨਿਰਪੇਖ ਹੈ ਤੇ ਕਾਲ-ਮੁਕਤ ਹੋਣ ਕਰਕੇ ਅਕਾਲੀ ਹੈ। ਅਕਾਲੀ ਮਨੁੱਖ ਨਾ ਭੂਤ ਤੋਂ ਪ੍ਰਸੰਨ ਹੁੰਦਾ ਹੈ, ਨਾ ਭਵਿੱਖ ਤੋਂ ਭੈ-ਭੀਤ। ਉਹ ਸਦੀਵੀ ਵਰਤਮਾਨ (eternal now) ਵਿਚ ਵਿਚਰਦਾ ਹਰ ਘਟਨਾ ਨੂੰ ਭਾਣਾ ਮੰਨ ਕੇ ਜਿਉਂਦਾ ਹੈ।[19] ਜਾਤ-ਪਾਤ, ਕੌਮਪ੍ਰਸਤੀ, ਭਾਸ਼ਾਪ੍ਰਸਤੀ, ਦੇਸ਼-ਭਗਤੀ, ਅਕਾਲੀ ਵਿਅਕਤੀ ਲਈ ਇਹ ਸਭ ਨੀਵੀਂ ਪੱਧਰ ਦੇ ਬੰਧਨ ਹਨ। ਸੀਮਿਤ (conditioned) ਮਨ ਸਦੀਆਂ ਪੁਰਾਣੀਆਂ ਪਰੰਪਰਾਵਾਂ ਅੰਧਾ-ਧੁੰਦ ਮੰਨੀ ਤੁਰੀ ਆਉਂਦਾ ਹੈ। ਇਹਨਾਂ ਰੂੜ੍ਹੀਆਂ ਦਾ ਤ੍ਰਿਸਕਾਰ ਕਰਨ ਵਾਲੇ ਬੁੱਧੀਮਾਨ ਵਿਅਕਤੀਆਂ ਨੂੰ ਨਾਸਤਿਕ, ਕਾਫ਼ਰ ਆਖ ਕੇ ਦੰਡਿਤ ਕੀਤਾ ਜਾਂਦਾ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਪੈਗੰਬਰਾਂ ਦੀ

ਕੀ ਦੁਰਦਸ਼ਾ ਹੋਈ। ਜਦੋਂ ਮਨਸੂਰ ਨੂੰ ਫਾਂਸੀ ਚੜ੍ਹਾਉਣ ਲੱਗੇ ਤਾਂ ਉਸ ਨੇ ਕਿਹਾ, "ਐ ਬਗਦਾਦ ਦੇ ਲੋਕੋ ! ਜੇ ਤੁਹਾਨੂੰ ਵੀ ਉਹ ਕੁਝ ਮਿਲਿਆ ਹੁੰਦਾ ਜੋ ਮੈਨੂੰ ਹਾਸਿਲ ਹੋਇਆ ਹੈ ਤਾਂ ਮੇਰੀ ਇਹ ਹਾਲਤ ਨਾ ਹੁੰਦੀ। ਜੇ ਮੈਨੂੰ ਵੀ ਉਸ ਸਭ ਕੁਝ ਤੋਂ ਵੰਚਿਤ ਕੀਤਾ ਗਿਆ ਹੁੰਦਾ ਜਿਸ ਤੋਂ ਤੁਹਾਨੂੰ ਵੰਚਿਤ ਕੀਤਾ ਗਿਆ ਹੈ, ਤਦ ਵੀ ਮੇਰੀ ਇਹ ਹਾਲਤ ਨਾ ਹੁੰਦੀ। ਜੋ ਉਹ ਕਰੇ ਸੋ ਭਲਾ। ਜੋ ਉਹ ਦੇਵੇ ਸੋ ਭਲਾ। ਆਮੀਨ !" ਇਹੋ ਜਿਹੇ ਅਕਾਲੀ ਮਨੁੱਖ ਆਪਣੀ ਹੋਣੀ ਦੇ ਸਿਰਜਣਹਾਰ ਆਪ ਹੁੰਦੇ ਹਨ। ਉਹਨਾਂ ਦੀ ਦ੍ਰਿਸ਼ਟੀ ਆਦਿ ਅਨਾਦਿ ਤੋਂ ਲੈ ਕੇ ਅੰਤ ਅਨੰਤ ਤਕ ਸਭ ਕੁਝ ਤੱਕਣ ਵਾਚਣ ਦੇ ਸਮਰਥ ਹੈ। ਸਾਧਾਰਨ ਮਨੁੱਖ ਭੂਤ ਕਾਲ ਦਾ ਗੁਲਾਮ ਤੇ ਭਵਿੱਖ ਲਈ ਅਜਨਬੀ ਹੁੰਦਾ ਹੈ। ਭਵਿੱਖ ਦਾ ਪਤਾ ਨਹੀਂ, ਵਰਤਮਾਨ ਥੋੜ੍ਹ-ਚਿਰਾ ਹੈ, ਸੋ ਅਤੀਤ ਉੱਤੇ ਲਗਾਤਾਰ ਵਿਸ਼ਵਾਸ ਕਰਨ ਕਰਕੇ ਮਨੁੱਖ ਰੂੜ੍ਹੀਵਾਦੀ, ਦਕੀਆਨੂਸੀ ਹੋ ਜਾਂਦੇ ਹਨ। ਫਿਰ ਵੀ, ਕਿਧਰੇ ਨਾ ਕਿਧਰੇ ਮਨੁੱਖ ਵਿਚ ਪ੍ਰਗਤੀ ਦੀ ਚਿਣਗ ਬਲਦੀ ਰਹਿੰਦੀ ਹੈ, ਜਿਹੜੀ ਉਸ ਨੂੰ ਨਿਰੰਤਰ ਵਿਕਾਸ ਵੱਲ ਧੂਈ ਲਈ ਜਾਂਦੀ ਹੈ। ਜਦੋਂ ਭੂਤ ਦੇ ਪੁਜਾਰੀ ਭਵਿੱਖ ਦੇ ਸੂਰਜ ਵੱਲ ਪਿੱਠ ਕਰੀ ਖਲੋਤੇ ਹੁੰਦੇ ਹਨ, ਉਦੋਂ ਜਾਗ੍ਰਿਤ ਅਕਾਲੀ ਮਨੁੱਖ ਸਮੁੱਚੀ ਮਾਨਵਤਾ ਨੂੰ ਵਿਕਾਸ ਦੀ ਚੋਟੀ ਵੱਲ ਖਿੱਚੀ ਤੁਰੇ ਜਾਂਦੇ ਹਨ। ਪਰੰਪਰਾ ਦੀ ਦਲਦਲ ਵਿਚੋਂ ਕੋਈ ਕੋਈ ਪੈਗੰਬਰ ਮੁਕਤੀ ਦਿਵਾਉਣ ਲਈ ਆ ਪ੍ਰਕਾਸ਼ ਕਰਦਾ ਹੈ।[20] 20

Great

ਗਿਆਤ ਅਤੀਤ ਦੇ ਪੈਮਾਨੇ ਰਾਹੀਂ ਅਸੀਂ ਅਗਿਆਤ ਅਨਿਸਚਿਤ ਭਵਿੱਖ ਨੂੰ ਮਾਪਦੇ ਹਾਂ। ਭੂਤ ਭਵਿੱਖ ਦੇ ਇਸ ਤਾਣੇ-ਪੇਟੇ ਨੇ ਸਾਡੀ ਜ਼ਿੰਦਗੀ ਦੀ ਚੌਗਾਠ ਬੁਣ ਰੱਖੀ ਹੈ। ਮਨੁੱਖਾਂ ਦੀਆਂ ਕਾਲ ਨੇ ਦੋ ਸ਼੍ਰੇਣੀਆਂ ਬਣਾ ਦਿੱਤੀਆਂ ਹਨ — ਇਕ ਆਸ਼ਾਵਾਦੀ, ਦੂਜੀ ਨਿਰਾਸ਼ਾਵਾਦੀ. ਆਸ਼ਾਵਾਦੀ ਆਪਣੀਆਂ ਨਿਗਾਹਾਂ ਸੁੰਦਰ ਰਮਣੀਕ ਭਵਿੱਖ ਤੋਂ ਇੱਧਰ-ਉੱਧਰ ਨਹੀਂ ਕਰਦੇ ਤੇ ਨਿਰਾਸ਼ਵਾਦੀਆਂ ਦਾ ਕੇਂਦਰ-ਬਿੰਦੂ ਸੁਨਹਿਰੀ ਭੂਤ ਹੈ ਜੋ ਫਿਰ ਕਦੀ ਨਹੀਂ ਪਰਤੇਗਾ। ਆਸ਼ਾਵਾਦੀ ਅਨੁਸਾਰ ਅਸੀਂ ਲਗਾਤਾਰ ਪ੍ਰਗਤੀ ਵੱਲ ਵੱਧ ਰਹੇ ਹਾਂ ਤੇ ਬੁੱਧੀਹੀਣਤਾ ਦੇ ਭੂਤ ਮੰਡਲ ਵਿਚੋਂ ਬੌਧਿਕਤਾ ਵੱਲ ਵਿਕਸਿਤ ਹੋ ਰਹੇ ਹਾਂ। ਨਿਰਾਸ਼ਾਵਾਦੀ ਅਨੁਸਾਰ ਭੂਤਕਾਲ ਮਾਸੂਮੀਅਤ ਨਾਲ ਭਰਿਆ ਹੋਇਆ, ਫ਼ਰਿਸ਼ਤਿਆਂ ਵਰਗੇ ਲੋਕਾਂ ਦਾ ਵਿਸ਼ਵ ਸੀ, ਤੇ ਹੁਣ ਲਗਾਤਾਰ ਸਥਿਤੀ ਵਿਕਰਿਤ ਹੋ ਰਹੀ ਹੈ, ਅਸੀਂ ਪਰਲੋ ਵੱਲ ਜਾ ਰਹੇ ਹਾਂ। ਵਿਸ਼ਵ ਉਸਰ ਰਿਹਾ ਹੈ ਕਿ ਨਸ਼ਟ ਹੋ ਰਿਹਾ ਹੈ — ਆਸ਼ਾਵਾਦੀਆਂ ਅਤੇ ਨਿਰਾਸ਼ਾਵਾਦੀਆਂ ਦੀ ਇਸ ਵਿਸ਼ੇ ਉੱਤੇ ਨਿਰੰਤਰ ਬਹਿਸ ਜਾਰੀ ਹੈ। ਕੁਝ ਲੋਕ ਭਵਿੱਖ ਦੀ ਕੈਨਵਸ ਵਿਚ ਵਧੇਰੇ ਸ਼ੋਖ ਰੰਗ ਭਰੀ ਜਾ ਰਹੇ ਹਨ ਤੇ ਕੁਝ ਇਸ ਨੂੰ ਕਾਲਖ ਨਾਲ ਓੜਪੋਤ ਕਰ ਰਹੇ ਹਨ। ਇਸ ਸਭ ਕੁਝ ਤੋਂ ਨਿਰਲੇਪ ਕਾਲ ਆਪਣੀ ਚਾਲੇ ਮਸਤ ਤੁਰਿਆ ਜਾ ਰਿਹਾ ਹੈ। ਉਸ ਦੇ ਆਪਣੇ ਹੀ ਅਸੂਲ, ਆਪਣੇ ਹੀ ਰਾਹ ਹਨ।

ਕੇਵਲ ਸਧਾਰਨ ਵਿਅਕਤੀ ਹੀ ਭੂਤ, ਭਵਿੱਖ ਪ੍ਰਤੀ ਵਧੇਰੇ ਚਿੰਤਿਤ ਹੈ, ਅਜਿਹੀ ਗੱਲ ਨਹੀਂ। ਵਿਗਿਆਨੀ ਹਰ ਘਟਨਾ-ਕਾਰਜ ਵਿਚ ਕਾਰਨ ਦੀ ਹੋਂਦ ਮੰਨਦੇ ਹਨ। ਕਾਰਨ ਭੂਤ ਵਿਚ ਨਿਹਿਤ ਹਨ। ਇਥੋਂ ਹੀ ਆਗਮਨ (induction) ਪ੍ਰਣਾਲੀ ਦਾ ਜਨਮ ਹੁੰਦਾ ਹੈ। ਇਥੇ ਪ੍ਰਸ਼ਨ ਇਹ ਹੈ ਕਿ ਕੀ ਅਸੀਂ ਹਰ ਘਟਨਾ ਦਾ ਕਾਰਨ ਭੂਤ ਵਿਚੋਂ ਲੱਭਣ ਵਿਚ ਸਫਲ ਹੋ ਗਏ ਹਾਂ ? ਤਾਂ ਕੀ ਕੁਦਰਤ ਵਿਚ ਕੁਝ ਵੀ ਨਵਾਂ, ਕੁਝ ਵੀ ਅਗਿਆਤ ਨਹੀਂ

ਵਾਪਰਦਾ ? ਭਾਵ, ਕੀ ਇਹ ਨਿਸਚਿਤ ਹੈ ਕਿ ਕੁਦਰਤ ਵਿਚ ਸਿਰਜਣ ਸ਼ਕਤੀ ਦੀ ਅਣਹੋਂਦ ਹੈ ? ਅਸੀਂ ਕਿੰਨੀ ਕੁ ਦੂਰ ਦੇ ਅਤੀਤ ਤਕ ਅੱਪੜਨ ਦੇ ਸਮਰੱਥ ਹਾਂ ? ਸਾਡਾ ਸਾਰਾ ਵਰਤਮਾਨ ਕਾਨੂੰਨ, ਪੂਰਵ-ਪ੍ਰਮਾਣਾਂ (precedents) ਉੱਤੇ ਆਧਾਰਿਤ ਹੈ। ਅਫ਼ਸਰਸ਼ਾਹੀ ਦਾ ਕੰਮ-ਕਾਜ ਪੂਰਬਲੇ ਫ਼ੈਸਲਿਆਂ ਦਾ ਅਨੁਸਾਰੀ ਹੁੰਦਾ ਹੈ। ਇਹ ਜਾਣਦਿਆਂ ਹੋਇਆਂ ਵੀ ਕਿ ਜੀਵਨ ਨੂੰ ਭੂਤ ਉੱਤੇ ਆਧਾਰਿਤ ਕਰਨਾ ਜੀਵਨ ਦੀ ਮਹਾਨਤਾ ਅਤੇ ਮੌਲਿਕਤਾ ਦਾ ਵਿਨਾਸ਼ ਕਰਨਾ ਹੈ, ਅਜਿਹਾ ਕਰਨਾ ਪੈ ਰਿਹਾ ਹੈ। ਭੂਤ ਦਾ ਪਿਆਰ ਮਿੱਠਾ ਤਾਂ ਬਹੁਤ ਹੈ ਪਰ ਇਹ ਰੇਸ਼ਮੀ ਜ਼ੰਜੀਰ ਵਿਕਾਸ ਦੇ ਪੈਰਾਂ ਦੀ ਚਾਲ ਨੂੰ ਲਗਾਤਾਰ ਮੱਧਮ ਕਰ ਰਹੀ ਹੈ।

ਭਵਿੱਖ ਦੀ ਕਲਪਨਾ ਤੇ ਕਿਆਸਕਾਰੀ ਵਿਚ ਜੇ ਮੌਲਿਕਤਾ ਹੋਵੇ ਤਦ ਇਹ ਨੁਕਸਾਨਦੇਹ ਨਹੀਂ, ਪਰੰਤੂ ਭਵਿੱਖ ਦੇ ਅੰਦਾਜ਼ੇ ਕਿਉਂਕਿ ਭੂਤਕਾਲੀ ਅਹਿਸਾਸਾਂ ਉੱਤੇ ਟਿਕੇ ਹਨ, ਇਸ ਕਰਕੇ ਨਾ ਇਹ ਵਿਸ਼ਵਾਸ ਕਰਨ ਯੋਗ ਹਨ ਨਾ ਲਾਹੇਵੰਦ। ਪੂਰਬਲੇ ਅਹਿਸਾਸਾਂ ਉੱਤੇ ਆਧਾਰਿਤ ਕਰ ਕੇ ਅਸੀਂ ਭਵਿੱਖ ਨੂੰ ਵੀ ਭੂਤਕਾਲ ਵਰਗਾ ਹੀ ਬਣਾ ਰਖਦੇ ਹਾਂ ਤੇ ਆਖਦੇ ਹਾਂ ਭਵਿੱਖ ਜਾਣ ਲਿਆ ਹੈ, ਜਦੋਂ ਕਿ ਵਾਸਤਵਿਕਤਾ ਇਹ ਹੈ ਕਿ ਭਵਿੱਖ ਸਾਡੇ ਲਈ ਪੂਰਨ ਤੌਰ ਤੇ ਅਗਿਆਤ ਤੇ ਅਬੋਧ ਹੈ। ਭੂਤਕਾਲ ਦੇ ਪਰਖਯੰਤਰ ਵਿਅਰਥ ਹਨ, ਕਿਉਂਕਿ ਜੇ ਭੂਤ ਪੂਰੀ ਤਰ੍ਹਾਂ ਨਿਸ਼ਚਿਤ ਹੈ ਤਾਂ ਭਵਿੱਖ ਇਸ ਦੇ ਵਿਪਰੀਤ ਪੂਰੀ ਤਰ੍ਹਾਂ ਅਨਿਸ਼ਚਿਤ। ਜੀਵਨ ਪੂਰਬਲੀ ਘਟਨਾ ਹੈ ਤੇ ਮੌਤ ਭਵਿੱਖ ਦੀ। ਇਹਨਾਂ ਦੋਵਾਂ ਨੂੰ ਇਕ ਦੂਜੀ ਤੋਂ ਪੂਰੀ ਤਰ੍ਹਾਂ ਨਿਖੇੜ ਨਹੀਂ ਸਕਦੇ ਕਿਉਂਕਿ ਜੇ ਜੀਵਨ ਨਹੀਂ ਤਾਂ ਮੌਤ ਵੀ ਨਹੀਂ। ਪੁਰਾਤਨ ਨੂੰ ਢਾਹੇ ਬਗੈਰ ਨਵੀਨ ਦੀ ਉਸਾਰੀ ਨਹੀਂ ਹੋ ਸਕੇਗੀ। ਕੁਝ ਉਸਾਰਨ ਲਈ ਯਕੀਨਨ ਕੁਝ ਢਾਹੁਣਾ ਪਵੇਗਾ। ਪੁਰਾਤਨ ਦੀ ਮੌਤ ਵਿਚ ਨਵੀਨ ਦਾ ਬੀਜ ਦੱਬਿਆ ਹੋਇਆ ਹੈ। ਮੌਤ ਦਾ ਅਰਥ ਹੈ ਪੁਰਾਣੇ ਗਿਆਨ ਦਾ ਅੰਤ, ਪੁਰਾਣੇ ਅਨੁਭਵ, ਪੁਰਾਣੀਆਂ ਕੀਮਤਾਂ ਅਤੇ ਅਹੰ ਦਾ ਵਿਨਾਸ਼। ਇਸ ਸੰਪੂਰਣ ਵਿਨਾਸ਼ ਵਿਚੋਂ ਕਿਸ ਵਸਤ ਦੀ ਉਤਪਤੀ ਹੋਵੇਗੀ — ਮਨ ਪੂਰਨ ਤੌਰ ਤੇ ਕਦੀ ਇਸ ਗੁੱਥੀ ਨੂੰ ਨਹੀਂ ਸੁਲਝਾ ਸਕਦਾ। ਜਦੋਂ ਮੇਰੇ ਨਾਲ ਸੰਬੰਧਿਤ ਹਰ ਪ੍ਰਕਾਰ ਦੇ ਚੇਤੰਨ ਅੰਸ਼ਾਂ ਦੀ ਹੋਂਦ ਦਾ ਅੰਤ ਹੋ ਗਿਆ ਤਾਂ ਮੈਂ ਕਿਵੇਂ ਆਖਾਂ ਮੇਰਾ ਪੁਨਰ ਜਨਮ ਹੋਏਗਾ ? ਸਰੀਰ ਮਿੱਟੀ ਵਿਚ, ਪਾਣੀ ਪਾਣੀ ਵਿਚ, ਸਾਹ ਹਵਾ ਵਿਚ, ਅੱਗ ਅੱਗ ਵਿਚ ਅਤੇ ਪ੍ਰਾਣ ਅਕਾਸ਼ ਵਿਚ ਚਲੇ ਜਾਣਗੇ। 'ਮੇਰਾ' ਕੀ ਕੁਝ ਬਚੇਗਾ ? ਜੇ ਮੰਨੀਏ ਕਿ ਆਕਾਸ਼ ਵਿਚ ਗਈ ਮੇਰੀ ਆਤਮਾ ਹੀ ਪੁਨਰ-ਜਨਮ ਲਵੇਗੀ, ਤਾਂ ਵੀ ਮੈਂ ਕਿਵੇਂ ਆਖਾਂਗਾ ਕਿ ਉਹ 'ਮੇਰੀ' ਆਤਮਾ ਦਾ ਪੁਨਰ-ਜਨਮ ਹੈ ? 'ਅਹੰ' ਦਾ ਵਿਨਾਸ਼ ਸ਼ਖ਼ਸੀਅਤ ਦੇ ਹਰ ਸਬੂਤ ਦਾ, ਹਰ ਕਾਰਨ ਕਾਰਜ ਦਾ ਵਿਨਾਸ਼ ਹੋਵੇਗਾ। ਜੇ ਪੁਰਾਣੀ ਸ਼ਖ਼ਸੀਅਤ ਦਾ ਕੋਈ ਵੀ ਭਾਗ ਅਗਲੇ ਜਨਮ ਤਕ ਜੀਵੰਤ ਨਹੀਂ ਪੁੱਜਦਾ, ਤਾਂ ਪੁਨਰਜਨਮ ਦੇ ਕੀ ਅਰਥ ਹੋਏ ? ਮਨੁੱਖ ਸੁਸਤ ਹੈ। ਕੰਮ ਤੋਂ ਕੰਨੀ ਕਤਰਾਂਦਾ ਹੈ। ਵਾਸਤਵ ਵਿਚ ਬ੍ਰਹਿਮੰਡ ਦੀ ਹਰ ਵਸਤ ਸੁਸਤ ਹੈ। ਅਸਮਾਨੋਂ ਡਿੱਗੇ ਗੜ੍ਹੇ ਜਾਂ ਵਰਖਾ ਦੀਆਂ ਬੂੰਦਾਂ ਜਾਂ ਤਾਰਿਆਂ ਦੇ ਟੁੱਟੇ ਟੁਕੜੇ ਇਕਦਮ ਸਰਲ ਰੇਖਾ ਵਿਚ ਹੇਠਾਂ ਡਿੱਗਦੇ ਹਨ — ਵਾਧੂ ਗਤੀ ਨਹੀਂ ਕਰਦੇ। ਹਰ ਗ੍ਰਹਿ ਛੋਟੇ ਤੋਂ ਛੋਟੇ ਨਿਸ਼ਚਿਤ ਪੰਧ ਉੱਤੇ ਭ੍ਰਮਣ ਕਰ ਰਿਹਾ ਹੈ। ਇਸੇ ਨੂੰ ਆਈਨਸਟਾਈਨ ਨੇ ਬ੍ਰਹਿਮੰਡੀ ਸੁਸਤੀ ਦਾ ਸਿਧਾਂਤ (law of cosmic laziness) ਦਾ ਨਾਮ ਦਿੱਤਾ ਹੈ। ਅੱਜ ਦਾ ਕੰਮ ਅਸੀਂ ਕੱਲ੍ਹ ਤੇ ਛੱਡ ਦਿੰਦੇ

ਹਾਂ। ਅਗਲੇ ਨਹੀਂ ਤਾਂ ਅਗਲੇ ਸਾਲ ਤੇ ਇਥੋਂ ਤਕ ਕਿ ਅਗਲੇ ਜਨਮ ਉੱਤੇ, ਬਾਕੀ ਰਹਿੰਦੇ ਫ਼ਰਜ਼ ਨਿਬੇੜਨ ਦੀਆਂ ਯੋਜਨਾਵਾਂ ਬਣਾਉਂਦੇ ਹਾਂ। ਜੋ ਮੈਂ ਨਹੀਂ ਕਰ ਸਕਿਆ, ਮੇਰੀ ਔਲਾਦ ਕਰੇਗੀ, ਇਹ ਆਸ ਕਿਸ ਮਨੁੱਖ ਨੂੰ ਨਹੀਂ ? ਅਗਲੇ ਜਨਮ ਦੀ ਲੋਚਾ ਕਿਤੇ ਇਹਨਾਂ ਸ਼ੁਭ ਇੱਛਾਵਾਂ ਦੀ ਪੂਰਤੀ ਤਾਂ ਨਹੀਂ ?

ਨਿਰੰਤਰਤਾ ਸਾਨੂੰ ਚੰਗੀ ਲਗਦੀ ਹੈ। ਟੁੱਟ-ਭੱਜ ਸਾਡੀ ਚੇਤਨਾ ਨੂੰ ਸਵੀਕਾਰ ਨਹੀਂ। ਇਸੇ ਕਰਕੇ ਅਸੀਂ ਵਸਤਾਂ ਤੇ ਵਿਚਾਰਾਂ ਨੂੰ ਆਪਸ ਵਿਚ ਜੋੜ ਕੇ ਦੇਖਣ ਦੇ ਆਦੀ ਹਾਂ। ਭਾਰਤੀ ਚਿੰਤਨ ਤਾਂ ਖ਼ਾਸ ਕਰਕੇ ਸੰਸਲੇਸ਼ਣ ਦੀ ਰੁਚੀ ਵਾਲਾ ਹੈ। ਮਨ ਵਿਚ ਵਿਚਾਰ ਹਨ, ਭਾਵਨਾਵਾਂ ਹਨ, ਇੱਛਾਵਾਂ ਹਨ, ਤੇ ਇਹ ਸਭ ਕੁਝ ਇਕ ਨਦੀ ਵਾਂਗ ਵਹਿ ਰਿਹਾ ਹੈ। ਕਲਪਨਾ ਸੁਫਨੇ, ਰੇਸ਼ਮ ਦੇ ਗੁੱਛਿਆਂ ਵਰਗੇ ਸੂਖਮ ਅਹਿਸਾਸ ਇਸ ਵਹਿਣ ਵਿਚ ਤਰਦੇ ਜਾ ਰਹੇ ਹਨ। ਪਰ ਇਹ ਕੋਮਲ ਗੁੱਛੇ ਕਾਲਗਤੀ ਦੀ ਨਦੀ ਵਿਚ ਤਰਦੇ ਤਰਦੇ ਸਖਤ ਹੋਈ ਜਾਂਦੇ ਹਨ। ਅਹਿਸਾਸ ਵਿਚਾਰ ਬਣਦੇ ਹਨ, ਵਿਚਾਰ ਆਦਤਾਂ ਨੂੰ ਜਨਮ ਦਿੰਦੇ ਹਨ ਤੇ ਇਸੇ ਪ੍ਰਕਾਰ ਪ੍ਰਤੀਬੱਧਤਾ ਦੀ ਨੀਂਹ ਟਿਕ ਜਾਂਦੀ ਹੈ। ਇਹੀ ਸਿਧਾਂਤਕ ਕੱਟੜਤਾ ਤੇ ਧਾਰਮਿਕ ਮੂਲਵਾਦ ਦੀ ਉਥਾਨਕਾ ਹੈ। ਅਸੀਂ ਭੂਤ ਨਾਲੋਂ ਵਰਤਮਾਨ, ਵਰਤਮਾਨ ਨਾਲੋਂ ਭਵਿੱਖ ਨੂੰ ਤੋੜ ਨਹੀਂ ਸਕਦੇ ਇਸ ਕਰਕੇ ਸਾਡੇ ਹਰ ਕਥਨ, ਹਰ ਕਾਰਜ ਦੇ ਵਰਤਮਾਨ ਵਿਚ ਭੂਤ ਤੇ ਭਵਿੱਖ ਰਲਗਡ ਹੋ ਚੁੱਕੇ ਹੋਏ ਹਨ। ਕਿਉਂਕਿ ਹਰੇਕ ਵਿਅਕਤੀ ਦੇ ਚਿੰਤਨ ਦਾ ਇਹ ਮਿਸ਼ਰਣ ਹਰ ਦੂਜੇ ਵਿਅਕਤੀ ਤੋਂ ਭਿੰਨ ਹੈ ਇਸ ਕਰਕੇ ਹਰ ਬੰਦੇ ਦੀਆਂ ਆਦਤਾਂ, ਦ੍ਰਿਸ਼ਟੀਕੋਣ, ਕੀਮਤ-ਸਿਧਾਤ ਭਿੰਨ-ਭਿੰਨ ਹਨ — ਇਕ ਦੂਜੇ ਤੋਂ ਵੱਖਰੇ। ਹਰ ਆਦਮੀ ਦਾ ਗੁੱਸਾ, ਈਰਖਾ, ਹੰਕਾਰ, ਚਿੰਤਾਵਾਂ, ਮੁਹੱਬਤ ਬਿਲਕੁਲ ਨਿਜੀ ਅਨੁਭਵਾਂ ਤੇ ਆਧਾਰਿਤ ਹੋਣ ਕਰਕੇ, ਕਜ਼ਾਇਰਰ ਨੇ ਆਖਿਆ ਸੀ, "ਵਾਸਤਵ ਵਿਚ ਮਨੁੱਖ ਦੀ ਕੋਈ ਨਿਸ਼ਚਿਤ ਪ੍ਰਕ੍ਰਿਤੀ ਨਹੀਂ ਹੈ। ਉਸ ਦਾ ਤਾਂ ਕੇਵਲ ਇਤਿਹਾਸ ਹੈ।"[21] ਕੇਵਲ ਮਨੁੱਖੀ ਸੁਭਾ ਨਹੀਂ, ਕੁਦਰਤ ਦੀ ਹਰ ਵਸਤ ਇਕ ਦੂਜੀ ਤੋਂ ਭਿੰਨ ਹੈ। ਅਨੰਤ ਵੰਨ-ਸੁਵੰਨਤਾ ਹੀ ਕਾਲ ਦਾ ਸੁਭਾ ਹੈ।

ਅਕਾਲੀ ਅਨੁਭਵ ਸਦੀਵੀ ਵਰਤਮਾਨ ਵਿਚ ਵਿਚਰਦਾ ਹੈ। ਭੂਤ ਭਵਿੱਖ ਦਾ ਉਸ ਨੂੰ ਅਹਿਸਾਸ ਹੈ, ਪਰ ਉਹ ਇਹਨਾਂ ਤੋਂ ਪ੍ਰਭਾਵਿਤ ਜਾਂ ਪ੍ਰੇਰਿਤ ਨਹੀਂ ਹੁੰਦਾ। ਲੌਕਿਕ ਗਿਆਨ, ਵਿਗਿਆਨ, ਇਤਿਹਾਸ ਉਸ ਦੇ ਮਨ ਨੂੰ ਦੂਸ਼ਿਤ ਨਹੀਂ ਕਰ ਸਕਦੇ। ਹਰ ਪਲ ਉਸ ਲਈ ਸਿਰਜਣਾ ਦੀ ਅਖੰਡ ਪ੍ਰਕ੍ਰਿਆ ਹੈ। ਕਾਰਨ ਅਤੇ ਸੰਭਾਵਨਾਵਾਂ, ਵਰਤਮਾਨ ਕਾਰਜ ਵਿਚ ਹੀ ਨਿਹਿਤ ਹਨ। ਵਰਤਮਾਨ ਦੀ ਤਸਵੀਰ ਨਹੀਂ ਖਿੱਚੀ ਜਾ ਸਕਦੀ, ਕਿਉਂਕਿ ਇਹ ਤਾਂ ਇਕ ਪ੍ਰਕ੍ਰਿਆ ਹੈ। ਦ੍ਰਿਸ਼ ਨਹੀਂ। ਵਰਤਮਾਨ ਜਾਣਨ-ਦੀ-ਸਾਧਨਾ ਹੈ, ਗਿਆਨ ਨਹੀਂ ਹੈ। ਯਾਦਾਂ ਉਮੀਦਾਂ ਤੋਂ ਨਿਰਲੇਪ ਅਕਾਲੀ ਮਨ ਅੱਗੇ ਪਿੱਛੇ ਨਹੀਂ ਦੇਖਦਾ। 'ਅਗਾਹਾਂ' ਅਤੇ 'ਪਿਛਾਹਾਂ' ਧਰਾਤਲ ਦੇ ਸ਼ਬਦ ਹਨ, ਉੱਚੇ ਪਰਬਤ ਤੋਂ ਹੇਠਾਂ ਦੇਖਿਆਂ ਅਗਲੇ ਪਿਛਲੇ ਸਾਰੇ ਵਾਹਨ ਇਕੋ ਜਿਹੇ ਦ੍ਰਿਸ਼ਟਮਾਨ ਹੋ ਰਹੇ ਹਨ। ਜੀਵਨ ਅਤੇ ਮੌਤ ਸਜ਼ਾ ਅਤੇ ਇਨਾਮ, ਸੋਨਾ ਮਿੱਟੀ, ਮਾਣ ਅਪਮਾਨ, ਅਭਿਮਾਨ ਜਾਂ ਆਤਮ-ਤਿਆਗ ਉਸ ਲਈ ਸਭ ਨਿਰਾਰਥਕ ਹਨ।

ਸਥਿਤ (conditioned) ਮਨ ਨੂੰ ਸੁਤੰਤਰਤਾ ਦਾ ਬੋਧ ਨਹੀਂ, ਕਿਉਂਕਿ ਸੁਚੇਤ ਜਾਂ ਅਚੇਤ ਯਾਦਾਂ ਉਸ ਦਾ ਪਿੱਛਾ ਕਰਦੀਆਂ ਰਹਿੰਦੀਆਂ ਹਨ। ਸਾਧਾਰਨ ਮਨੁੱਖ ਦਾ ਮਨ ਮਹਾਨ

ਸੰਤਾਂ ਦੇ ਕਥਨਾਂ, ਪੂਰਵਜਾਂ ਦੀਆਂ ਪਰੰਪਰਾਵਾਂ ਅਤੇ ਸਮਾਜਕ ਬੰਧਨਾਂ ਤੋਂ ਮੁਕਤ ਨਹੀਂ ਹੁੰਦਾ। ਇਹ ਤਾਂ ਹੋ ਸਕਦਾ ਹੈ ਕਿ ਉਹ ਇਕ ਬੰਧਨ ਛੱਡ ਕੇ ਦੂਜਾ ਅਪਣਾ ਲਵੇ, ਇਕ ਮੁਰਸ਼ਦ ਦੀ ਸਿੱਖਿਆ ਤਿਆਗ ਕੇ ਦੂਜੇ ਦੀ ਸ਼ਰਣ ਜਾ ਪਵੇ, ਪਰੰਤੂ ਰਹਿੰਦਾ ਉਹ ਮੁਰੀਦ ਹੀ ਹੈ। ਕਰਮ-ਕਾਂਡਾਂ ਦਾ ਵੀ ਤਿਆਗ ਹੈ, ਰਸਮਾਂ ਰੀਤਾਂ ਦਾ ਵੀ। ਜਾਗ੍ਰਿਤ ਮਨ ਹਰ ਕਿਸਮ ਦੇ ਬੰਧਨ ਦਾ ਤਿਆਗ ਕਰਾਉਂਦਾ ਹੈ।[22] ਬੁੱਧ ਨੇ ਆਪਣੇ ਚੇਲਿਆਂ ਨੂੰ ਲਕੀਰ ਦੇ ਫ਼ਕੀਰ ਬਣਨ ਤੋਂ ਰੋਕਦਿਆਂ ਕਿਹਾ ਸੀ, "ਆਪਣੇ ਲਈ ਆਪ ਦੀਪ ਬਣੋ। ਆਪਣੀ ਸ਼ਰਣ ਵਿਚ ਜਾਉ। ਦੂਜੀ, ਬੇਗਾਨੀ ਸ਼ਰਣ ਦਾ ਆਸਰਾ ਨਾ ਤੱਕੋ।"[23]

ਡਾ. ਨੇਕੀ ਨੇ ਅਕਾਲੀ ਮਨੁੱਖ ਬਾਰੇ ਲਿਖਿਆਹੈ, "ਐਪਰ ਮਨੁੱਖ ਕਦੇ-ਕਦੇ ਆਪਣਾ ਵਿਧਾਤਾ ਆਪ ਵੀ ਬਣ ਜਾਂਦਾ ਹੈ ਤੇ ਹਰ ਆਰੰਭ ਨਾਲ ਸਮੇਂ ਦੀ ਪੁਨਰ ਸਥਾਪਨਾ ਕਰਦਾ ਹੈ। ਉਹ ਜ਼ਿੰਦਗੀ ਨੂੰ ਸਮੇਂ ਨਾਲ ਤੇ ਸਮੇਂ ਨੂੰ ਜ਼ਿੰਦਗੀ ਨਾਲ ਭਰਦਾ ਹੈ। ਉਹ ਸਮੇਂ ਨੂੰ ਸਥਾਨ ਵਿਚ ਬਦਲ ਕੇ ਉਸ ਨੂੰ ਪੱਧਰਿਆਂ ਕਰ ਸਕਣ ਦੇ ਸਮਰੱਥ ਹੈ। ਉਹ ਘੜੀਆਂ, ਘੜਿਆਲਾਂ ਨੂੰ ਵਰਤਦਾ ਤੇ ਪੈਮਾਇਸ਼ਾਂ ਦਾ ਪ੍ਰਯੋਗ ਕਰਦਾ ਹੈ, ਐਪਰ ਇਹਨਾਂ ਆਸਰੇ ਜੀ ਨਹੀਂ ਸਕਦਾ।"[24] ਮਹਾਤਮਾ ਬੁੱਧ ਨੇ ਅਜਿਹੇ ਅਕਾਲੀ ਮਨੁੱਖ ਸੰਬੰਧੀ ਕਿਹਾ ਸੀ, "ਮਨੁੱਖ ਆਪਣਾ ਸਵਾਮੀ ਆਪ ਹੈ ਤੇ ਆਪਣੀ ਗਤੀ ਉਸ ਦੇ ਆਪਣੇ ਹੱਥ ਵਿਚ ਹੈ।"[25] ਗੁਰਬਾਣੀ ਵਿਚ ਕਾਲਮੁਕਤ ਹੋਣ ਦਾ ਸਾਧਨ ਹਰੀ ਦਾ ਨਾਮ ਜਪਣਾ ਦੱਸਿਆ ਹੈ :

*ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ, ਤਿਨ ਤੂਟੀ ਜਮ ਕੀ ਫਾਸੀ ॥*[26]

ਮਨੁੱਖੀ ਜਨਮ ਉਹ ਭਾਗਾਂ ਵਾਲਾ ਅਉਸਰ ਹੈ ਜਿਸ ਨੂੰ ਅਕਾਲੀ ਹੋਣ ਲਈ, ਪ੍ਰਭੂ ਮਿਲਣ ਲਈ ਵਰਤਿਆ ਜਾਣਾ ਯੋਗ ਹੈ।[27] ਉਸ ਪ੍ਰਭੂ ਨਾਲ ਮੇਲ ਮਨੁੱਖ ਨੂੰ ਅਕਾਲੀ ਬਣਾਉਂਦਾ ਹੈ ਜੋ ਆਪ ਅਬਿਨਾਸੀ, ਅਵਿਗਤੁ, ਅਗੋਚਰੁ ਅਤੇ ਅਮਰ ਹੈ।[28]

## ਕਾਲ-ਅਨੁਭਵ ਅਤੇ ਕਰਤਾਰੀ ਸ਼ਕਤੀ

ਰਿਗਵੇਦ ਦੇ ਨਾਸਦੀਯ ਸੂਕਤ ਦੀਆਂ ਆਰੰਭਕ ਤਿੰਨ ਰਿਚਾਵਾਂ ਵਿਚ ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲੋਂ ਦੀ ਅਵਸਥਾ ਦਾ ਚਿਤਰਣ ਇਸ ਪ੍ਰਕਾਰ ਕੀਤਾ ਗਿਆ ਹੈ ਕਿ ਉਸ ਅਵਸਥਾ ਨਾਲ ਅਸੀਂ ਕੋਈ ਬੌਧਿਕ ਨਾਤਾ ਨਹੀਂ ਜੋੜ ਸਕਦੇ, ਜਿਵੇਂ, ਉਸ ਸਮੇਂ ਨਾ ਸਤ ਸੀ ਨਾ ਅਸਤ, . . . . ਦਿਨ ਰਾਤ ਦਾ ਕੋਈ ਚਿੰਨ੍ਹ ਵੀ ਨਹੀਂ ਸੀ, . . . . ਅੰਧਕਾਰ ਨਾਲ ਢਕਿਆ ਹੋਇਆ ਅੰਧਕਾਰ ਹੀ ਸੀ।[29] ਗੁਰੂ ਨਾਨਕ ਬਾਣੀ ਵਿਚ ਵੀ ਸਾਨੂੰ ਉਤਪਤੀ ਤੋਂ ਪੂਰਬਲੀ ਅਵਸਥਾ ਦਾ ਕਾਵਿਕ ਵਿਸਥਾਰ ਮਿਲਦਾ ਹੈ। ਇਸ ਬਾਣੀ ਵਿਚ ਰਿਗਵੇਦ ਵਾਂਗ ਅੰਧਕਾਰ ਦਾ ਵਰਣਨ ਤਾਂ ਹੈ,[30] ਪਰ ਅਜਿਹਾ ਕੋਈ ਹਵਾਲਾ ਗੁਰਬਾਣੀ ਵਿਚੋਂ ਨਹੀਂ ਮਿਲਦਾ ਜਿੱਥੇ ਇਸ ਅੰਧਕਾਰਮਈ ਅਵਸਥਾ ਨੂੰ 'ਅਸਤ' ਕਿਹਾ ਗਿਆ ਹੋਵੇ। ਰਿਗਵੇਦ ਵਿਚ ਸਤ ਦੇ ਨਾਲ ਅਸਤ ਦੀ ਸਿਰਜਣਾ ਦਾ ਜ਼ਿਕਰ ਕਈ ਵਾਰ ਹੋਇਆ ਹੈ, "ਇੰਦਰ ਨੇ ਇਕ ਨੂੰ ਅੱਜ ਬਣਾਇਆ ਅਤੇ ਦੂਸਰੇ ਨੂੰ ਕੱਲ੍ਹ, ਅਤੇ ਉਹ ਬਾਰ-ਬਾਰ ਸਤ ਅਤੇ ਅਸਤ ਦਾ ਨਿਰਮਾਣ ਕਰਦਾ ਹੈ।"[31]

ਰਿਗਵੇਦ ਵਿਚ ਸ੍ਰਿਸ਼ਟੀ ਰਚਨਾ ਤੋਂ ਪੂਰਬਲੀ ਅਵਸਥਾ ਵਿਚ ਸਤ ਅਤੇ ਅਸਤ ਦੇ

ਨਿਸ਼ੇਧ ਤੋਂ ਬਿਨਾਂ ਮ੍ਰਿਤੂ ਅਤੇ ਅੰਮ੍ਰਿਤ ਦਾ ਵੀ ਜ਼ਿਕਰ ਕੀਤਾ ਹੈ, ਅਤੇ ਲਿਖਿਆ ਹੈ ਕਿ ਜੀਵਨ ਦੀ ਸੱਤਾ ਅਤੇ ਉਸ ਦਾ ਅਭਾਵ ਦੋਵੇਂ ਉਸ ਸਮੇਂ ਨਹੀਂ ਸਨ। ਕਾਲ ਦੇ ਸੰਦਰਭ ਵਿਚ ਅੰਮ੍ਰਿਤ ਅਤੇ ਮੌਤ ਦੋਵਾਂ ਨੂੰ ਪਰਸਪਰ ਸੰਬੰਧਿਤ ਮੰਨਿਆ ਗਿਆ। ਇਸ ਲਈ 'ਸ਼ਤਪਥ ਬ੍ਰਾਹਮਣ' ਵਿਚ ਕਿਹਾ ਗਿਆ ਹੈ, "ਮ੍ਰਿਤੂ ਵਿਚ ਅੰਮ੍ਰਿਤ ਅਤੇ ਅੰਮ੍ਰਿਤ ਵਿਚ ਮ੍ਰਿਤੂ ਵਿਦਮਾਨ ਹੈ।"[32] ਕਾਲ ਦੀ ਪ੍ਰਕ੍ਰਿਆ ਵਿਚ ਅੰਮ੍ਰਿਤ (ਭਾਵ ਅਕਾਲ) ਅਤੇ ਮ੍ਰਿਤੂ ਦੋਵਾਂ ਦਾ ਹੀ ਜ਼ਿਕਰ ਪ੍ਰਸੰਗ ਅਨੁਕੂਲ ਹੈ। ਅੰਮ੍ਰਿਤ ਅਤੇ ਮ੍ਰਿਤੂ ਕਾਲ ਦਾ ਮੂਲ ਹੈ। ਸਥਿਤ ਤੱਤ (ਅਪਰਿਵਰਤਤਾ) ਅੰਮ੍ਰਿਤ, ਅਤੇ ਗਤੀ ਤੱਤ (ਪਰਿਵਰਤਨ) ਮ੍ਰਿਤੂ ਹੈ। ਸਥਿਤ ਤੱਤ ਅਤੇ ਗਤੀ ਤੱਤ ਦੇ ਆਧਾਰ ਉੱਤੇ ਸ੍ਰਿਸ਼ਟੀ ਚੱਕਰ ਦਾ ਪਰਿਵਰਤਨ ਹੋ ਰਿਹਾ ਹੈ। ਪ੍ਰਲਯਕਾਲ (ਪਰਾਪੂਰਬਲੀ ਅਵਸਥਾ) ਵਿਚ ਇਹ ਦੋਵੇਂ ਆਪਣੀ ਅਸਪਸ਼ਟ ਅਵਸਥਾ ਵਿਚ ਸਨ। ਇਹ ਵੀ ਕਿਹਾ ਗਿਆ ਹੈ ਕਿ ਪ੍ਰਲਯਕਾਲ ਵਿਚ ਰਾਤ ਅਤੇ ਦਿਨ ਦਾ ਕੋਈ ਚਿੰਨ੍ਹ ਨਹੀਂ ਸੀ। ਨਛੱਤਰ ਦਿਨ ਰਾਤ ਦੇ ਚਿੰਨ੍ਹ ਹਨ। ਜਦੋਂ ਨਛੱਤਰ ਨਹੀਂ ਸਨ ਤਾਂ ਰਾਤ ਦਿਨ ਦਾ ਪ੍ਰਸ਼ਨ ਹੀ ਨਹੀਂ ਉਠਦਾ। ਪ੍ਰਲਯਕਾਲ ਵਿਚ ਸ੍ਰਿਸ਼ਟੀ ਦਾ ਮੂਲ ਅੰਧਕਾਰਮਈ ਸੀ। ਉਹ ਕਿਹੋ ਜਿਹਾ ਸੀ, ਕਿੱਥੇ ਸੀ ? ਦੱਸਿਆ ਨਹੀਂ ਜਾ ਸਕਦਾ। ਇਸ ਪੂਰਬਕਾਲੀ ਅਵਸਥਾ ਨੂੰ ਤਮੋਭੂਤ, ਅਪ੍ਰਗਯਾਤ, ਅਲਕਸ਼ਣ, ਅਪ੍ਰਤਕਰਯ, ਅਵਿਗੇਯ ਅਤੇ ਅਵਿਅਕਤ ਜਿਹੇ ਵਿਸ਼ੇਸ਼ਣਾਂ ਨਾਲ ਸੰਬੋਧਨ ਕੀਤਾ ਮਿਲਦਾ ਹੈ। ਮੈਕਡਾਨਲ ਨੇ ਇਸ ਅਵਸਥਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ, "ਰਿਸ਼ੀਆਂ ਨੇ ਵਿਕਸਿਤ ਜਗਤ ਦਾ ਉਦਗਮ ਅਵਿਕਸਿਤ ਵਿਚ ਪਾ ਲਿਆ।"[33] ਮੂਰ ਨੇ ਵੀ ਸਤ ਨੂੰ ਵਿਕਸਿਤ ਅਤੇ ਅਸਤ ਨੂੰ ਅਵਿਕਸਿਤ ਅਵਸਥਾ ਦਾ ਦਯੋਤਕ ਕਿਹਾ ਹੈ।[34]

ਮਨੁੱਖ ਆਪਣੇ ਕਰਮਾਂ ਦਾ ਫ਼ਲ ਇਸੇ ਜਨਮ-ਕਾਲ ਵਿਚ ਭੋਗ ਜਾਂਦਾ ਹੈ ਜਾਂ ਫਿਰ ਧਰਤੀ ਉੱਤੇ ਮੁੜ ਜਨਮ ਲੈ ਕੇ ਭੋਗਦਾ ਹੈ ? ਇਹ ਜਗਿਆਸਾ ਭਾਰਤੀ ਚਿੰਤਨ ਵਿਚ ਬੜਾ ਵੱਡਾ ਸਥਾਨ ਰਖਦੀ ਹੈ, ਜਿਸ ਨੂੰ ਗੁਰਬਾਣੀ ਵਿਚ ਵੀ ਨਜ਼ਰਅੰਦਾਜ਼ ਨਹੀਂ ਕੀਤਾ ਗਿਆ। ਰਿਗਵੇਦਕ ਸੂਕਤਾਂ ਦਾ ਅਧਿਐਨ ਕਰਦਿਆਂ ਸਪਸ਼ਟ ਰੂਪ ਵਿਚ ਪੁਨਰਜਨਮ ਦੇ ਸੰਕੇਤ ਨਹੀਂ ਮਿਲਦੇ, ਪਰੰਤੂ ਕੁਝ ਅਜਿਹੇ ਵਰਣਨ ਜ਼ਰੂਰ ਪ੍ਰਾਪਤ ਹਨ ਜਿਹਨਾਂ ਤੋਂ ਪੁਨਰ ਜਨਮ ਦਾ ਵਿਕਾਸ ਹੋਇਆ ਮੰਨਿਆ ਜਾ ਸਕਦਾ ਹੈ। ਇਕ ਮੰਤਰ ਵਿਚ ਰਿਸ਼ੀ ਵਾਮਦੇਵ ਆਖਦਾ ਹੈ, "ਮੈਂ ਮਨੂੰ ਹੋਇਆ। ਮੈਂ ਸੂਰਜ ਹੋਇਆ।"[35] ਰਿਸ਼ੀ ਵਸ਼ਿਸ਼ਠ ਨੇ ਵੀ ਆਪਣੇ ਪੁਨਰ ਜਨਮ ਦਾ ਜ਼ਿਕਰ ਕੀਤਾ ਹੈ।[36] ਰਿਗਵੇਦਕ ਕਾਲ ਵਿਚ ਪੁਨਰ ਜਨਮ ਦਾ ਸਿਧਾਂਤ ਇਸ ਕਰਕੇ ਵਿਕਸਿਤ ਨਹੀਂ ਹੋਇਆ ਕਿਉਂਕਿ ਵੈਦਕ ਰਿਸ਼ੀ ਆਪਣੇ ਵਰਤਮਾਨ ਜੀਵਨ ਪ੍ਰਤੀ ਪੂਰਨ ਸੰਤੁਸ਼ਟ ਅਤੇ ਅਸਾਧਾਰਨ ਰੂਪ ਵਿਚ ਆਸ਼ਾਵਾਦੀ ਸਨ। ਉਨ੍ਹਾਂ ਦੀਆਂ ਸਤੁਤੀਆਂ ਦਾ ਉਦੇਸ਼ ਕੇਵਲ ਅਮਰਤਵ (ਜਿਸ ਨੂੰ ਸਵਰਗ-ਪ੍ਰਾਪਤੀ ਕਿਹਾ ਜਾਂਦਾ ਸੀ) ਹਾਸਿਲ ਕਰਨਾ ਨਹੀਂ ਸੀ। ਸਗੋਂ ਉਹਨਾਂ ਨੇ ਦੇਵਤਿਆਂ ਅੱਗੇ ਅੱਛੀਆਂ ਪਰਜਾਵਾਂ, ਬੀਰ ਪੁੱਤਰ, ਧਨ ਅਤੇ ਸੈਂਕੜੇ ਵਰ੍ਹਿਆਂ ਤਕ ਦੇ ਸ਼ਾਨਦਾਰ ਜੀਵਨ ਦੀਆਂ ਕਾਮਨਾਵਾਂ ਕੀਤੀਆਂ।[37] ਵੈਦਕ ਕਵੀ ਮੌਤ ਤੋਂ ਵੀ ਨਹੀਂ ਸਨ ਡਰਦੇ, ਕਿਉਂਕਿ ਉਹ ਇਕ ਐਸੇ ਲੋਕ ਵਿਚ ਵਿਸ਼ਵਾਸ ਰਖਦੇ ਸਨ ਜਿੱਥੇ ਮਰਨ ਉਪਰੰਤ ਕੁਝ ਵੀ ਓਪਰਾ ਜਾਂ ਡਰਾਉਣਾ ਨਹੀਂ ਤੇ ਜਿੱਥੇ ਉਹਨਾਂ ਦੇ ਪੂਰਵਜ ਪਹਿਲੋਂ ਹੀ ਗਏ ਹੋਏ ਯਮ ਨਾਲ ਆਨੰਦ ਮਨਾ ਰਹੇ ਹਨ।[38]

ਗੁਰਬਾਣੀ ਵਿਚ ਕਰਮਾਂ ਦੇ ਆਧਾਰ ਉੱਤੇ ਆਵਾਗੌਣ ਦਾ ਸਿਧਾਂਤ ਸਵੀਕਾਰ ਕੀਤਾ ਗਿਆ ਹੈ। ਥਾਂ-ਪਰ-ਥਾਂ ਚੌਰਾਸੀ ਲੱਖ ਜੂਨਾਂ ਦਾ ਜ਼ਿਕਰ ਹੈ ਅਤੇ ਇਹ ਜੂਨਾਂ ਕੇਵਲ ਜੀਵਾਂ ਦੀਆਂ ਨਹੀਂ, ਅਜੀਵਾਂ ਦੀਆਂ ਸਵੀਕਾਰ ਕੀਤੀਆਂ ਗਈਆਂ ਮਿਲਦੀਆਂ ਹਨ। ਗੁਰੂ ਅਰਜਨ ਦੇਵ ਦੀ ਟੂਕ ਵਰਣਨ ਯੋਗ ਹੈ :

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*

. . .    . . .    . . .

*ਕਈ ਜਨਮ ਸੈਲ ਗਿਰਿ ਕਰਿਆ॥*
*ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥*[39]

ਇਥੇ ਇਹ ਕਹਿਣਾ ਅਸੰਗਤ ਨਹੀਂ ਹੋਵੇਗਾ ਕਿ 'ਚੌਰਾਸੀ ਲੱਖ' ਜੂਨਾਂ ਦਾ ਅਰਥ ਗਣਿਤਕ ਅੰਕੜੇ ਨਹੀਂ ਲਿਆ ਗਿਆ, ਸਗੋਂ ਇਸ ਦਾ ਭਾਵ 'ਅਣਗਿਣਤ' ਤੋਂ ਹੈ, ਕਿਉਂਕਿ ਸੁਖਮਨੀ ਵਿਚ ਗੁਰੂ ਅਰਜਨ ਦੇਵ ਦੀਆਂ ਇਹ ਪੰਕਤੀਆਂ ਉਕਤ ਗਿਣਤੀ ਨੂੰ ਰੱਦ ਕਰਦੀਆਂ ਹਨ :

*ਕਈ ਕੋਟਿ ਨਾਨਾ ਪ੍ਰਕਾਰ ਜੰਤ॥*

. . .    . . .    . . .

*ਕਈ ਕੋਟਿ ਪਾਤਾਲ ਕੇ ਵਾਸੀ॥*

. . .    . . .    . . .

*ਕਈ ਕੋਟਿ ਜਨਮਹਿ ਜੀਵਹਿ ਮਰਹਿ॥*
*ਕਈ ਕੋਟਿ ਬਹੁ ਜੋਨੀ ਫਿਰਹਿ॥*
*ਕਈ ਕੋਟਿ ਬੈਠਤ ਹੀ ਖਾਹਿ॥*
*ਕਈ ਕੋਟਿ ਘਾਲਹਿ ਥਕਿ ਪਾਹਿ॥*[40]

ਜਿਵੇਂ ਦੇਵ-ਦਾਨਵਾਂ ਦਾ ਹਵਾਲਾ ਇਹ ਸਿੱਧ ਨਹੀਂ ਕਰਦਾ ਕਿ ਵਾਸਤਵ ਵਿਚ ਗੁਰੂ ਸਾਹਿਬਾਨ ਨੇ ਇਹਨਾਂ ਦੀ ਹੋਂਦ ਨੂੰ ਸਵੀਕਾਰ ਕੀਤਾ ਹੈ ਉਸੇ ਪ੍ਰਕਾਰ 'ਚੌਰਾਸੀ ਲੱਖ' ਜੂਨਾਂ ਦੀ ਗਿਣਤੀ ਦਾ ਅਰਥ ਉਸ ਕਰੜਾਈ ਨਾਲ ਸਵੀਕਾਰ ਨਹੀਂ ਕੀਤਾ ਗਿਆ ਜਿਵੇਂ ਬ੍ਰਾਹਮਣੀ ਮਤ ਵਿਚ ਕੀਤਾ ਗਿਆ ਹੈ। ਦੇਵ-ਦਾਨਵਾਂ ਦਾ ਜ਼ਿਕਰ ਪ੍ਰਤੀਕਾਂ ਸੰਕੇਤਾਂ ਦੇ ਪੱਖੋਂ ਮੱਹਤਵ ਰਖਦਾ ਹੈ। ਇਵੇਂ ਹੀ ਚੁਰਾਸੀ ਲੱਖ ਜੂਨਾਂ ਦਾ ਜ਼ਿਕਰ ਹੈ। ਜੇਕਰ ਚੌਰਾਸੀ ਲੱਖ ਦੀ 'ਗਿਣਤੀ' ਸਵੀਕਾਰ ਕੀਤੀ ਗਈ ਹੁੰਦੀ ਤਾਂ ਫਿਰ ਕਈ ਕਰੋੜ ਜੀਵਾਂ ਦੀਆਂ ਜੂਨਾਂ ਦਾ ਜ਼ਿਕਰ ਕਿਉਂ ਹੁੰਦਾ ? ਗਣਿਤ ਦੇ ਅੰਕ ਕਾਲ ਦੀਆਂ ਕੇਵਲ ਸੰਭਾਵਨਾਵਾਂ ਬਾਰੇ ਸੂਚਿਤ ਕਰਦੇ ਹਨ।

ਸਮੇਂ ਦੀ ਹੋਂਦ ਵਸਤਾਂ ਦੀ ਹੋਂਦ ਤੋਂ ਸੁਤੰਤਰ ਨਹੀਂ। ਕਿਉਂਕਿ ਪਰਮ ਸਤਿ ਅਕਾਲ ਦਾ ਤਾਤਵਿਕ ਆਧਾਰ ਮਾਦਾ ਨਹੀਂ ਇਸ ਕਰਕੇ ਪੁਲਾੜ-ਕਾਲ ਪਰਮਹਸਤੀ ਦੀ ਸਮੁੱਚਤਾ ਦਾ ਪ੍ਰਗਟਾਵਾ ਕਰਨ ਦੇ ਸਮਰਥ ਨਹੀਂ। ਅਕਾਲ ਤੋਂ ਸੁਤੰਤਰ 'ਗੋਚਰ ਜਗਤ' ਅਤੇ 'ਕਾਲ' ਦੁਰਬੋਧਤਾ (abstractions) ਹਨ। ਦੁਰਬੋਧਤਾ ਸਤਿ ਨਹੀਂ ਹੁੰਦੀ। ਇਸੇ ਤਰ੍ਹਾਂ, ਬੇਸ਼ੱਕ ਕਰਮ-ਸਿਧਾਂਤ ਗੁਰਬਾਣੀ ਵਿਚ ਸਵੀਕਾਰ ਕੀਤਾ ਮਿਲਦਾ ਹੈ, ਤਦ ਵੀ ਇਹ ਸਿਧਾਂਤ ਪੁਰਾਤਨ ਬ੍ਰਾਹਮਣੀ ਮਤ ਤੋਂ ਭਿੰਨਤਾ ਰਖਦਾ ਹੈ। ਬ੍ਰਾਹਮਣੀ ਮਤ ਅਨੁਸਾਰ ਚੰਗੇ ਅਤੇ ਮਾੜੇ ਕਰਮਾਂ ਦਾ ਸਖਤੀ ਨਾਲ ਲੇਖਾ-ਜੋਖਾ ਹਰ ਪਲ ਛਿਣ ਇਕੱਤਰ ਹੋ ਰਿਹਾ ਹੈ। ਜਿਸ ਮਨੁੱਖ ਦੇ ਨੇਕ ਕਰਮ ਵਧੀਕ ਕੀਤੇ ਹੋਏ ਹੋਣਗੇ, ਉਹ ਸੁਰਗ ਵਿਚ ਜਾਵੇਗਾ ਅਤੇ ਪਾਪ ਕਰਮ ਵਧੀਕ ਹੋਣ ਦੀ ਸੂਰਤ ਵਿਚ ਨਰਕਾਂ ਦਾ ਅਧਿਕਾਰੀ ਹੋਵੇਗਾ। ਪਰ ਗੁਰਬਾਣੀ ਵਿਚ ਰੱਬੀ ਬਖਸ਼ਿਸ਼ ਉੱਤੇ ਵਧੇਰੇ ਵਿਸ਼ਵਾਸ ਹੈ। ਰੱਬ ਦੀ ਮਿਹਰ ਹੋਵੇ ਤਾਂ ਜਨਮ-ਜਨਮਾਂਤਰਾਂ ਦੇ ਪਾਪਾਂ ਦੀ ਮੈਲ ਇਕ ਛਿਨ ਵਿਚ ਉਤਰ ਜਾਂਦੀ ਹੈ। ਕਾਲ ਅਧੀਨ ਵਿਚਰਦਾ ਮਨੁੱਖ ਹੀ ਚੌਰਾਸੀ ਲੱਖ ਜੂਨਾਂ ਅਤੇ ਨਰਕਾਂ ਸੁਰਗਾਂ ਦੇ ਬਖੇੜੇ ਵਿਚ ਫਸਦਾ ਹੈ, ਜਦੋਂ ਕਿ ਅਕਾਲੀ ਮਨੁੱਖ ਇਸ ਸਾਰੇ ਆਡੰਬਰ ਨੂੰ ਤਿਆਗ ਚੁੱਕਾ ਹੁੰਦਾ ਹੈ।

ਗੁਰਮਤਿ ਦੇ ਕਾਲ ਅਕਾਲ ਫ਼ਲਸਫੇ ਨੂੰ ਸਪਸ਼ਟ ਕਰਨ ਲਈ ਪਰਮਸੱਤਾ ਦੀ ਪ੍ਰਕ੍ਰਿਤੀ ਸੰਬੰਧੀ ਜਾਣਨਾ ਜ਼ਰੂਰੀ ਹੈ। ਸਾਂਖ ਵਾਂਗ ਗੁਰਮਤਿ ਦੀ ਪਰਮਹਸਤੀ ਸ਼ੁੱਧ ਚੇਤਨਾ ਤਾਂ ਹੈ, ਪਰ ਇਹ ਕਰਤਾਰੀ ਹੈ ਤੇ ਪ੍ਰਕ੍ਰਿਤੀ ਤੋਂ ਭਿੰਨ ਨਹੀਂ। ਸਾਂਖ ਦਾ 'ਪੁਰਸ਼' ਅਕਰਤਾਰੀ ਹੈ, ਨਾ ਉਤਪੰਨ ਹੋਇਆ ਹੈ, ਨਾ ਉਤਪਤੀ ਕਰਦਾ ਹੈ। ਗੁਰਮਤਿ ਦਾ 'ਪੁਰਖ', 'ਕਰਤਾ' ਹੈ। ਉਸ ਨੇ ਦੇਸ ਕਾਲ ਦੀ ਸਿਰਜਣਾ ਕੀਤੀ ਹੈ। ਉਹੀ ਸਮਾਪਤੀ ਕਰੇਗਾ। ਡਾ. ਆਹਲੂਵਾਲੀਆ ਗੁਰਮਤਿ ਵਿਚਲੇ 'ਅਕਾਲ' ਸੰਕਲਪ ਦੀ ਵਿਆਖਿਆ ਕਰਦਿਆਂ, ਵੇਦਾਂਤ ਸੱਤਾ ਨੂੰ ਹੋਂਦ (Being, substance) ਅਤੇ ਗੁਰਮਤਿ ਦੀ ਪਰਮਸੱਤਾ ਨੂੰ ਕਰਤਾਰੀ ਸਪਿਰਿਟ ਆਖ ਕੇ ਇਹਨਾਂ ਵਿਚ ਭਿੰਨਤਾ ਕਰਦੇ ਹਨ ਕਿ ਵੇਦਾਂਤਕ ਬ੍ਰਹਮ ਸਤ ਹੈ, ਸਤਿਨਾਮ ਨਹੀਂ। ਵੇਦਾਂਤਕ ਬ੍ਰਹਮ ਸਤ (ਚੇਤਨਾ) ਹੈ, ਸਵੈ-ਚੇਤਨਾ ਨਹੀਂ।[41]

ਮੂਲ ਮੰਤਰ ਵਿਚ ਅਕਾਲ ਦੇ ਵਿਸ਼ੇਸ਼ਣਾਂ ਨਾਲ ਕ੍ਰਿਆ ਨਹੀਂ ਲਗਾਈ ਗਈ। ਕ੍ਰਿਆ ਕਾਲ ਦੀ ਸੂਚਕ ਹੈ। ਹਰ ਕ੍ਰਿਆ ਤਿੰਨਾਂ ਵਿਚੋਂ ਕਿਸੇ ਇਕ ਕਾਲ ਵੱਲ ਸੰਕੇਤ ਕਰਦੀ ਹੈ। ਪਰ ਕਿਉਂਕਿ ਪਰਮ ਹਸਤੀ ਕਾਲ ਤੋਂ ਸੁਤੰਤਰ ਹੈ, ਅਕਾਲ ਹੈ, ਇਸ ਕਰਕੇ ਸਾਰੀਆਂ ਕ੍ਰਿਆਵਾਂ ਅਤੇ ਉਹਨਾਂ ਦੇ ਸੰਕੇਤ ਅਰਥਹੀਣ ਹਨ। ਮੂਲ ਮੰਤਰ ਵਿਚ ਅਕਾਲ ਦਾ ਪ੍ਰਕਾਸ਼ ਕਾਲਯੁਕਤ ਕ੍ਰਿਆਵਾਂ ਨੂੰ ਖੰਡਿਤ ਕਰਦਾ ਹੈ। ਮੂਲ ਮੰਤਰ ਤੋਂ ਅੱਗੇ 'ਜਪੁ' ਦਾ ਸਲੋਕ ਹੈ। ਇਸ ਸਲੋਕ ਨੂੰ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

[1] ਆਦਿ
[2] ਜੁਗਾਦਿ
[3] ਹੈ ਭੀ
[4] ਹੋਸੀ ਭੀ

'ਆਦਿ' 'ਜੁਗਾਦਿ' ਭੂਤ, 'ਹੈ ਭੀ' ਵਰਤਮਾਨ, 'ਹੋਸੀ ਭੀ' ਭਵਿੱਖ ਕਾਲ ਦੇ ਸੂਚਕ ਹਨ।

ਦਾ ਸੰਬੰਧ ਇਹਨਾਂ ਤਿੰਨਾਂ ਕਾਲਾਂ ਵਿਚੋਂ ਕਿਸੇ ਨਾਲ ਨਹੀਂ। ਆਦਿ ਸਰਬ-ਕਾਲ, ਮਹਾਂਕਾਲ, ਕਾਲਾਂ ਸਿਰ ਕਾਲ, ਜਾਂ ਅਕਾਲ ਹੈ। ਸਾਰੇ ਕਾਲ ਆਦਿ ਦਾ ਜਾਂ ਅਕਾਲ ਦਾ, ਦ੍ਰਿਸ਼ਟਮਾਨ ਲੌਕਿਕ ਪ੍ਰਗਟਾਵਾ ਹਨ। 'ਅਕਾਲ' ਪਰਮ-ਸੱਤਾ ਦਾ ਕੋਈ ਇਕ ਵਿਸ਼ੇਸ਼ ਨਾਮ ਨਹੀਂ। ਅਕਾਲ ਦਾ ਅਰਥ ਹੀ ਨਾਵਾਂ, ਥਾਵਾਂ, ਵਿਸ਼ੇਸ਼ਣਾਂ ਤੇ ਸੰਕਲਪਾਂ ਤੋਂ ਪਾਰਲੀ ਅਵਸਥਾ ਤੋਂ ਹੈ। ਬੇਸ਼ੱਕ ਅਕਾਲ ਦੇ ਕੁਝ ਨਾਮ ਗੁਣਾਂ ਦੇ ਆਧਾਰ ਤੇ ਰਖੇ ਗਏ ਹਨ, ਪਰ ਉਹ ਇਹਨਾਂ ਵਿਚ ਸੀਮਿਤ ਨਹੀਂ। ਗੁਰੂ ਅਰਜਨ ਦੇਵ ਇਹਨਾਂ ਨਾਵਾਂ ਨੂੰ ਕਿਰਤਮ ਨਾਮ ਆਖਦੇ ਹਨ।[42] ਗੁਰੂ ਗੋਬਿੰਦ ਸਿੰਘ ਅਕਾਲ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ ਕਿ ਤੇਰੇ ਸਾਰੇ ਨਾਮ ਕੌਣ ਲੈ ਸਕਦਾ ਹੈ, ਸੂਝਵਾਨ ਵਿਅਕਤੀ ਕਰਮ-ਨਾਵਾਂ ਦਾ ਵਰਣਨ ਹੀ ਕਰਦੇ ਹਨ।[43] ਕਰਮ ਨਾਮ ਅਕਾਲੀ ਅਨੰਤਤਾ ਦੀ ਪ੍ਰਤੱਖਣਾ ਦਾ ਇਕ ਭਾਗ ਹਨ। ਅਕਾਲ ਲੌਕਿਕ ਹੈ ਅਲੌਕਿਕ ਗੁਣਾਂ-ਲੱਛਣਾਂ ਦਾ ਸਰੋਤ ਹੈ। ਸਾਰੇ ਨਾਮ ਉਸ ਦੀ ਸ਼ਕਤੀ, ਹੋਂਦ ਅਤੇ ਹਸਤੀ ਦੇ ਪ੍ਰਤੀਕ ਹਨ। ਫਿਰ ਅਕਾਲ ਦਾ ਵਾਸਤਵਿਕ ਨਾਮ ਕੀ ਹੋਇਆ ? ਉੱਤਰ ਹੈ : ਉਸ ਦਾ ਕੋਈ ਜ਼ਾਤੀ ਨਾਮ ਨਹੀਂ। ਨਾਮ ਦੀ ਲੋੜ ਉਦੋਂ ਪੈਂਦੀ ਹੈ ਜਦੋਂ ਅਨੇਕਤਾ ਹੋਵੇ। ਜਦੋਂ ਉਹ ਹੈ ਹੀ ਇਕੱਲਾ, ਉਸ ਤੋਂ ਸਿਵਾ ਹੋਰ ਕੋਈ ਦੂਜਾ ਹੈ ਹੀ ਨਹੀਂ, ਫਿਰ ਉਸ ਦੇ ਨਾਮ ਦੀ ਕੀ ਜ਼ਰੂਰਤ ਹੋਈ ? ਅਸੀਂ ਉਸ ਨੂੰ ਕਿਰਤਮ ਨਾਮ (ਸਿਫ਼ਾਤੀ ਨਾਵਾਂ) ਨਾਲ ਯਾਦ ਕਰਦੇ ਹਾਂ, ਪਰੰਤੂ ਉਸ ਨੂੰ ਆਪਣੇ ਆਪ ਨੂੰ ਕਿਸੇ ਵੀ ਨਾਮ ਨਾਲ ਸੰਬੋਧਨ ਕਰਨ ਦੀ ਲੋੜ ਨਹੀਂ।[44]

ਭਾਵੇਂ ਮਹਾਤਮਾ ਬੁੱਧ ਦੀ ਦਿਲਚਸਪੀ ਸਮਾਜ ਦੀਆਂ ਨੈਤਿਕ ਕਦਰਾਂ-ਕੀਮਤਾਂ ਵਿਚ ਵਧੇਰੇ ਸੀ ਅਤੇ ਉਹਨਾਂ ਅਨੁਸਾਰ ਤੱਤ-ਗਿਆਨ ਦੇ ਝਗੜੇ ਮਨੁੱਖ ਦੇ ਦੁੱਖਾਂ ਨੂੰ ਘਟਾ ਨਹੀਂ ਸਕਦੇ, ਜਿਸ ਕਾਰਨ ਉਹਨਾਂ ਨੇ ਆਤਮਾ, ਪਰਮ-ਸੱਤਾ, ਨਿਰਵਾਣ ਬਾਰੇ ਚੁੱਪ ਸਾਧੀ। ਪਰ ਬੁੱਧ ਦੀ ਚੁੱਪ ਦਾ ਅਰਥ ਇਹਨਾਂ ਦੀ ਹੋਂਦ ਤੋਂ ਇਨਕਾਰੀ ਹੋਣਾ ਨਹੀਂ ਲਿਆ ਜਾਂਦਾ। ਚੁੱਪ ਦਾ ਅਰਥ ਹੈ ਇਹ ਅਬੋਧ ਹਨ ਤੇ ਅਕਾਲ ਹਨ, ਲੌਕਿਕ ਬੋਲੀ ਦੀ ਪਕੜਨ ਸਮਰਥਾ ਤੋਂ ਦੂਰ ਹਨ। ਬੁੱਧ ਮਤ ਵਿਚ 'ਨਿਰਵਾਣ' ਦੇ ਅਰਥ ਪਰਮਤੱਤ, ਸਤ, ਪਰਮਆਨੰਦ, ਸੁੰਨ, ਸਹਜ ਅਤੇ ਅਕਾਲ ਦੇ ਹੀ ਲਏ ਜਾਂਦੇ ਹਨ।

ਕਾਲ ਕਿਉਂਕਿ ਗਤੀ ਦਾ ਹੀ ਪਰਿਆਇ ਹੈ, ਇਸ ਕਰਕੇ ਵਿਸ਼ਵ ਦੀ ਉਸਾਰੀ ਕਾਲ ਅਧੀਨ ਹੈ। ਵਿਕਾਸ, ਕ੍ਰਮਵਿਕਾਸ, ਵਿਸ਼ਵ ਦਾ ਫੈਲਾਉ, ਆਕਰਖਣ, ਉਦਕਰਖਣ ਆਦਿ ਸਾਰੀਆਂ ਸੰਕਲਪਨਾਵਾਂ ਕਾਲਗਤ ਧਾਰਨਾਵਾਂ ਹਨ। ਅਕਾਲ ਵਿਕਾਸ ਤੋਂ ਸੁਤੰਤਰ ਹੈ, ਸਰਬ ਭਰਪੂਰ ਹੈ। ਗੁਰੂ ਗੋਬਿੰਦ ਸਿੰਘ ਦਾ ਕਥਨ ਹੈ :

*ਜਿਮੀ ਜ਼ਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ।।*
*ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ।।*
*ਨ ਹਾਨ ਹੈ ਨ ਬਾਨ ਹੈ, ਸਮਾਨ ਰੂਪ ਜਾਨੀਐ।।*
*ਮਕੀਨ ਅਉ ਮਕਾਨਿ, ਅਪ੍ਰਮਾਨ ਤੇਜ ਮਾਨੀਐ।।*[45]

ਅਕਾਲ ਕੇਵਲ ਨਾਂਹ-ਵਾਚਕ ਸੁੰਨਤਾ ਨਹੀਂ, ਕਿਉਂਕਿ ਇਹ ਮੂਰਤਿ ਵੀ ਹੈ। ਇਸੇ ਕਰਕੇ ਡਾ. ਵਜ਼ੀਰ ਸਿੰਘ ਲਿਖਦੇ ਹਨ : ਇਹ ਕਾਲ ਅਤੇ ਸਦੀਵਤਾ ਦੋਵੇਂ ਹੈ, ਵਿਕਾਸਸ਼ੀਲ ਵੀ ਹੈ, ਵਿਕਾਸ ਤੋਂ ਉੱਪਰ ਵੀ ਹੈ, ਜਾਂ ਵ੍ਹਾਈਟਹੈੱਡ ਦੀ ਸ਼ਬਦਾਵਲੀ ਵਿਚ ਪ੍ਰਕ੍ਰਿਆ ਅਤੇ ਸਤਿ ਦੋਵੇਂ ਹੈ।[46]

'ਅਕਾਲ ਮੂਰਤਿ' ਵਿਚ ਅਕਾਲ ਸਦੀਵਤਾ ਹੈ, ਜਿਸ ਦਾ ਕੋਈ ਰੂਪ-ਰੰਗ, ਆਕਾਰ ਚਿਤਵਿਆ ਨਹੀਂ ਜਾ ਸਕਦਾ। ਮੂਰਤਿ ਕਾਲ-ਗਤ ਸਥਾਪਨਾ ਹੈ ਜੋ ਨਾਮ-ਰੂਪ ਸੰਸਾਰ ਦੁਆਰਾ ਵਿਅਕਤ ਹੈ। ਸਿੱਖ-ਚਿੰਤਨ ਦਾ ਕਾਲ-ਅਨੁਭਵ ਕਰਤਾਰੀ ਸ਼ਕਤੀ ਦਾ ਸੂਚਕ ਹੈ, ਜੋ ਮੂਰਤ ਰੂਪੀ ਸੰਸਾਰ ਨੂੰ ਸਿਰਜਦੀ ਹੈ। ਰਚਨਾਤਮਕਤਾ (creativity) ਨੂੰ ਕਾਲ ਤੋਂ ਨਿਖੇੜ ਕੇ ਚਿਤਵਿਆ ਨਹੀਂ ਜਾ ਸਕਦਾ, ਸਗਲ ਸੰਸਾਰ ਕਾਲ ਦਾ ਹੀ 'ਤਮਾਸ਼ਾ' ਹੈ, ਖੇਲ ਹੈ, ਲੀਲ੍ਹਾ ਹੈ। ਕਰਤਾਰੀ ਸ਼ਕਤੀ ਕਾਲ ਦੇ ਵਸੀਲੇ ਰਾਹੀਂ ਘਾੜਤਾਂ ਘੜਦੀ ਹੈ। ਜੇਕਰ ਅਕਾਲ 'ਅਕਾਲ' ਹੀ ਰਹਿੰਦਾ ਤਾਂ ਕੁਝ ਵੀ ਹੋਂਦ ਵਿਚ ਨਾ ਆਉਂਦਾ। ਅਕਾਲ ਦਾ ਕਾਲ ਪੱਖ ਰਚਨਾਤਮਕ ਪੱਖ ਹੈ। ਇਹ ਅਫੁਰ ਅਕਾਲ ਦੀ ਸਫੁਰ ਅਵਸਥਾ ਹੈ, ਜਿਸ ਵਿਚ ਉਹ ਕਰਤਾ ਪੁਰਖ ਹੋ ਕੇ ਵਿਚਰਦਾ ਹੈ।

ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵ ਸਭ ਨੂੰ ਕਾਲ ਨਾਲ ਸੰਬੰਧਿਤ ਦਰਸਾਇਆ ਗਿਆ ਹੈ। ਇਹ ਮਹਾਂ-ਸ਼ਕਤੀ ਦੇ ਪ੍ਰਤੀਕ ਰਚਨਾਤਮਕ ਕ੍ਰਿਆ ਅਥਵਾ ਕਾਲ ਦੀ ਉਪਜ ਹਨ। ਇਸੇ ਦਲੀਲ ਅਨੁਸਾਰ, ਸੰਸਾਰ ਦੇ ਸਮੂਹ ਪੈਗੰਬਰ, ਅਧਿਆਤਮਿਕ ਰਹਿਬਰ ਤੇ ਭਗਤ-ਜਨ ਕਾਲ ਦੀ ਰਚਨਾਤਮਕ ਸ਼ਕਤੀ ਰਾਹੀਂ ਮਨੁੱਖੀ ਰੂਪ ਵਿਚ ਪ੍ਰਗਟੇ ਹਨ। ਕਾਲ ਇਹਨਾਂ ਨੂੰ ਉਪਜਾਂਦਾ ਹੀ ਨਹੀਂ, ਇਹਨਾਂ ਰਾਹੀਂ ਵਿਕਾਸ ਦੀ ਕ੍ਰਿਆ ਨੂੰ ਅੱਗੇ ਤੋਰਦਾ ਹੈ। ਸੰਸਾਰ ਦੇ ਕੁੱਲ ਯੋਧੇ, ਮਹਾਂਬਲੀ, ਸੂਰਮੇ, ਕਾਲ-ਅਨੁਭਵ ਦੇ ਆਧਾਰ ਉੱਤੇ ਰਚਨਾਤਮਕ ਕਾਰਜ ਕਰਦੇ ਹਨ। ਜਿੰਨਾਂ ਮਹਾਨ ਕੋਈ ਵਿਅਕਤੀ ਹੈ, ਉਨਾਂ ਹੀ ਮਹਾਨ ਉਸ ਦਾ ਸਿਰਜਣਾਤਮਕ ਕਾਰਜ ਹੈ। ਇਸ ਦ੍ਰਿਸ਼ਟੀ ਤੋਂ ਗੁਰੂ ਨਾਨਕ ਦੇਵ ਕਰਤਾਰੀ ਸ਼ਕਤੀ ਦਾ ਮੁਜੱਸਮਾ ਸਨ। ਉਹਨਾਂ ਦਾ ਸਮੁੱਚਾ ਜੀਵਨ ਰਚਨਾਤਮਿਕਤਾ ਦਾ ਜੀਵਨ ਸੀ। ਮਨੁੱਖਤਾ ਨੂੰ ਨਵੀਂ ਸੇਧ ਦੇਣ ਵਾਲੀ ਇਹ ਦੈਵੀ ਸ਼ਕਤੀ ਮਨੁੱਖਤਾ ਦੀ ਨਾਇਕ ਸਿੱਧ ਹੋਈ। ਗੁਰੂ ਗੋਬਿੰਦ ਸਿੰਘ ਦਾ ਰਚਨਾਤਮਕ ਕਾਰਜ ਕਿਸੇ ਵਿਆਖਿਆ ਦਾ ਮੁਥਾਜ ਨਹੀਂ।

ਸਿੱਖ ਚਿੰਤਨ ਵਿਚ ਕਾਲ-ਅਨੁਭਵ ਦਾ ਕਰਤਾਰੀ ਸ਼ਕਤੀ ਨਾਲ ਇਹ ਸੰਬੰਧ 'ਨਾਇਕ' ਵਿਅਕਤੀਆਂ ਦੇ ਆਗਮਨ ਦਾ ਸੂਚਕ ਹੈ। ਅਕਾਲ ਵਿੱਚ ਜੋ ਰਚਨਾਤਮਿਕਤਾ ਉਸ ਦੇ ਕਾਲ-ਪੱਖ ਰਾਹੀਂ ਵਿਅਕਤ ਹੁੰਦੀ ਹੈ, ਉਹੀ ਦੈਵੀ ਨਾਇਕਾਂ ਦੇ (ਮਨੁੱਖੀ) ਰੂਪ ਵਿਚ ਪ੍ਰਗਟਾਵਾ ਲੈਂਦੀ ਹੈ, ਅਤੇ ਉਹੀ ਯੋਧੇ-ਸੂਰਮਿਆਂ, ਭਗਤਾਂ, ਕਲਾਕਾਰਾਂ, ਬਾਣੀਕਾਰਾਂ, ਦਾਰਸ਼ਨਿਕਾਂ ਤੇ ਚਿੰਤਕਾਂ ਦਾ ਪ੍ਰੇਰਨਾ-ਸਰੋਤ ਬਣਦੀ ਹੈ। ਗੁਰਮੁਖ ਵਿਅਕਤੀ ਗੁਰੂ ਜੀ ਦੀ ਸਿਖਿਆ ਤੋਂ ਪ੍ਰੇਰਿਤ ਰਚਨਾਤਮਕ ਕਾਰਜ ਕਰਨ ਵਾਲਾ ਮਨੁੱਖ ਹੈ, ਜਿਸ ਦਾ ਕਾਲ-ਅਨੁਭਵ ਉਸ ਨੂੰ ਕਰਤਾਰੀ ਸੇਧ ਪ੍ਰਦਾਨ ਕਰਦਾ ਹੈ।

## ਹਵਾਲਾ ਗ੍ਰੰਥਾਂ ਦੀ ਸੂਚੀ


1. ਬਾਈਬਲ (ਨਵਾਂ ਨੇਮ), ਜਾਹਨ 3-8 :10
2 ਜਾ ਤਿਸੁ ਭਾਣਾ ਗੁਣ ਪਰਗਟ ਹੋਏ ਸਤਿਗੁਰ ਆਪਿ ਸਵਾਰੇ।।

ਸੋ ਜਨ ਪਰਵਾਣੁ ਹੋਏ ਜਿਨੀ ਇਕ ਨਾਮੁ ਦਿੜਿਆ ਦੁਤੀਆ ਭਾਉ ਚੁਕਾਇਆ॥
ਗੁਰੂ ਗ੍ਰੰਥ ਸਾਹਿਬ ਜੀ, ਆਸਾ ਮ. ੩, ਪੰਨਾ 441

3. ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰ ਧਰਿਆ॥
ਉਹੀ, ਗੁਜਰੀ ਮ. ੫, ਪੰਨਾ 10

4. ਅੰਮ੍ਰਿਤ ਕਉਰਾ ਬਿਖਿਆ ਮੀਠੀ॥
ਸਾਕਤ ਕੀ ਬਿਧਿ ਨੈਨਹੁ ਡੀਠੀ॥
ਉਹੀ, ਰਾਮਕਲੀ ਮ. ੫, ਪੰਨਾ 892.

5. ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ॥
ਉਹੀ, ਰਾਮਕਲੀ ਮ. ੧, ਪੰਨਾ 944.

6. ਉਹੀ, ਆਸਾ ਮ. ੫, ਪੰਨਾ 403

7. ਹਰਮਨ ਹੈੱਸ ਦੇ ਨਾਵਲ 'ਸਿਧਾਰਥ' ਦਾ ਨਾਇਕ ਮਹਾਤਮਾ ਬੁੱਧ ਨੂੰ ਸੰਬੋਧਨ ਕਰਦਿਆਂ ਆਖਦਾ ਹੈ ? ". . . . ਆਪ ਉਸ ਚੋਟੀ ਦੀ ਅਵਸਥਾ ਤੇ ਟੀਚੇ ਉੱਤੇ ਪੁੱਜ ਚੁੱਕੇ ਹੋ ਜਿੱਥੇ ਕਈ ਹਜ਼ਾਰਾਂ ਬ੍ਰਾਹਮਣ ਤੇ ਉਨ੍ਹਾਂ ਦੇ ਪੁੱਤਰ ਪੁੱਜਣ ਲਈ ਹਿੰਮਤ ਕਰ ਰਹੇ ਹਨ। ਇਹ ਆਪ ਜੀ ਨੇ ਆਪਣੀ ਢੂੰਡ ਤੇ ਆਪਣੇ ਹੀ ਢੰਗ ਨਾਲ, ਸੋਚਾਂ, ਤਪੱਸਿਆ, ਗਿਆਨ ਤੇ ਅੰਤਰ-ਬੋਧ ਰਾਹੀਂ ਪ੍ਰਾਪਤ ਕੀਤਾ ਹੈ। ਆਪ ਜੀ ਨੇ ਉਪਦੇਸ਼ਾਂ ਰਾਹੀਂ ਕੁਝ ਨਹੀਂ ਸਿੱਖਿਆ। ਇਸ ਲਈ ਮੇਰਾ ਖ਼ਿਆਲ ਹੈ ਕਿ ਉਪਦੇਸ਼ਾਂ ਰਾਹੀਂ ਕਿਸੇ ਨੂੰ ਮੁਕਤੀ ਨਹੀਂ ਲੱਭਦੀ।" ਹਰਮਨ ਹੈੱਸ, 'ਸਿਧਾਰਥ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨਾ 21.

8. ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁਆਨੀ॥
ਬਹੁਤ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥
ਗੁਰੂ ਗ੍ਰੰਥ ਸਾਹਿਬ, ਆਸਾ ਮ. ੫, ਪੰਨਾ 379

9. ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥
ਚੰਦੁ ਸੂਰਜ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥
ਉਹੀ, ਸਿਰੀ ਰਾਗ ਮ. ੧, ਪੰਨਾ 14.

10. ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥
ਧੁਨਿ ਮਹਿ ਧਿਆਨ, ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥
ਮਨ ਮਹਿ ਜੋਤ ਜੋਤਿ ਮਹਿ ਮਨੂਆ ਪੰਚ ਮਿਲੈ ਗੁਰ ਭਾਈ॥
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦ ਲਿਵ ਲਾਈ॥
ਉਹੀ, ਰਾਮਕਲੀ ਮ. ੧, ਪੰਨਾ 879

11. ਆਪਿ ਮਰੈ ਮਾਰੇ ਭੀ ਆਪਿ। ਆਪਿ ਉਪਾਏ ਥਾਪਿ ਉਥਾਪਿ॥
ਸ੍ਰਿਸਟਿ ਉਪਾਈ ਜੋਤੀ ਤੂ ਜਾਤਿ। ਸਬਦੁ ਵੀਚਾਰਿ ਮਿਲਣੁ ਨਹੀਂ ਭ੍ਰਾਤਿ॥
ਉਹੀ, ਆਸਾ ਮ. ੧, ਪੰਨਾ 413

12. ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ॥

ਕਹੁ ਨਾਨਕੁ ਭਜੁ ਹਰਿ ਮਨਾ ਪਰਹਿ ਨ ਜਮ ਕੀ ਫਾਸ॥
ਉਹੀ, ਸਲੋਕ ਮ. ੯, ਪੰਨਾ 1426

13. ਦੇਖ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥
ਸਾਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥
ਉਹੀ, ਸਲੋਕ ਫਰੀਦ, ਪੰਨਾ 1378.

14. ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥
ਉਹੀ, ਆਸਾ ਮ. ੧, ਪੰਨਾ 468.

15. ਬ੍ਰਹਮਗਿਆਨੀ ਸਦਾ ਨਿਰਲੇਪ॥
ਜੈਸੇ ਜਲ ਮਹਿ ਕਮਲ ਅਲੇਪ॥
ਉਹੀ, ਗਉੜੀ ਮ. ੫, ਪੰਨਾ 272

16. ਦਸ ਬਸਤੂ ਲੇ ਪਾਛੈ ਪਾਵੈ। ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ। ਤਉ ਮੂੜਾ ਕਹੁ ਕਹਾ ਕਰੇਇ॥
ਉਹੀ, ਗਉੜੀ ਮ. ੫ ਪੰਨਾ 268

17. ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ॥
ਉਹੀ, ਰਾਮਕਲੀ ਮ. ੧, ਪੰਨਾ 940

18. (ੳ) ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥
ਉਹੀ, ਸਿਰੀ ਰਾਗ ਮ. ੧, ਪੰਨਾ 53

(ਅ) ਸੁਲਤਾਨਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂ ਭਿ ਪਹੂਚੁ॥
ਉਹੀ, ਪੰਨਾ 64

19. ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ॥
ਹਰਖ ਸੋਗ ਪਰਸੈ ਜਿਹ ਨਾਹਿਨ ਸੋ ਮੂਰਤਿ ਹੈ ਦੇਵਾ॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥
ਨਾਨਕ ਮੁਕਤਿ ਤਹ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥
ਉਹੀ, ਗਉੜੀ ਮ. ੯, ਪੰਨਾ 220

20. (ੳ) ਜਿਨਿ ਜਿਨ ਕੀਨੀ ਮੇਰੇ ਗੁਰ ਕੀ ਆਸਾ॥
ਤਿਸ ਕੀ ਕਟੀਐ ਜਮ ਕੀ ਫਾਸਾ॥
ਉਹੀ, ਗਉੜੀ ਮ. ੫, ਪੰਨਾ 239

(ਅ) ਬ੍ਰਹਮਗਿਆਨੀ ਸਭ ਸ੍ਰਿਸਟਿ ਕਾ ਕਰਤਾ॥
ਬ੍ਰਹਮਗਿਆਨੀ ਸਦ ਜੀਵੈ ਨਹੀ ਮਰਤਾ॥
ਬ੍ਰਹਮਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥
ਬ੍ਰਹਮਗਿਆਨੀ ਪੂਰਨ ਪੁਰਖੁ ਬਿਧਾਤਾ॥
ਉਹੀ, ਪੰਨਾ 273

21. Man has no nature, what he has is . . . history. Ernest Cassirer, *An Essay on Man*, New York, 1984. p. 172.

22. ਫਲ ਕਾਰਣਿ ਫੂਲੀ ਬਨਰਾਇ। ਫਲ ਲਾਗਾ ਤਉ ਫੂਲ ਬਿਲਾਇ॥
ਗਿਆਨਹਿ ਕਾਰਣਿ ਕਰਮ ਅਭਿਆਸ। ਗਿਆਨ ਭਇਆ ਤਹ ਕਰਮਹ ਨਾਸ॥
ਗੁਰੂ ਗ੍ਰੰਥ ਸਾਹਿਬ, ਭੈਰਉ, ਰਵਿਦਾਸ, ਪੰਨਾ 1167
ਭਾਈ ਨੰਦ ਲਾਲ ਦਾ ਕਥਨ ਹੈ :
ਮਾ ਨਮੀ ਲਾਫੇਮ ਅਜ਼ ਜ਼ੁਹਦੋ ਰਿਆ॥
ਗੁਰ ਗੁਨਾਹਗਾਰੇਮ ਹੱਕ ਬਖ਼ਸ਼ਿੰਦਾ ਅਸਤ॥
(ਅਸੀਂ ਕਦੀ ਆਪਣੀ ਭਗਤੀ ਅਤੇ ਪਾਖੰਡ ਦੀ ਡੀਂਗ ਨਹੀਂ ਮਾਰਦੇ। ਜੇ ਕਰ ਅਸੀਂ ਗੁਨਾਹਗਾਰ ਹਾਂ, ਤਾਂ ਰੱਬ ਬਖ਼ਸ਼ਣਹਾਰ ਹੈ) ਗੰਡਾ ਸਿੰਘ (ਸੰਪਾ.), 'ਭਾਈ ਨੰਦ ਲਾਲ ਗ੍ਰੰਥਾਵਲੀ', ਮਲੱਕਾ-ਮਲੇਸ਼ੀਆ, 1968, ਪੰਨਾ 8

23. ਐਲ. ਐਮ. ਜੋਸ਼ੀ (ਸੰਪਾ.), 'ਧੱਮਪਦ', ਮਲਵੱਗੋ 18.238, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973, ਪੰਨਾ 131

24. ਡਾ. ਜਸਵੰਤ ਸਿੰਘ ਨੇਕੀ, 'ਗੁਰਮਤਿ ਵਿਚ ਕਾਲ ਤੇ ਅਉਸਰ ਦਾ ਸੰਕਲਪ', ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1973, ਪੰਨਾ 8

25. *ਅੱਤਾ ਹਿ ਅੱਤਨੋ ਨਾਥੋ ਅੱਤਾ ਹਿ ਅੱਤਨੋ ਗਤਿ॥*
ਅੱਤਵੱਗੋ 12.160
ਐਲ. ਐਮ. ਜੋਸ਼ੀ (ਸੰਪਾ.) 'ਧੱਮਪਦ', ਪੰਨਾ 111

26. ਗੁਰੂ ਗ੍ਰੰਥ ਸਾਹਿਬ, ਆਸਾ ਮ. ੪, ਪੰਨਾ 11.

27. ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਗੁਰੂ ਗ੍ਰੰਥ ਸਾਹਿਬ, ਆਸਾ ਮ. ੫, ਪੰਨਾ 378

28. ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ॥
ਉਹੀ, ਪੰਨਾ 376.

29. ਰਿਗਵੇਦ, 10.129.3

30. ਅਰਬਦ ਨਰਬਦ ਧੁੰਧੂਕਾਰਾ। ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥
ਗੁਰੂ ਗ੍ਰੰਥ ਸਾਹਿਬ, ਮਾਰੂ ਮ. ੧, ਪੰਨਾ 1035

31. ਰਿਗਵੇਦ, 6.24.5

32. 'ਸ਼ਤਪਥ ਬ੍ਰਾਹਮਣ ਗ੍ਰੰਥ', 10.5, 2.4

33. A.A. Macdonell, A Vedic Reader, Oxford University Press, London, 1960, p. 209

34. J. Muir, Original Sanskrit Texts, Vol. V, Trubner and Company, London, 1869-70, p. 360

35. ਰਿਗਵੇਦ, 10.60.10

36. ਉਹੀ, 4. 26.1

37. ਉਹੀ, 6.66.16

38. ਉਹੀ, 10.14.7 ਤੇ 10
39. ਗੁਰੂ ਗ੍ਰੰਥ ਸਾਹਿਬ, ਗਉੜੀ ਗੁਆਰੇਰੀ ਮ. ੫, ਪੰਨਾ 176
40. ਉਹੀ, ਗਉੜੀ ਸੁਖਮਨੀ ਮ. ੫, ਪੰਨਾ 276
41. Braham here is Sat, not Sat (i) nam(u) as it is in Gurbani. Brahman in Vedantic thought is Sat (consciousness), but not self-consciousness. J.S. Ahluwalia, *Sikh Concept of the Divine*, ed. Pritam Singh, Guru Nanak Dev University, Amritsar, 1985, p. 90
42. ਕਿਰਤਮ ਨਾਮ ਕਥੇ ਤੇਰੇ ਜਿਹਵਾ . . .
ਗੁਰੂ ਗ੍ਰੰਥ ਸਾਹਿਬ, ਮਾਰੂ ਮ. ੫ ਪੰਨਾ 1083
43. ਤਵਿ ਸਰਬ ਨਾਮ ਕਥੈ ਕਵਨ
ਕਰਮ ਨਾਮ ਬਰਣਤ ਸੁਮਤਿ।
ਭਾਈ ਰਣਧੀਰ ਸਿੰਘ, 'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਪੋਥੀ ਪਹਿਲੀ, ਜਾਪੁ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973, ਪੰਨਾ 1
44. ਕਹਾ ਨਾਮ ਤਾਕੋ ਕਹਾ ਕੈ ਕਹਾਵੈ।।
ਕਹਾ ਮੈ ਬਖਾਨੋ ਕਹਾ ਮੋ ਨ ਆਵੈ।।
ਉਹੀ, ਅਕਾਲ ਉਸਤਤਿ, ਛੰਦ 93, ਪੰਨਾ 30
45 ਉਹੀ, ਛੰਦ 166, ਪੰਨਾ 36
46 It is both time and eternity developing and beyond development; or in Whitehead's terminology, process and Reality. Dr Wazir Singh, *Sikh Concept of the Divine*, op. cit., ed. Pritam Singh, p. 148.

## ਅਧਿਆਇ ਪੰਜਵਾਂ

# ਸਿੱਖ ਚਿੰਤਨ ਦੀ ਅਕਾਲਵਾਦੀ ਸੇਧ

ਪੁਰਾਤਨ ਰੌਸ਼ਨ-ਦਿਮਾਗ ਸਾਧੂਆਂ ਦਾ ਵਿਸ਼ਵਾਸ ਸੀ ਕਿ ਉਤਪਤੀ ਤੋਂ ਪਹਿਲੋਂ ਪਰਮ-ਸੱਤਾ ਨਿਰਗੁਣ ਸੀ, ਅਕਾਲ ਸੀ, ਉਸ ਦੇ ਲੱਛਣ ਕੋਈ ਨਹੀਂ ਸਨ। ਆਪਣੀ ਸੁਤੰਤਰ ਇੱਛਾ ਨਾਲ ਉਸ ਨੇ ਵਿਸ਼ਵ ਉਤਪਤੀ ਦਾ ਨਿਰਣਾ ਲਿਆ। ਇਹ ਨਿਰਣਾ ਕਾਰਨਾਂ ਦਾ ਕਾਰਨ ਸੀ, ਪਰਾ-ਪੂਰਬਲਾ ਸੀ ਤੇ ਸਰਬ-ਵਿਆਪਕ ਅਰੂਪ ਸ਼ਕਤੀ ਦਾ ਸਰਬ-ਵਿਆਪਕ ਰੂਪ ਵਿਚ ਪ੍ਰਜਵਲਿਤ ਹੋਣਾ ਸੀ। ਵਿਸ਼ਵ ਦਾ ਹੋਂਦ ਵਿਚ ਆਉਣਾ ਹਨ੍ਹੇਰੇ ਵਿਚ ਇਕ ਤਾਰੇ ਦਾ ਲਿਸ਼ਕਣਾ ਸੀ, ਇਹ ਆਕਾਸ਼ ਵਿਚ ਇਕ ਥਰਥਰਾਹਟ, ਇਕ ਗਰਜ ਦੀ ਉਤਪਤੀ ਤੇ ਮਾਰੂਥਲ ਵਿਚ ਪਹਿਲੀ ਘਾਹ ਦੀ ਇਕ ਪੱਤੀ ਦਾ ਉੱਗਣਾ ਸੀ। ਇਸ ਨੂੰ ਕਿਤੇ ਸੰਗੀਤ ਕਿਹਾ ਗਿਆ ਹੈ, ਕਿਤੇ ਪ੍ਰਕਾਸ਼। ਵੇਦਾਂ ਵਿਚ ਇਸ ਨੂੰ ਨਾਦ, ਉਪਨਿਸ਼ਦਾਂ ਵਿਚ ਉਦਗੀਤ (song of the beyond), ਅਵੇਸਤਾ ਵਿਚ ਸਰਾਉਸ਼ਾ, ਕੁਰਾਨ ਵਿਚ ਕਲਮਾ, ਯੂਨਾਨੀ ਵਿਚ ਲੋਗੋਸ, ਚੀਨੀ ਵਿਚ ਤਾਓ, ਬਾਈਬਲ ਵਿਚ ਸ਼ਬਦ ਤੇ ਗੁਰੂ ਗ੍ਰੰਥ ਸਾਹਿਬ ਬਾਣੀ ਵਿਚ ਨਾਮ ਕਿਹਾ ਗਿਆ ਹੈ। ਇਹ ਸ਼ਬਦ ਜਾਂ ਨਾਦ ਅਜਿਹੀ ਧੁਨੀ-ਲਹਿਰ ਹੈ ਜਿਹੜੀ ਸੁਣਨ-ਸ਼ਕਤੀ (sonic range) ਦੀ ਪਕੜ ਵਿਚ ਨਹੀਂ ਆਉਂਦੀ। ਇਹ ਤਾਂ ਰਚਨਾਤਮਕ ਸ਼ਕਤੀ ਦੀ ਸਿਰਜੀ ਪਹਿਲੀ ਕਰੂੰਬਲ ਹੈ। ਸਰਬੱਤ ਜਗਤ ਦੀ ਇਹ ਧੜਕਣ ਸਰਬ-ਵਿਆਪਕ ਤੇ ਸਦੀਵੀ ਹੈ। ਸ਼ਬਦ ਵਿਸ਼ਵ ਵਿਚ ਹਰ ਥਾਂ ਪ੍ਰਕਾਸ਼ਵਾਨ ਹੈ। ਲੱਖਾਂ ਕਹਿਕਸ਼ਾਂ ਸ਼ਬਦ ਵਿਚ ਉਸੇ ਪ੍ਰਕਾਰ ਤੈਰ ਰਹੀਆਂ ਹਨ, ਜਿਵੇਂ ਮੱਛੀਆਂ ਸਾਗਰ ਵਿਚ। ਸ਼ਬਦ ਨੂੰ ਅਕਾਲੀ ਸੰਗੀਤ ਵੀ ਕਿਹਾ ਗਿਆ ਹੈ।

ਸ਼ਬਦ ਤੋਂ ਚੇਤਨਾ, ਚੇਤਨਾ ਵਿਚੋਂ ਵਿਚਾਰ ਉਤਪੰਨ ਹੋਏ ਜਿਵੇਂ ਖੰਡਿਤ ਪੰਧ ਅਤੇ ਖੰਡਿਤ ਰੇਖਾਵਾਂ ਨੇ ਅਖੰਡਤਾ ਵੱਲ ਇਸ਼ਾਰਾ ਕੀਤਾ ਹੁੰਦਾ ਹੈ। ਇਵੇਂ ਪਰਿਵਰਤਨਸ਼ੀਲ ਕਾਲ ਤੋਂ ਥਿਰ ਅਕਾਲ ਦੀ ਸੋਝੀ ਮਿਲੀ। ਮਾਇਆ ਦੁਆਰਾ ਸਿਰਜਿਤ ਅਤ੍ਰਿਪਤ ਧੜਕਣਾਂ, ਅਸ਼ਾਂਤ ਥਰਥਰਾਹਟਾਂ ਨੇ ਅਹਿਲ, ਸ਼ਾਂਤ ਅਕਾਲ ਦਾ ਮਾਰਗ ਦਿਖਾਇਆ। ਅਕਾਲ ਮੂਲ ਸੱਤਾ ਹੈ ਤੇ ਕਾਲ, ਪੁਲਾੜ, ਮਾਇਆ, ਵਿਚਾਰਾਂ ਦੇ ਪਰਛਾਵੇਂ — ਜਿਹਨਾਂ ਦੀ ਸੁਤੰਤਰ ਹਕੀਕੀ ਹੋਂਦ ਕੋਈ ਨਹੀਂ। ਅਕਾਲ ਸਰਬ-ਹੋਂਦ ਦਾ ਜਨਮਦਾਤਾ ਹੈ। ਜੀਵਨ ਅਤੇ ਮੌਤ ਦੋਵੇਂ ਕਾਲ ਦੇ ਦ੍ਰਿਸ਼ਟਮਾਨ ਰੂਪ ਹਨ ਤੇ ਕਾਲ, ਅਕਾਲ ਦਾ ਨਿੱਕਾ ਜਿਹਾ ਕ੍ਰਿਸ਼ਮਾ ਹੈ। ਕਾਲਗਤ ਉਤਪਤੀ ਅਕਾਲੀ ਹੁਕਮ ਦੀ ਤਾਮੀਲ ਹੈ। ਜੀਵਨ, ਕਾਲ ਦਾ ਅਤਿ ਰਹੱਸਮਈ ਖੇਲ੍ਹ ਹੈ। ਮੌਤ ਅਜੂਬਾ ਨਹੀਂ, ਜੀਵਨ ਅਜੂਬਾ ਹੈ।

ਸ਼ਬਦ ਤੋਂ ਠੋਸ ਮਾਦਾ ਬਣਿਆ, ਚੇਤਨਾ ਉਤਪੰਨ ਹੋਈ, ਸੂਖਮ ਮਨ ਅਤੇ ਬੌਧਿਕਤਾ ਦਾ ਵਿਕਾਸ ਹੋਇਆ। ਬੌਧਿਕਤਾ ਨੇ ਸੁਤੰਤਰ ਸ਼ਖਸੀਅਤ ਦੀ ਸਿਰਜਣਾ ਕੀਤੀ। ਬੌਧਿਕਤਾ ਨੇ ਕਾਲ ਅਕਾਲ ਦਾ ਅਧਿਐਨ ਆਰੰਭਿਆ ਹੈ। ਇਸ ਅਧਿਐਨ ਦਾ ਕਦੀ ਅੰਤ ਹੋਣਾ ਸੰਭਵ ਨਹੀਂ। ਗੁਰੂ ਨਾਨਕ ਨੇ ਜਿਸ ਦੇਸ਼ ਕਾਲ ਤੋਂ ਪਾਰ ਦੇ ਅਕਾਲ ਦਾ ਅਨੁਭਵ ਕੀਤਾ, ਉਹ ਇਕ ਹੈ, ਸਤਿ ਹੈ, ਕਰਤਾ ਹੈ ਤੇ ਅਜੂਨੀ ਹੈ। ਜਪੁ ਦੇ ਆਰੰਭਕ ਸਲੋਕ ਵਿਚ ਅਕਾਲ ਦਾ ਨਾਮ ਸੱਚ ਮਿਥ ਕੇ ਕਿਹਾ ਹੈ :

ਦੇਸ ਕਾਲ ਤੋਂ ਪਹਿਲਾਂ ਸੱਚ ਸੀ (ਆਦਿ ਸਚੁ)
ਦੇਸ ਕਾਲ ਦੇ ਆਰੰਭ ਵੇਲੇ ਸੱਚ ਸੀ (ਜੁਗਾਦਿ ਸਚੁ)
ਸੱਚ ਹੁਣ ਵਰਤਮਾਨ ਹੈ ਤੇ ਸੱਚ ਹੀ ਰਹੇਗਾ (ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ)

ਮਨੁ ਅਨੁਸਾਰ ਸਤਿਯੁਗ, ਤਰੇਤਾ, ਦੁਆਪਰ ਅਤੇ ਕਲਿਯੁਗ ਵਿਚ ਮਨੁੱਖੀ ਬੁੱਧੀ ਕਿਉਂਕਿ ਕ੍ਰਮਵਾਰ 1, 3/4, 1/2, 1/4 ਹਿੱਸਾ ਰਹਿ ਜਾਂਦੀ ਹੈ, ਇਸ ਕਰਕੇ ਜੋ ਸਤਿਯੁਗ ਵਿਚ ਪਰਮ ਸਤਿ ਪੂਰਨ ਤੌਰ ਤੇ ਜਾਣਿਆ ਜਾ ਸਕਦਾ ਸੀ, ਕਲਿਯੁਗ ਵਿਚ ਕੇਵਲ ਦੇਸ ਕਾਲ ਦਾ ਸੰਕੁਚਿਤ ਭੌਤਿਕ ਮਾਦੇ ਦਾ ਅਧਿਐਨ ਸੰਭਵ ਹੈ। ਭੌਤਿਕ ਦ੍ਰਵ ਪਰਮ ਹਸਤੀ ਦਾ ਕੇਵਲ ਇਕ ਚੁਥਾਈ ਭਾਗ ਹੈ। ਗੁਰੂ ਨਾਨਕ ਭਾਵੇਂ ਉਕਤ ਜੋੜਫਲ ਨਾਲ ਸੰਮਤੀ ਨਹੀਂ ਰਖਦੇ, ਪਰੰਤੂ ਬਾਣੀ ਵਿਚ ਅਜਿਹੇ ਕਥਨ ਮਿਲਦੇ ਹਨ ਕਿ ਮਾਇਆ ਸੰਪੂਰਨ ਅਨ੍ਹੇਰ ਹੈ ਤੇ ਅਕਾਲ ਕੇਵਲ ਪ੍ਰਕਾਸ਼। ਸਾਤਵਿਕ ਬਿਰਤੀਆਂ ਵਾਲੇ ਲਈ ਹੁਣ ਵੀ ਸਤਿਯੁਗ ਹੈ ਤੇ ਵਾਸਨਾਵਾਂ ਵਾਲੇ ਵਿਅਕਤੀ ਕਲਿਯੁਗ ਵਿਚ ਰਹਿ ਰਹੇ ਹਨ। ਮਾਇਆ ਦਾ ਸੰਪੂਰਨ ਨਿਖੇਧ ਅਕਾਲ ਦਾ ਸੰਪੂਰਨ ਪ੍ਰਕਾਸ਼ ਹੈ। ਮਾਇਆ ਨੂੰ ਸੂਨਯ ਕਰਨ ਉਪਰੰਤ ਆਤਮਾ ਪਰਮਾਤਮਾ ਬਣਦੀ ਹੈ।

ਅਕਾਲ ਦੀ ਹੋਂਦ ਬਿਨਾਂ ਕਿਸੇ ਪੂਰਬਲੇ ਕਾਰਨ ਤੋਂ ਹੈ। ਇਹ ਸਵੈ-ਜੀਵਤ, ਏਕਾਧਾਰ, ਸਵੈ-ਆਸਰਿਤ ਹੈ। ਇਸ ਦੀ ਹੋਂਦ ਹੀ ਇਹ ਸਾਬਤ ਕਰਦੀ ਹੈ ਕਿ ਇਸ ਦੇ ਸਮਰੂਪ ਹੋਰ ਕੋਈ ਨਹੀਂ। ਅਕਾਲ ਤੋਂ ਸੁਤੰਤਰ ਹੋਰ ਕੋਈ ਸ਼ਕਤੀ ਨਹੀਂ। ਅਕਾਲ ਦਾ ਪ੍ਰਕਾਸ਼ ਮਨੁੱਖੀ ਬੁੱਧੀ ਦੀ ਘਾੜਤ ਨਹੀਂ, ਸਗੋਂ ਪਰਮਾਤਮਾ ਦਾ ਨਿਜੀ ਗੁਣ ਹੈ। ਉਹ ਅਚਿਤ੍ਰ ਹੈ। ਅਕਾਲ ਦਾ 'ਅਥਾਪੇ' ਸਰੂਪ ਮੂਰਤੀ-ਪੂਜਾ ਦਾ ਆਪਣੇ ਆਪ ਵਿਚ ਖੰਡਨ ਹੈ।

## ਅਕਾਲ ਉਸਤਤਿ ਵਿਚ ਅਕਾਲ ਦਾ ਸੰਬੰਧ

ਕਾਲ ਅਤੇ ਅਕਾਲ ਦਾ ਪਰਸਪਰ ਸੰਬੰਧ ਉਸੇ ਪ੍ਰਕਾਰ ਦਾ ਹੈ ਜਿਵੇਂ ਜੀਵ ਦੇ ਰੂਪ ਦਾ ਸੰਬੰਧ ਜੀਵ ਦੀ ਆਤਮਾ ਨਾਲ ਹੈ। ਗੁਰੂ ਗੋਬਿੰਦ ਸਿੰਘ ਨੇ ਜਦੋਂ ਅਕਾਲ ਨੂੰ ਪਰਿਭਾਸ਼ਿਤ ਕਰਨਾ ਚਾਹਿਆ ਤਾਂ ਵਧੇਰੇ ਕਰਕੇ ਉਹਨਾਂ ਨੇ ਸਾਕਾਰ ਗੁਣਾਂ (positive qualities) ਦੀ ਥਾਂ ਨਿਰਾਕਾਰ ਗੁਣਾਂ (negative qualities) ਦੇ ਵਰਣਨ ਨੂੰ ਪਹਿਲ ਦਿੱਤੀ। ਕਿਸੇ ਗੁਣ ਦੀ ਅਣਹੋਂਦ (negation) ਤੋਂ ਜੇ ਕਿਸੇ ਵਸਤੂ ਦੇ ਇਕ ਪੱਖ ਦੀ ਅਣਹੋਂਦ ਸਾਬਤ ਹੁੰਦੀ ਹੈ ਤਾਂ ਕਿਸੇ ਹੋਰ ਵਸਤੂ ਦੀ ਹੋਂਦ ਵੱਲ ਵੀ ਇਸ਼ਾਰਾ ਕਰਦੀ ਹੈ। ਜਦੋਂ ਅਸੀਂ ਆਖਦੇ ਹਾਂ, 'ਫੁੱਲ ਨੀਲਾ ਨਹੀਂ ਹੈ', ਤਾਂ ਇਸ ਦਾ ਭਾਵ ਹੈ ਕਿ ਨੀਲੇ ਤੋਂ ਇਲਾਵਾ ਕੋਈ ਹੋਰ ਰੰਗ ਮੌਜੂਦ ਹੈ। ਜੋ ਨਿਖੇਧ (negation) ਕਿਸੇ ਵਸਤੂ ਦੀ ਕੀਮਤ ਜ਼ੀਰੋ ਨਹੀਂ ਕਰ ਦਿੰਦੀ ਜਾਂ ਹੋਂਦ ਨੂੰ

ਅਣਹੋਂਦ ਵਿਚ ਤਬਦੀਲ ਨਹੀਂ ਕਰਦੀ, ਸਗੋਂ ਇਹ ਅਰਥਾਂ ਦੇ ਵਿਸਤਾਰ ਦੀ ਪ੍ਰਤੀਕ ਹੈ, ਜੋ ਇਹ ਅਵਿਅਕਤ ਹੈ ਤਾਂ ਵੀ ਉੱਚ ਦਰਜੇ ਦੀ ਨਿਸ਼ਚਿਤ ਹੋਂਦ ਹੋ ਸਕਦੀ ਹੈ।[1] ਵਾਸਤਵ ਵਿਚ ਅਕਾਲ ਹੋਂਦ ਅਤੇ ਅਣਹੋਂਦ ਦੀ ਦਵੈਤ ਤੋਂ ਸੁਤੰਤਰ ਹੈ ਉਸ ਨੂੰ ਦੋ ਪੱਖਾਂ ਤੋਂ ਪਰਿਭਾਸ਼ਿਤ ਕਰ ਸਕਦੇ ਹਾਂ। ਪਹਿਲਾ, ਅਕਾਲ ਜੋ ਕਿਸੇ ਵਿਸ਼ੇਸ਼ ਹੋਂਦ ਵਿਚ ਸੀਮਿਤ ਨਹੀਂ। ਦੂਜਾ ਪੁਰਖ, ਜੋ ਇਕ ਖ਼ਾਸ ਹੋਂਦ ਵਿਚ ਮੌਜੂਦ ਹੈ।

ਭਾਰਤੀ ਮਿਥਿਹਾਸ ਅਨੁਸਾਰ ਅਕਾਲ ਦੀ ਹੋਂਦ ਕੇਵਲ ਦੇਵਤਿਆਂ, ਦੈਂਤਾਂ, ਯੱਕਸ਼ਾਂ, ਗੰਧਰਵਾਂ ਵਿਚ ਹੈ। ਅਕਾਲ ਉਸਤਤਿ ਵਿਚ ਇਸ ਦਾ ਗੁਰੂ ਗੋਬਿੰਦ ਸਿੰਘ ਨੇ ਖੰਡਨ ਕੀਤਾ ਹੈ।

ਸਮਾਜਕ ਪੱਧਰ ਤੇ ਕੁਝ ਜਾਤੀਆਂ ਨੇ ਆਪਣੇ ਆਪ ਨੂੰ ਦੈਵੀ ਮੂਲ ਦੀਆਂ ਦਸ ਕੇ ਰੱਬ ਦੇ ਵਧੇਰੇ ਨੇੜੇ ਹੋਣ ਦਾ ਸਬੂਤ ਦਿੱਤਾ। ਧਨੀ ਅਤੇ ਬੁੱਧੀਮਾਨ ਲੋਕਾਂ ਨੇ ਆਖਿਆ ਕਿ ਉਹਨਾਂ ਦਾ ਸਨਮਾਨ ਇਸ ਕਰਕੇ ਹੈ ਕਿ ਉਹ ਰੱਬ ਦੀਆਂ ਵਿਸ਼ੇਸ਼ ਬਖ਼ਸ਼ਿਸ਼ਾਂ ਸਦਕਾ ਉਸ ਦੇ ਨਜ਼ਦੀਕ ਹਨ। ਪ੍ਰੰਤੂ ਗੁਰੂ ਗੋਬਿੰਦ ਸਿੰਘ ਨੇ ਇਸ ਕਥਨ ਨੂੰ ਅਸਵੀਕਾਰ ਕੀਤਾ ਹੈ। ਕਿਸੇ ਖ਼ਾਸ ਦਿਨ ਜਾਂ ਰਾਤ, ਕਿਸੇ ਖ਼ਾਸ ਸਥਾਨ ਉੱਤੇ ਉਸ ਦੀ ਹੋਂਦ ਨੂੰ ਵੀ ਅਸਵੀਕਾਰ ਕੀਤਾ ਹੈ। ਵਿਸ਼ੇਸ਼ ਥਾਵਾਂ ਤੇ ਉਸ ਦੀ ਹੋਂਦ ਤੋਂ ਇਨਕਾਰੀ ਹੋਣ ਪਿੱਛੇ ਉਸ ਦੀ ਹਰ ਥਾਂ ਮੌਜੂਦਗੀ ਦਾ ਸੰਕੇਤ ਹੈ। 'ਸਰਬ ਠਉਰ ਨ੍ਰਿਵਾਸ' ਹੋਣ ਕਾਰਨ ਕਿਤੇ ਉਸ ਦੀ ਅਣਹੋਂਦ ਨਹੀਂ। ਸੋ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ :

(ੳ) ਸਰਬ ਕਾਲਾਂ ਵਿਚ ਅਕਾਲ ਦੀ ਹੋਂਦ ਹੈ, ਚਹੁੰਆਂ ਯੁਗਾਂ – ਸਤਿ, ਤ੍ਰੇਤਾ, ਦੁਆਪਰ, ਕਲਿ ਵਿਚ ਅਤੇ ਤਿੰਨ ਕਾਲਾਂ ਭੂਤ, ਭਵਿੱਖ, ਭਵਾਨ ਵਿਚ ਕਿਧਰੇ ਲੋਪ ਨਹੀਂ।[2]

(ਅ) ਅਕਾਲ ਧਰਤੀ ਹੈ, ਬ੍ਰਹਿਮੰਡ ਦੇ ਹਰ ਲਘੂਤਮ ਮਹਾਤਮ ਕਣ ਵਿਚ ਮੌਜੂਦ ਹੈ, ਲੋਕ ਪ੍ਰਲੋਕ ਹਰ ਥਾਂ ਉਸ ਦਾ ਪ੍ਰਕਾਸ਼ ਹੈ।[3]

ਪ੍ਰਤੱਖ ਹੈ ਕਿ ਕਾਲ ਪੁਲਾੜ ਵਿਚ ਸਭ ਥਾਂ ਉਸ ਦੀ ਹੋਂਦ ਹੈ। ਸਗੋਂ ਕਹਿਣਾ ਉਚਿੱਤ ਹੋਵੇਗਾ ਕਿ ਕਾਲ ਅਤੇ ਪੁਲਾੜ ਅਕਾਲ ਵਿਚ ਮੌਜੂਦ ਹਨ।

'ਅਕਾਲ ਉਸਤਤਿ' ਵਿਚ ਅਕਾਲ ਨੂੰ ਅਨੇਕ ਪੱਖਾਂ ਤੋਂ ਪਰਿਭਾਸ਼ਿਤ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਆਪਣੀ ਇਸ ਰਚਨਾ ਵਿਚ ਆਪਣੇ ਅਨੁਭਵ ਰਾਹੀਂ ਤੇ ਕਾਵਿ-ਪ੍ਰਤੀਕਾਂ ਰਾਹੀਂ ਅਕਾਲ ਦੀ ਪ੍ਰਕ੍ਰਿਤੀ ਤੇ ਸਰੂਪ ਚਿਤਰਦੇ ਹਨ। ਇਹਨਾਂ ਵਿਭਿੰਨ ਪੱਖਾਂ ਉੱਤੇ ਸੰਖੇਪ ਝਾਤ ਪਾਉਣੀ ਉਚਿੱਤ ਹੋਵੇਗੀ।

### [1] ਅਕਾਲ : ਜਨਮ ਅਤੇ ਮੌਤ

ਅਕਾਲ ਦਾ ਨਾਂ ਜਨਮ ਹੁੰਦਾ ਹੈ ਨਾ ਮੌਤ। ਇਸ ਅਜੂਨੀ ਸਰੂਪ ਨੂੰ 'ਜਨਮ ਮਰਨ ਬਿਹੀਨੁ'[4] ਕਿਹਾ ਹੈ। ਮਨੁੱਖ ਆਵਾਗੌਣ ਦੇ ਚੱਕਰ ਵਿਚ ਸੀਮਿਤ ਹੈ ਪਰ ਅਕਾਲ 'ਆਦਿ ਅਨਾਦਿ ਅਗਾਧਿ ਅਭੇਖ ਅਦ੍ਵੇਖ'[5] ਹੈ। ਜਨਮ ਅਤੇ ਮੌਤ ਤੋਂ ਸੁਤੰਤਰ ਹੋਣ ਕਰਕੇ ਅਸੀਂ ਆਖਦੇ ਹਾਂ ਕਿ ਉਹ ਆਦਿ ਅਤੇ ਅੰਤ ਦੀਆਂ ਹੱਦਾਂ ਤੋਂ ਪਰੇ ਹੈ। ਉਹ ਅਮਰ ਹੈ ਅਤੇ ਅਜੂਨੀ ਹੈ।

## [2] ਅਕਾਲ ਦਾ 'ਰੂਪ'

ਗੁਰੂ ਜੀ ਅਕਾਲ ਨੂੰ ਰੂਪ-ਮੁਕਤ ਦਸਦੇ ਹੋਏ ਉਸ ਨੂੰ 'ਅਭੂਤਮ' ਆਖਦੇ ਹਨ। ਲੌਕਿਕ
ਮਾਦੀ ਵਸਤਾਂ ਦਾ ਵਿਸ਼ੇਸ਼ ਰੂਪ ਤੇ ਆਕਾਰ ਹੈ ਜਿਸ ਦੇ ਵਿਪਰੀਤ ਅਕਾਲ ਸਰੂਪ ਹੈ। ਇਹ
ਨਹੀਂ ਕਿ ਉਹ ਹੈ ਹੀ ਨਹੀਂ, ਸਗੋਂ ਮਨੁੱਖੀ ਚਿੰਤਨ ਲਈ ਉਹ 'ਅਬਿਯਕਤ ਤੇਜ'[6] ਹੈ। ਆਕਾਰ-
ਮੁਕਤ ਅਕਾਲ ਦੇ ਕੁਝ ਗੁਣ ਇਹ ਹਨ — ਅਣਭਿੱਜ, ਅਕਲੰਕ, ਅਗਾਧਮ ਸਰੂਪ ਆਦਿ।
ਨਿਰਾਕਾਰ ਹੁੰਦਾ ਹੋਇਆ ਉਹ ਹਰ ਪੱਖੋਂ ਸੰਪੂਰਨ ਹੈ — 'ਸੁਧਰਮ ਕਰਮ ਪ੍ਰਬੀਨ'[7] 'ਸਿਧਿ
ਦਾ ਬੁਧਿ ਦਾ ਬ੍ਰਿਧਿ ਰੂਪੇ'[8] ਉਸ ਦਾ ਆਕਾਰ ਅਪਰਿਵਰਤਿਤ ਹੈ — 'ਸੁ ਭੂਤੇ, ਭਵਿਖੇ,
ਭਵਾਨੇ।' ਹਰ ਕਾਲ ਵਿਚ ਉਸ ਦਾ ਰੂਪ ਇਕੋ ਜਿਹਾ ਹੈ। ਭਿੰਨਤਾ ਵਿਵਿਧਤਾ ਤੋਂ ਮੁਕਤ
(ਸਰਬ ਕਾਲਿ ਸਰਬ ਠੌਰਿ ਏਕ)[9] ਉਹ 'ਦੁਰੰਤ੍ਰ'[10] (ਅਪਹੁੰਚ) ਹੈ, 'ਕਾਲ ਕਰਮ ਬਿਹੀਨ,'[11]
ਹੈ। ਅਕਾਲ ਦੇ ਗੁਣਾਂ ਵਿਚ ਸਾਰੇ ਲੌਕਿਕ ਗੁਣਾਂ ਦਾ ਵਿਰੋਧ ਮਿਲਦਾ ਹੈ।[12] ਪਰ ਉਹ ਹਰ
ਮਾਦਕ ਪਦਾਰਥ ਵਿਚ ਵੀ ਮੌਜੂਦ ਹੈ।

## [3] ਸਮਾਜਕ ਸੰਬੰਧਾਂ ਦੇ ਪ੍ਰਤੀਕ

ਅਕਾਲ ਨੂੰ ਹਰ ਵਿਸ਼ੇਸ਼ ਜ਼ਾਤ, ਫ਼ਿਰਕੇ ਤੇ ਰਿਸ਼ਤੇ ਤੋਂ ਮੁਕਤ ਮੰਨਿਆ ਹੈ। ਮਨੁੱਖ
ਜ਼ਰੂਰ ਕਿਸੇ ਵਿਸ਼ੇਸ਼ ਨਸਲ, ਧਰਮ ਜਾਂ ਜਥੇਬੰਦੀ ਨਾਲ ਸੰਬੰਧਿਤ ਹੈ, ਪਰ ਅਕਾਲ ਇਉਂ
ਨਹੀਂ। ਇਵੇਂ ਹੀ ਉਸ ਦਾ ਨਾ ਪਿਤਾ ਹੈ ਨਾ ਮਾਤਾ, ਨਾ ਭੈਣ ਨਾ ਭਰਾ, ਨਾ ਪਤਨੀ ਨਾ
ਪੁੱਤਰ ਧੀਆਂ। ਨਾ ਉਸ ਦਾ ਕੋਈ ਦੋਸਤ ਹੈ ਨਾ ਦੁਸ਼ਮਣ। ਹਰ ਸਮਾਜਕ ਬੰਧਨ, ਹਰ ਰਿਸ਼ਤੇ
ਤੋਂ ਸੁਤੰਤਰ ਹੋਣ ਕਰਕੇ ਦਸਮ ਗੁਰੂ ਉਸ ਨੂੰ 'ਪ੍ਰਿਯ' ਸ਼ਬਦ ਨਾਲ ਸੰਬੋਧਨ ਕਰਦੇ ਹਨ।
ਪ੍ਰਿਯ ਦੇ ਪ੍ਰੇਮ ਦੀ ਨਾ ਕੋਈ ਸੀਮਾ ਹੈ ਨਾ ਪਛਾਣ। ਪ੍ਰਿਯ ਦੀ ਕਿਸੇ ਇਕ ਵਿਸ਼ੇਸ਼ ਰਿਸ਼ਤੇ
ਨਾਲ ਸਮਰੂਪਤਾ ਨਹੀਂ।

## [4] ਅਕਾਲ : ਅਹਿਸਾਸ (ਅਨਭਉ ਪ੍ਰਕਾਸ਼)

ਅਕਾਲ ਵਿਚ ਨਾ ਕਾਮ ਹੈ ਨਾ ਕਰੋਧ। ਲੋਭ, ਮੋਹ, ਹੰਕਾਰ ਤੋਂ ਉਹ ਮੁਕਤ ਹੈ। ਡਰ
ਅਤੇ ਦੁੱਖ ਦੇ ਅੰਸ਼ਾਂ ਦੀ ਉਸ ਵਿਚ ਅਣਹੋਂਦ ਹੈ ਜਿਸ ਕਰਕੇ 'ਅਭੈ' ਅਤੇ 'ਅਣਖੇਦ' ਸ਼ਬਦਾਂ
ਨਾਲ ਉਸ ਨੂੰ ਸੰਬੋਧਿਤ ਕੀਤਾ ਹੈ। ਮਨੁੱਖਾਂ ਵਿਚ ਤੋੜਨ, ਵਿਛੋੜਨ, ਸ਼ੱਕ, ਭਰਮ, ਈਰਖਾ,
ਦੁਸ਼ਮਣੀ, ਸ਼ਰਮਿੰਦਗੀ, ਬੁਰੀਆਂ ਆਦਤਾਂ, ਬਦਨਾਮੀਆਂ ਆਦਿ ਗੁਣ ਹਨ। ਮਨੁੱਖ ਉੱਤੇ ਗਰਮੀ,
ਸਰਦੀ, ਭੁੱਖ, ਤ੍ਰੇਹ ਆਦਿ ਦਾ ਪ੍ਰਭਾਵ ਹੈ। ਅਕਾਲ ਇਹਨਾਂ ਸਭਨਾਂ ਤੋਂ ਮੁਕਤ ਹੈ।

ਅਕਾਲ 'ਸਮਸਤੰ ਸਰੂਪੇ' (all-inclusive form) ਹੈ ਜਿਸ ਵਿਚ ਰਜਸ, ਸਤਕ, ਤਮਸ
ਸਾਰੇ ਗੁਣ ਹਨ ਵੀ ਤੇ ਉਹ ਇਹਨਾਂ ਨੂੰ ਪੈਦਾ ਕਰਨ ਵਾਲਾ ਹੋਣ ਕਰਕੇ ਇਹਨਾਂ ਤੋਂ ਉੱਪਰ
ਵੀ ਹੈ। ਅਕਾਲ 'ਸਨੇਹ ਸਭੋ ਤਨ' ਹੈ। ਸਾਂਖ ਦਰਸ਼ਨ ਵਿਚ ਰਜੋ ਸਤੋ ਤਮੋ ਗੁਣ ਪ੍ਰਕ੍ਰਿਤੀ
ਦਾ ਆਧਾਰ ਹਨ। ਰਜਸ ਸਾਰੀ ਗਤੀਵਿਧੀ ਦਾ ਸੰਚਾਲਕ ਹੈ ਤੇ ਦੁੱਖ ਉਤਪੰਨ ਕਰਦਾ ਹੈ
ਜਿਸ ਨਾਲ ਜੀਵਨ ਘਟੀਆ ਖੁਸ਼ੀਆਂ ਵਿਚ ਬੇਚੈਨ ਰਹਿੰਦਾ ਹੈ। ਸਤਵ ਸ਼ੁੱਧ ਚੇਤਨਾ ਪ੍ਰਦਾਨ
ਕਰਦਾ ਹੈ। ਤਮਸ ਗਤੀਵਿਧੀ ਦਾ ਵਿਰੋਧ ਹੈ ਤੇ ਜੜ੍ਹਤਾ, ਸੁਸਤੀ, ਦਰਿੱਦਰ, ਆਲਸ ਆਦਿ

ਗੁਣ ਪੈਦਾ ਕਰਦਾ ਹੈ ਜੋ ਜੀਵਨ ਨੂੰ ਨੀਰਸ ਬਣਾ ਦਿੰਦੇ ਹਨ :

*ਕਹੂੰ ਤ੍ਰਿਗੁਨ ਅਤੀਤ*
*ਕਹੂੰ ਸਰਗੁਨ ਸਮੇਤ ਹੋ।*[13]

ਅਕਾਲ ਗੁਣ-ਅਤੀਤ ਵੀ ਹੈ, ਗੁਣ-ਨਿਧਾਨ ਵੀ। ਉਸ ਵਿਚ ਸਰਬ ਭਾਵ ਹਨ ਤੇ ਕੋਈ ਇਕ ਭਾਵ ਉਸ ਲਈ ਮਹੱਤਵਹੀਣ ਹੈ। ਕਦੀ ਕਦੀ ਅਕਾਲ ਨੂੰ ਦੇਵਾਂ ਸੰਗ ਮੰਗਲ ਕਰਦਿਆਂ ਚਿਤਰਿਆ ਗਿਆ ਹੈ, ਕਿਤੇ ਉਹਨਾਂ ਨੂੰ ਹੁਕਮ ਦੇ ਰਿਹਾ ਹੈ। ਕਿਤੇ ਰਾਖਸ਼ਾਂ ਨੂੰ ਪੈਦਾ ਕਰ ਰਿਹਾ ਹੈ ਕਿਤੇ ਉਹਨਾਂ ਨੂੰ ਮਾਰ ਰਿਹਾ ਹੈ। ਕਿਤੇ ਵੇਦ ਬਾਣੀ ਰਚ ਰਿਹਾ ਹੈ, ਕਿਤੇ ਮਨੁੱਖੀ ਪਿਆਰ ਸੰਬੰਧਾਂ ਦੇ ਲੌਕਿਕ ਗੀਤ ਰਚ ਰਿਹਾ ਹੈ।[14] ਅਕਾਲ ਇਹਨਾਂ ਦਵੈਤਾਂ ਵਿਚ ਕਿਵੇਂ ਆ ਗਿਆ ? ਇਸ ਦਵੈਤ ਨਿਖੇਧ ਨੂੰ 'ਏਕੰਕਾਰ' ਸ਼ਬਦ ਹੱਲ ਕਰ ਦਿੰਦਾ ਹੈ ਤੇ ਲਿਖਿਆ ਹੈ, "ਸਰਬ ਕਾਲਿ ਸਰਬ ਠੌਰਿ ਏਕ ਸੇ ਲਗਤ ਹੋ।"[15] ਅਕਾਲ ਹਰ ਵਿਰੋਧਾਭਾਸ ਤੋਂ ਮੁਕਤ ਹੈ। ਸਥਿਰਤਾ-ਨਿਰੰਤਰਤਾ, ਪਰਿਵਰਤਨ-ਜੜ੍ਹਤਾ, ਪੂਰਨਤਾ-ਅਪੂਰਨਤਾ, ਸਾਪੇਖ-ਨਿਰਪੇਖ, ਸੀਮਿਤ-ਅਸੀਮ ਉਹ ਹਰ ਦਵੰਦ ਅਤੇ ਵਿਰੋਧਾਭਾਸ ਤੋਂ ਪਰੇ ਇਕ ਸੰਪੂਰਨ ਏਕਤਾ ਹੈ।

ਇਥੇ ਇਹ ਵਰਣਨਯੋਗ ਹੈ ਕਿ ਕੁਝ ਦਾਰਸ਼ਨਿਕਾਂ ਨੇ ਗੁਣਾਤੀਤ ਅਕਾਲ ਨੂੰ ਅਣਹੋਂਦ ਨਾਲ ਮਿਲਾ ਦਿੱਤਾ ਹੈ। ਜਿਵੇਂ ਹੇਗਲ ਨੇ ਕਿਹਾ ਹੈ ਕਿ ਸਾਰੇ ਗੁਣਾਂ ਤੋਂ ਮੁਕਤ ਸ਼ੁੱਧ ਚੇਤਨਾ, ਅਣਹੋਂਦ ਤੋਂ ਭਿੰਨ ਨਹੀਂ। ਰਾਮਾਨੁਜ ਅਤੇ ਨਿਆਇਕ ਵੀ ਆਖਦੇ ਹਨ ਕਿ ਅਜਿਹਾ ਬ੍ਰਹਮ ਜਾਣਿਆ ਜਾ ਸਕਣ ਯੋਗ ਨਹੀਂ। ਸ਼ੰਕਰ ਆਖਦਾ ਹੈ, "ਬ੍ਰਹਮ ਪੁਲਾੜ ਤੋਂ ਗੁਣ, ਗਤੀ, ਕਾਰਜ ਅਤੇ ਭਿੰਨਤਾਵਾਂ ਤੋਂ ਮੁਕਤ, ਉੱਚਤਮ ਅਵਸਥਾ ਵਿਚ ਕਾਲ ਤੋਂ ਪਾਰ, ਸੁਸਤ ਮਨੁੱਖ ਮਨ ਨੂੰ ਅਣਹੋਂਦ ਪ੍ਰਤੀਤ ਹੁੰਦਾ ਹੈ।"[16] ਦਸਮ ਗੁਰੂ ਦੁਆਰਾ ਅਕਾਲ ਦਾ ਨਿਰੂਪਣ ਉਸ ਨੂੰ ਅਣਹੋਂਦ ਵਰਗਾ ਨਹੀਂ ਬਣਾਉਂਦਾ ਸਗੋਂ ਸਾਨੂੰ ਇਸ ਯੋਗ ਬਣਾਉਂਦਾ ਹੈ ਕਿ ਅਸੀਂ ਉਸ ਨੂੰ ਹੋਂਦ ਅਣਹੋਂਦ ਤੋਂ ਪਾਰ ਦੇ ਚਿੰਤਨ ਰਾਹੀਂ ਅਨੁਭਵ ਕਰ ਸਕੀਏ।

### [5] ਅਕਾਲ ਦੇ ਕਾਰਜ

**ਉਤਪਤੀ :** ਗੁਰੂ ਗੋਬਿੰਦ ਸਿੰਘ ਦਾ ਅਕਾਲ ਸਦੀਵਤਾ ਦਾ ਸਰੋਤ, ਸ਼ਕਤੀਸ਼ਾਲੀ ਨਾਇਕ ਹੈ ਇਸ ਕਰਕੇ ਉਸ ਦੀ ਉਪਮਾ ਉਸ ਦੇ ਕਾਰਜਾਂ ਨੂੰ ਸਮਰਪਿਤ ਹੈ। ਉਹ ਚੌਦਾਂ ਖੇਲ੍ਹਾਂ (ਲੋਕ ਚਤੁਰਦਸ ਖੇਲ) ਦਾ ਪ੍ਰਬੰਧਕ ਹੈ। ਆਪੇ ਖੇਡ ਰਚਾ ਕੇ ਆਪ ਸਮੇਟ ਲੈਂਦਾ ਹੈ। ਹਿੰਦੂ ਮਿਥਿਹਾਸ ਅਨੁਸਾਰ ਕਰਤਾਰੀ ਅਤੇ ਵਿਨਾਸ਼ਕਾਰੀ ਕਾਰਜ ਬ੍ਰਹਮਾ ਅਤੇ ਰੁਦਰ ਨੂੰ ਸੌਂਪੇ ਗਏ ਪਰ ਸਿੱਖ ਚਿੰਤਨ ਅਨੁਸਾਰ ਅਕਾਲ ਬਹੁਤ ਵਾਰੀ ਬਣਾਉਣ ਢਾਹੁਣ ਦਾ ਕੰਮ ਕਰ ਚੁੱਕਾ ਹੈ ਤੇ ਕਿਸੇ ਹੋਰ ਦੇ ਜ਼ਿੰਮੇ ਉਸ ਨੇ ਇਹ ਕਾਰਜ ਨਹੀਂ ਲਾਏ।

ਉਹ 'ਕਰਤਾ ਸਦੀਵ' ਹੈ। ਸਭ ਉਤਪਤੀ ਦਾ ਆਧਾਰ ਹੈ। ਇਕ ਪਾਸੇ ਉਸ ਨੇ ਮਿਥਕ ਦੇਵ ਦੈਂਤ ਯਕਸ਼ ਪੈਦਾ ਕੀਤੇ, ਦੂਜੇ ਪਾਸੇ ਅੰਡਜ, ਜੇਰਜ, ਸੇਤਜ, ਉਤਭੁਜ, ਖਾਣੀਆਂ ਅਤੇ ਮਾਦੇ ਦੀ ਰਚਨਾ ਕੀਤੀ।

**ਵਿਨਾਸ਼ :** ਉਹ 'ਜਗਤ ਕਾਲ' ਹੈ, 'ਸਭਨ ਕੇ ਕਾਲ' ਹੈ, ਬਦੀ ਸੰਘਾਰਕ ਹੈ। ਦੁਸ਼ਮਣਾਂ

ਦਾ ਨਾਸ਼ ਕਰਦਾ ਹੈ। ਬਿਮਾਰੀ ਨੂੰ ਦੁੱਖ ਦਰਦ ਨੂੰ ਖ਼ਤਮ ਕਰਦਾ ਹੈ। ਉਹ ਮੌਤ ਦੀ ਮੌਤ [illegible] ਤੇ ਉਸ ਦਾ ਵਿਨਾਸ਼ ਦੋਧਾਰਾ ਹੈ। ਇਕ ਪਾਸੇ ਬਦੀ ਦਾ ਨਾਸ ਕਰ ਰਿਹਾ ਹੈ, ਦੂਜੇ ਪਾਸੇ ਨੇਕੀ ਦੀ ਸਿਰਜਣਾ ਹੋ ਰਹੀ ਹੈ। ਜੋ ਉਸ ਨੇ ਉਤਪੰਨ ਕੀਤਾ ਉਸ ਦੀ ਰੱਖਿਆ ਕਰਦਾ ਹੈ, ਉਸ ਨਾਲ ਸਨੇਹ ਕਰਦਾ ਹੈ।

ਉਹ ਰਖਵਾਲਾ ਹੈ ਤੇ ਦਿਆਲੂ ਹੈ। ਉਹ ਗਿਆਨੀ-ਅਗਿਆਨੀ ਸਭ ਨੂੰ ਦਾਤਾਂ ਦਿੰਦਾ ਹੈ, ਇਥੋਂ ਤਕ ਕਿ ਔਗੁਣਹਾਰਿਆਂ ਉੱਤੇ ਵੀ ਰਹਿਮ ਕਰਦਾ ਹੈ।[17]

## [6] ਸਰਬ-ਲੋਹ ਅਕਾਲ

ਗੁਰੂ ਗੋਬਿੰਦ ਸਿੰਘ ਨੇ ਅਕਾਲ ਨੂੰ 'ਸਰਬ ਲੋਹ' ਆਖਿਆ ਹੈ। 'ਅਕਾਲ ਉਸਤਤਿ' ਵਿਚ ਸਰਬ ਲੋਹ ਸ਼ਬਦ ਕੇਵਲ ਇਕ ਵਾਰ ਮੰਗਲਾਚਰਣ ਵਿਚ ਆਇਆ ਹੈ।[18] ਪਰ ਦਸਮ ਗ੍ਰੰਥ ਵਿਚਲੀਆਂ ਹੋਰ ਰਚਨਾਵਾਂ ਵਿਚ ਅਕਾਲ ਦੇ ਇਸ ਸਰੂਪ ਵਲ ਇਸ਼ਾਰਾ ਕਰਦੇ ਸ਼ਬਦ ਖੜਗ, ਖੰਡਾ, ਤੇਗ, ਭਗਉਤੀ ਆਦਿ ਵਰਤੇ ਮਿਲਦੇ ਹਨ। ਗੁਰੂ ਨਾਨਕ ਤੋਂ ਪਹਿਲਾਂ ਉਹ 'ਭਗਉਤੀ' ਸਿਮਰਦੇ ਹਨ।[19] ਅਕਾਲ ਨੇ ਖੰਡਾ ਪੈਦਾ ਕੀਤਾ, ਇਹ ਉਸ ਦੀ ਪਹਿਲੀ ਰਚਨਾ ਸੀ। ਇਸ ਖੰਡੇ ਦੀ ਰਾਖੀ ਹੇਠ ਉਸ ਨੇ ਸਾਰਾ ਸੰਸਾਰ ਰਚਿਆ।[20] ਖੜਗ ਅਤੇ ਅਕਾਲ ਨੂੰ ਸਮਾਨ ਮੰਨਿਆ ਹੈ। 'ਬਚਿੱਤ੍ਰ ਨਾਟਕ' ਲਿਖਣ ਵੇਲੇ ਰੱਬ ਨੂੰ ਨਮਸਕਾਰ ਕਰਨ ਤੋਂ ਪਹਿਲਾਂ ਉਹ ਖੜਗ ਨੂੰ ਪ੍ਰਣਾਮ ਕਰਦੇ ਹਨ।[21] 'ਅਕਾਲ ਉਸਤਤਿ' ਵਿਚ ਖੜਗ ਨੂੰ ਜੱਗ ਦਾ ਕਰਤਾ, ਧਰਤਾ ਤੇ ਹਰਤਾ ਕਿਹਾ ਹੈ। ਖੜਗ ਦੈਵੀ ਰੋਸ਼ਨੀ ਹੈ, ਬਦੀ ਦੀ ਸੰਘਾਰਕ ਤੇ ਨੇਕੀ ਦੀ ਰੱਖਿਅਕ ਹੈ। ਵਾਸਤਵ ਵਿਚ ਸਰਬਲੋਹ, ਅਕਾਲ ਦਾ ਹੀ ਲੌਕਿਕ, ਠੋਸ ਰੂਪ ਹੈ।

## [7] ਅਕਾਲ ਦਾ ਮਿੱਥ ਪ੍ਰਗਟਾਵਾ

ਅਕਾਲ ਉਸਤਤਿ ਵਿਚ ਮਹਿਖਾਸੁਰ ਮਰਦਾਨਾ ਮਿੱਥ, ਅਕਾਲ ਦਾ ਰਹੱਸਮਈ ਰੂਪ ਵਿਅਕਤ ਕਰਦੀ ਹੈ ਜਿਸ ਦੀ ਉਸਤਤਿ ਵਿਚ 30 ਸਵੱਈਏ ਰਚੇ ਹਨ। ਉਸ ਨੂੰ ਧਰਤੀ ਦੀ ਹੁਕਮਰਾਨ ਤੇ ਗੈਬੀ ਸ਼ਕਤੀਆਂ ਦੀ ਮਾਲਕ ਦੱਸਿਆ ਹੈ। ਉਹ ਪਵਿੱਤਰ ਸੁਭਾਅ ਦੀ ਸੁੰਦਰ ਨਾਰੀ ਹੈ।

## [8] ਅਕਾਲ ਦੀ ਲੌਕਿਕਤਾ

ਲੌਕਿਕਤਾ ਦੇ ਪੱਖੋਂ ਅਕਾਲ ਸਰਬ-ਵਿਆਪਕ, ਸਰਬ-ਸਰੂਪ ਹੈ। ਭਾਵੇਂ ਅਕਾਲ ਹੋਣ ਕਰਕੇ ਉਹ ਭਾਵਨਾ ਮੁਕਤ ਅਤੇ ਸੰਬੰਧਾਂ ਤੋਂ ਰਹਿਤ ਹੈ, ਪਰ ਉਹ ਵਿਸ਼ਵ ਦਾ ਕਰਤਾ, ਧਰਤਾ, ਹਰਤਾ ਵੀ ਹੈ ਤੇ ਇਉਂ ਵਿਸ਼ਵ ਦੀ ਹਰ ਕ੍ਰਿਆ ਵਿਚ ਮੌਜੂਦ ਹੈ। ਸਾਕਾਰ ਰੂਪ ਵਿਚ ਉਹ ਹਰ ਜੀਵ ਅਜੀਵ ਨੂੰ ਪਿਆਰ ਕਰਦਾ ਹੈ।[22] ਭਾਵੇਂ ਉਸ ਦੇ ਸੰਬੰਧਾਂ ਦੀ ਪ੍ਰਕ੍ਰਿਤੀ ਵਰਣਨ ਕਰਨੀ ਸੁਗਮ ਨਹੀਂ ਪਰ ਉਹ ਸਭ ਦਾ ਪ੍ਰਿਯ ਹੈ। ਉਸ ਦਾ ਪਿਆਰ ਮਨੁੱਖ ਦੇ ਪਿਆਰ ਨਾਲੋਂ ਵਿਸ਼ਾਲਤਰ ਹੈ। ਪ੍ਰਗਟ ਅਕਾਲ ਦੇ ਵੀ ਦੋ ਰੂਪ ਚਿਤਰੇ ਹਨ, ਪਹਿਲਾ ਹੈ ਸਰਬ ਲੋਹ ਦਾ ਠੋਸ ਰੂਪ, ਦੂਜਾ ਹੈ ਮਹਿਖਾਸੁਰ ਮਰਦਾਨਾ ਦਾ ਮਿੱਥਿਕ ਰੂਪ। ਸਰਬ ਲੋਹ ਸਰਬ-ਰੱਖਿਅਕ

ਹੈ। ਸਮਕਾਲੀ ਹੁਕਮਰਾਨਾਂ ਦੇ ਜਬਰ ਤੋਂ ਕਿਉਂਕਿ ਮਿੱਥ ਕਥਾਵਾਂ ਨਜਾਤ ਨਹੀਂ ਦਿਵਾ ਸਕੀਆਂ, ਇਸ ਕਰਕੇ ਸਰਬਲੋਹ ਸੰਕਲਪ ਦੀ ਜਰੂਰਤ ਪਈ। ਮੰਦਰਾਂ ਵਿਚ ਪ੍ਰਾਰਥਨਾਵਾਂ ਕਰਦੇ ਪੁਜਾਰੀਆਂ ਨੂੰ ਕਤਲ ਕਰਨਾ ਤੇ ਦੇਵ ਬੁੱਤ ਤੋੜ ਦੇਣੇ, ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਮੁਗਲ ਹੁਕਮਰਾਨਾਂ ਲਈ ਆਮ ਜਿਹੀ ਗੱਲ ਸੀ। ਧਰਮ ਦੀ ਰਖਿਆ ਲਈ ਅਕਾਲ ਦਾ ਸਰਬਲੋਹ ਰੂਪ ਆਵੱਸ਼ਕ ਸੀ। ਸਰਬਲੋਹ ਜੋ ਅਕਾਲ ਦਾ ਪ੍ਰਗਟ ਰੂਪ ਹੈ ਤਾਂ ਖ਼ਾਲਸਾ ਪੰਥ ਸਰਬਲੋਹ ਦਾ ਪ੍ਰਗਟ ਕ੍ਰਿਸ਼ਮਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੂੰ ਪਤਾ ਸੀ ਕਿ ਮਿਥਿਹਾਸ ਲੋਕਾਂ ਨੂੰ ਪ੍ਰੇਰਨਾ ਦਿੰਦਾ ਹੈ ਇਸ ਕਰਕੇ ਜਿੱਥੇ ਲੋੜ ਭਾਸੀ ਲੋਕਧਾਰਾ ਦਾ ਅਨਿੱਖੜ ਅੰਗ ਹੋਣ ਕਰਕੇ ਮਿੱਥ ਕਥਾਵਾਂ ਦਾ ਵੀ ਸਹਾਰਾ ਲਿਆ। ਇਸ ਪੱਖੋਂ ਮਹਿਖਾਸੁਰ ਮਰਦਾਨਾ ਦੀ ਕਥਾ ਸ਼੍ਰੋਮਣੀ ਸਥਾਨ ਰਖਦੀ ਹੈ। ਭਾਰਤੀ ਮਿਥਿਹਾਸ ਵਿਚ ਭਾਵੇਂ ਔਰਤਾਂ ਦੀ ਨਿਸਬਤ ਮਰਦ ਦੇਵਾਂ ਦੀ ਗਿਣਤੀ ਕਿਤੇ ਵਧੇਰੇ ਹੈ, ਪਰ ਦੁਰਗਾ, (ਜਿਸ ਨੂੰ ਮਹਿਖਾਸੁਰ ਮਰਦਾਨਾ ਭਾਵ ਮਹਿਖਾਸੁਰ ਦੈਂਤ ਦਾ ਸੰਘਾਰ ਕਰਨ ਵਾਲੀ) ਦੇ ਕ੍ਰਿਸ਼ਮਿਆਂ ਉੱਤੇ ਇਸ ਕਰਕੇ ਲੋਕਾਂ ਦਾ ਧਿਆਨ ਕੇਂਦਰਿਤ ਕਰਵਾਇਆ ਤਾਂ ਕਿ ਇਹ ਦਿਖਾਇਆ ਜਾ ਸਕੇ ਕਿ ਦੁਰਗਾ ਔਰਤ ਹੋ ਕੇ ਜੇ ਇਸ ਪ੍ਰਕਾਰ ਰਾਖਸ਼ਾਂ ਦਾ ਮੁਕਾਬਲਾ ਕਰ ਕੇ ਮੂੰਹ ਤੋੜਵੀਂ ਹਾਰ ਦੇ ਸਕਦੀ ਹੈ ਤਾਂ ਤੁਸੀਂ ਮਰਦ ਹੋ ਕੇ ਵੀ ਜ਼ੁਲਮ ਦੇ ਖ਼ਿਲਾਫ਼ ਕਿਉਂ ਨਹੀਂ ਵਿਦਰੋਹ ਕਰਦੇ ? ਦੁਰਗਾ ਦਾ ਚਰਿੱਤਰ ਲੋਕਾਂ ਦੀ ਕਮਜ਼ੋਰ ਮਨੋਦਸ਼ਾ ਪਰਿਵਰਤਿਤ ਕਰਨ ਦਾ ਯਤਨ ਸੀ।

ਜ਼ਾਲਮ ਹਕੂਮਤ ਬਦੀ ਦਾ ਅਵਤਰਣ ਸੀ ਜੋ ਪ੍ਰਤੱਖ ਸੀ, ਠੋਸ ਸੀ ਤੇ ਹਰ ਰੋਜ਼ ਲੋਕਾਂ ਦਾ ਉਸ ਨਾਲ ਵਾਹ ਪੈਂਦਾ ਸੀ। ਸਰਬਲੋਹ ਨੇਕੀ ਦਾ ਸੰਕਲਪ ਹੈ ਜੋ ਪਰੋਖ ਹੈ, ਸੂਖਮ ਹੈ, ਪਰੰਤੂ ਵਧੀਕ ਸ਼ਕਤੀਸ਼ਾਲੀ ਹੈ। ਇਹ ਸੂਖਮ ਸ਼ਕਤੀ ਅਕਾਲ ਦੀ ਉਪਾਸ਼ਨਾ ਰਾਹੀਂ ਅਤਿਆਚਾਰ ਦੇ ਖ਼ਾਤਮੇ ਦਾ ਕਾਰਨ ਬਣੀ, ਇਤਿਹਾਸ ਤੋਂ ਇਹ ਸਚਾਈ ਪ੍ਰਤੱਖ ਹੈ।

## [9] ਅਕਾਲੀ ਅਨੁਭਵ

ਅਕਾਲ ਦੀ ਥਾਹ ਪਾਈ ਜਾ ਸਕਦੀ ਹੈ ਪਰੰਤੂ ਕੇਵਲ ਰਹੱਸ ਅਨੁਭਵ ਰਾਹੀਂ। ਗੁਰਬਾਣੀ ਵਿਚ ਇਸ ਨੂੰ 'ਪਰਤੱਛ ਹੋਵਤ ਦੇਵ', 'ਦੇਖਾਂ ਮੁਰਾਰ', ਪ੍ਰਭ ਪਾਉਣਾ ਜਾਂ ਬ੍ਰਹਮ ਲੋਕ ਆਦਿ ਕਈ ਨਾਵਾਂ ਨਾਲ ਪੁਕਾਰਿਆ ਗਿਆ ਹੈ। ਅਕਾਲੀ ਅਨੁਭਵ ਦੀਆਂ ਸਮੱਸਿਆਵਾਂ ਦਾ ਜ਼ਿਕਰ 'ਅਕਾਲ ਉਸਤਤਿ' ਦੇ 272 ਬੰਦਾਂ ਵਿਚੋਂ 45 ਵਿਚ ਕੀਤਾ ਮਿਲਦਾ ਹੈ। ਅਕਾਲ ਅਨੁਭੂਤੀ ਦੀ ਦੂਰਗਮਤਾ ਨਿਮਨ ਵਰਗਾਂ ਵਿਚ ਵਿਚਾਰੀ ਜਾ ਸਕਦੀ ਹੈ।

(ੳ) **ਕਰਮ-ਕਾਂਡ ਦੀ ਨਿਖੇਧੀ** : ਪੱਥਰਾਂ ਦੀ, ਲਿੰਗ ਦੀ, ਪੂਰਬ-ਪੱਛਮ ਦਿਸ਼ਾਵਾਂ ਦੀ, ਬੁਤਾਂ ਦੀ, ਮੁਰਦਿਆਂ ਦੀ ਪੂਜਾ, ਮੱਧ ਭਾਰਤੀ ਸਰਗੁਣ ਭਗਤੀ ਧਾਰਾ ਦਾ ਧੁਰਾ ਸੀ। ਗੁਰੂ ਗੋਬਿੰਦ ਸਿੰਘ ਇਸ ਨੂੰ 'ਕੂਰ ਕ੍ਰਿਆ' ਆਖਦੇ ਹਨ। ਵੇਦ ਪੁਰਾਣ, ਸ਼ਾਸਤਰ, ਸਿਮ੍ਰਤੀਆਂ, ਕੋਕ ਕਾਵਿ ਵੀ ਪੂਜਾ ਵਿਧੀਆਂ ਦਾ ਮਹੱਤਵਪੂਰਨ ਅੰਗ ਸਨ। ਸਰੀਰਕ ਕਸ਼ਟ ਦੇਣ ਦੀਆਂ ਕ੍ਰਿਆਵਾਂ, ਦਾਨ ਦੇਣਾ, ਯਗ ਕਰਨੇ ਆਦਿ ਜ਼ਰੂਰੀ ਕਰਮ-ਕਾਂਡ ਸਮਝੇ ਜਾਂਦੇ ਸਨ। ਜੋ ਕੁਝ ਸਾਧੂ ਠੰਢੇ ਪਾਣੀ ਵਿਚ ਖਲੋ ਕੇ ਭਗਤੀ ਕਰਨ ਨੂੰ ਅਕਾਲ ਅਨੁਭਵ ਵੱਲ ਇਕ ਕਦਮ

ਦਸਦੇ ਸਨ ਤਾਂ ਦੂਜਿਆਂ ਦੀ ਰਾਇ ਵਿਚ ਪ੍ਰਭੂ ਪ੍ਰਾਪਤੀ ਅਗਨ ਕੁੰਡਾਂ ਵਿਚ ਸਰੀਰ ਤਾਪ ਕੇ ਹੀ ਹੋ ਸਕਦੀ ਸੀ। ਹਿੰਦੂ ਵੇਦ ਨੂੰ ਅਤੇ ਮੁਸਲਮਾਨ ਕਤੇਬ ਨੂੰ ਵਡਿਆਉਂਦੇ ਵਡਿਆਉਂਦੇ ਭਿੜ ਰਹੇ ਸਨ। ਗੁਰਮਤਿ ਵਿਚ ਇਹਨਾਂ ਨੂੰ ਫੋਕਟ ਕਰਮ-ਧਰਮ ਕਿਹਾ ਹੈ। ਇਹਨਾਂ ਸਾਰਿਆਂ ਦੀ ਥਾਂ ਨਾਮ ਦੀ ਮਹਿਮਾ ਲਿਖੀ ਹੈ। ਕੇਵਲ ਨਾਮ ਅਕਾਲ ਤਕ ਲਿਜਾਣ ਵਾਲੀ ਪੌੜੀ ਹੈ।

(ਅ) **ਮੌਤ ਦੇ ਭੈਅ ਦਾ ਨਿਖੇਧ** : ਹਰ ਪ੍ਰਾਣੀ ਨੂੰ ਮੌਤ ਦਾ ਖੌਫ਼ ਹੈ।[24] ਮਨੁੱਖ ਜਿੰਨਾਂ ਮਰਜ਼ੀ ਬੁੱਧੀਮਾਨ ਹੋਵੇ, ਮੌਤ ਦੇ ਡਰ ਤੋਂ ਮੁਕਤ ਨਹੀਂ ਹੁੰਦਾ। ਗੁਰੂ ਗੋਬਿੰਦ ਸਿੰਘ ਅਕਾਲ ਨੂੰ ਬਾਦਸ਼ਾਹਾਂ ਦਾ ਬਾਦਸ਼ਾਹ ਆਖਦੇ ਹਨ, ਜਿਸ ਪਾਸ ਅਨੰਤ ਸੈਨਾਵਾਂ ਹਨ, ਜਿਹਨਾਂ ਸਦਕਾ ਉਹ ਦਿਸ਼ਾਵਾਂ ਅਤੇ ਕਾਲਾਂ ਉੱਤੇ ਹਕੂਮਤ ਕਰਦਾ ਹੈ। ਉਸ ਦੀ ਸ਼ਕਤੀ ਸਾਹਮਣੇ ਕੋਈ ਨਹੀਂ ਟਿਕ ਸਕਿਆ। ਅਕਾਲ ਦੀ ਪ੍ਰਸੰਨਤਾ ਜਿੱਤਣ ਦਾ ਢੰਗ ਸ਼ੁਭ ਕਰਮ (ਪੁੰਨ ਪ੍ਰਤਾਪਨ) ਹੈ। ਇਹ ਦੁਸ਼ਟਾਂ ਨੂੰ ਸੰਘਾਰਨ ਵਾਲਾ ਸਰਬੋਤਮ ਸ਼ਸਤਰ ਹੈ। ਅਕਾਲ ਕਿਉਂਕਿ ਨਿਰਭਉ ਹੈ, ਇਸ ਦੀ ਉਪਾਸ਼ਨਾ ਮਨੁੱਖ ਨੂੰ ਭੈਅ-ਮੁਕਤ ਕਰਦੀ ਹੈ। ਭਾਰਤੀ ਸਮਾਜ, ਜਿਹੜਾ ਪੱਥਰਾਂ ਦੀ ਪੂਜਾ ਕਰਦਾ ਕਰਦਾ ਜੜ੍ਹ ਹੋ ਕਿਆ ਸੀ, ਨਿਰਭਉ ਅਕਾਲ ਦੇ ਸਿਮਰਨ ਦੁਆਰਾ ਖ਼ਾਲਸਾ ਰੂਪ ਵਿਚ ਪ੍ਰਚੰਡ ਹੋ ਕੇ ਜਬਰ ਦੇ ਖ਼ਿਲਾਫ਼ ਟੱਕਰ ਲੈਣ ਦੇ ਸਮਰੱਥ ਹੋ ਗਿਆ।

(ੲ) **ਚਤੁਰਾਈ ਦਾ ਨਿਖੇਧ** : ਗੁਰੂ ਨਾਨਕ ਦੇਵ ਜੀ ਅਨੁਸਾਰ ਚੁਸਤੀਆਂ, ਫੁਰਤੀਆਂ ਨਾਲ ਅਕਾਲ ਦੀ ਪ੍ਰਾਪਤੀ ਨਹੀਂ ਹੋ ਸਕਦੀ। ਵਿਦਿਆ ਦਾ ਹੰਕਾਰ ਵੀ ਇਸ ਪ੍ਰਾਪਤੀ ਵੱਲ ਰੁਕਾਵਟ ਹੈ। ਕੁਝ ਲੋਕ ਇਹ ਸਮਝਦੇ ਹਨ ਕਿ ਬਹੁਤ ਸਾਰੀਆਂ ਜ਼ਬਾਨਾਂ ਸਿੱਖ ਲੈਣ ਨਾਲ ਸ਼ਾਇਦ ਕੋਈ ਪ੍ਰਾਪਤੀ ਹੋ ਜਾਵੇ। ਅਜਿਹਾ ਸਭ ਵਿਅਰਥ ਹੈ। ਪ੍ਰੇਮਾ-ਭਗਤੀ ਇਕੋ ਇਕ ਸਹੀ ਮਾਰਗ ਹੈ। ਬਾਕੀ ਸਾਰੇ ਕਰਮ-ਕਾਂਡ 'ਅੰਗਨਾ ਅਧੀਨ', 'ਕਾਮ ਕ੍ਰੋਧ ਮੈ ਪ੍ਰਬੀਨ', 'ਭਾਵਨਾ ਯਕੀਨ ਦੀਨ', 'ਗਿਆਨ ਕੇ ਬਿਹੀਨ'[25] ਹਨ। ਵਿਕਾਰ ਤਿਆਗਣੇ ਜ਼ਰੂਰੀ ਹਨ।

ਅਕਾਲ ਦਾ ਅਨੁਭਵ ਪ੍ਰਾਪਤ ਕਰਨ ਲਈ ਹੇਠ ਲਿਖਿਆ ਮਾਰਗ ਸੁਝਾਇਆ ਗਿਆ ਹੈ :

(ੳ) ਨਾਮ
(ਅ) ਗਿਆਨ
(ੲ) ਭਗਤੀ

(ੳ) **ਨਾਮ** : ਨਾਮ ਗੁਰਮਤਿ ਦਰਸ਼ਨ ਦੀ ਧੁਰੀ ਹੈ। ਨਾਮ ਬਗੈਰ ਸਾਰੇ ਕਰਮ ਵਹਿਮ ਭਰਮ ਹਨ। ਨਾਮ ਬਿਨਾਂ ਭਗਤੀ ਦੀ ਹਰ ਕ੍ਰਿਆ ਨਿਰਾਰਥਕ ਹੈ। ਨਾਮ, ਅਕਾਲਪੁਰਖ ਦੀ ਸ਼ਖ਼ਸੀਅਤ ਦੀ ਸਮੁੱਚਤਾ ਹੈ। ਅਕਾਲ ਵਾਂਗ ਨਾਮ ਵੀ ਸਰਬ-ਵਿਆਪਕ ਹੈ ਤੇ ਨਾਮ ਸਰਬ-ਹੋਂਦ ਦਾ ਤੱਤ-ਰੂਪ ਕਰਤਾਰ ਹੈ। ਨਾਮ ਹਿਰਦੇ ਅੰਦਰ ਹੀ ਮੌਜੂਦ ਹੈ, ਜਿਸ ਨੂੰ ਗੁਰੂ ਕਿਰਪਾ ਦੁਆਰਾ ਖੋਜ ਲਿਆ ਜਾਂਦਾ ਹੈ। ਨਾਮ ਦੁਆਰਾ ਪ੍ਰੇਮ ਤੇ ਗਿਆਨ ਵਿਚ ਮਨੁੱਖ ਦੀ ਨਿਰੰਤਰ ਸ਼ਮੂਲੀਅਤ ਹੋ ਜਾਂਦੀ ਹੈ। ਅਕਾਲ ਅਨੁਭਵ ਦੀ ਟੀਸੀ ਵੱਲ ਪੁੱਜਦੀ ਪਗਡੰਡੀ ਦਾ ਨਾਂ 'ਨਾਮ' ਹੈ। ਗੁਰਮਤਿ ਵਿਚ ਗੁਰੂ ਦੇ ਮੁੱਖੋਂ ਨਿਕਲੇ ਸ਼ਬਦ ਅਤੇ ਜਿਸ ਨਾਮ ਦਾ ਉਚਾਰਨ ਗੁਰੂ ਸੁੱਤੇ-ਸਿੱਧ ਹੀ ਕਰਦਾ ਹੈ, ਉਹੀ ਅਪਰੰਪਰ ਅਕਾਲ ਦਾ ਨਾਮ ਹੈ।[26] ਮੀਮਾਂਸਕ ਆਖਦੇ ਹਨ ਕਿ ਮੰਤਰ ਵਿਚ ਦੇਵਤੇ ਨੂੰ ਸਾਕਾਰ ਕਰਨ ਦੀ ਸ਼ਕਤੀ ਤੇ ਸਮਰੱਥਾ ਹੈ। ਗੁਰਬਾਣੀ ਵਿਚ

ਨਾਮ ਤੋਂ ਬਗੈਰ ਹੋਰ ਕਿਸੇ ਸ਼ਬਦ ਨੂੰ ਮੰਤਰ ਨਹੀਂ ਮੰਨਿਆ ਗਿਆ।

(ਅ) ਗਿਆਨ : ਅਕਾਲੀ ਅਨੁਭਵ ਦਾ ਦੂਜਾ ਸਰੋਤ ਗਿਆਨ ਹੈ। ਗਿਆਨ ਬਗੈਰ (ਗਿਆਨ ਕੇ ਬਿਹੀਨ) ਅਤੇ ਵਿਕਾਰਾਂ ਵਿਚ ਗ੍ਰਸਤ (ਕਾਮ, ਕ੍ਰੋਧ ਮੇ ਪਰਬੀਨ) ਮਨੁੱਖ ਅਕਾਲੀ ਨਹੀਂ ਹੋ ਸਕਦੇ। ਗਿਆਨ ਉਹ ਸ਼ਕਤੀ ਹੈ ਜਿਸ ਰਾਹੀਂ ਮਨੁੱਖ ਮਨ ਅਤੇ ਸਰੀਰ ਉੱਤੇ ਨਿਯੰਤਰਣ ਕਰਦਾ ਹੈ। ਗ੍ਰਿਹਸਥ ਵਿਚ ਜੀਆਂ ਦੀ ਪਰਿਵਰਸ਼ ਕਰਦਿਆਂ ਆਪਾ ਵਾਰ ਦੇਣ ਵਰਗੀ ਪਰਉਪਕਾਰਤਾ ਬਖ਼ਸ਼ਿਸ਼ਾਂ ਦਾ ਦਰ ਖੋਲ੍ਹਦੀ ਹੈ। ਸੰਤਾਨ ਨਾਲ ਪ੍ਰੇਮ ਸਹਿਜੇ-ਸਹਿਜੇ ਮਾਨਵਤਾ ਦੇ ਪ੍ਰੇਮ ਵਿਚ ਤਬਦੀਲ ਹੁੰਦਾ ਹੈ। ਸੰਸਾਰ ਵੱਡੇ ਸਾਰੇ ਪਰਿਵਾਰ ਦੀ ਨਿਆਈਂ ਹੋ ਜਾਂਦਾ ਹੈ, ਜਿਸ ਦਾ ਪਿਤਾ ਅਕਾਲ ਹੈ ਤੇ ਸਭ ਜੀਅ-ਜੰਤ ਭੈਣ-ਭਰਾ ਹਨ, ਸੰਬੰਧੀ ਹਨ। ਵਾਸ਼ਨਾਵਾਂ ਕਾਬੂ ਕਰਕੇ ਦੂਜਿਆਂ ਦੀਆਂ ਲੋੜਾਂ ਦੀ ਪੂਰਤੀ ਜਿਹੇ ਉਦਾਤ ਕਰਮ ਆਨੰਦਿਤ ਕਰਦੇ ਹਨ। ਖੋਹ ਕੇ ਖਾਣ ਨਾਲੋਂ ਵੰਡ ਕੇ ਖਾਣ ਦਾ ਵੱਖਰਾ ਸੁਆਦ ਪ੍ਰਤੀਤ ਹੋ ਜਾਂਦਾ ਹੈ। ਇਹੀ ਗੁਰਮਤਿ ਦਾ ਸਮਾਜਵਾਦ ਹੈ। ਇਸ ਵਿਚ ਆਪਾ ਵਾਰਨਾ ਹੈ, ਮਾਨਵ ਦੀ ਸੇਵਾ ਕਰਨੀ ਹੈ।

(ੲ) **ਭਗਤੀ** : ਭਗਤੀ ਤੋਂ ਭਾਵ ਪ੍ਰਭੂ ਪਿਆਰ ਵੱਲ ਪ੍ਰੇਰਿਤ ਕਰਨ ਵਾਲੀ ਭਜਨ-ਬੰਦਗੀ ਹੈ। ਭਗਤੀ ਕਿਸੇ ਖ਼ਾਸ ਕੇਂਦਰੀ-ਬਿੰਦੂ ਦੀ ਕੀਤੀ ਜਾਂਦੀ ਹੈ, ਅਤੇ ਕਿਉਂਕਿ ਭਗਤੀ ਦੀਆਂ ਬਿੰਦੂਆਂ ਵੱਖ-ਵੱਖ ਹਨ ਇਸ ਕਰਕੇ ਭਗਤੀ ਭਾਵਨਾ ਅਤੇ ਭਗਤੀ ਦਾ ਸੰਕਲਪ ਵੱਖਰਾ-ਵੱਖਰਾ ਹੈ। ਗੁਰਮਤਿ ਵਿਚ ਕੇਂਦਰੀ-ਬਿੰਦੂ ਅਕਾਲ ਹੈ ਇਸ ਕਰਕੇ ਭਗਤੀ ਵੀ ਨਿਰਗੁਣ ਹੈ। ਇਸ ਨਿਰਗੁਣ ਪ੍ਰੇਮਾ-ਭਗਤੀ ਨੂੰ ਗੁਰਮਤਿ ਵਿਚ ਪਤੀ ਪਤਨੀ ਦੇ ਪਿਆਰ ਪੂਰਨ ਰਿਸ਼ਤੇ ਦੇ ਸਮਤੋਲ ਮੰਨਿਆ ਗਿਆ ਹੈ। ਦੋਵੇਂ ਪ੍ਰੇਮਾ-ਭਗਤੀ ਵਿਚ ਇਕਰਸ, ਇਕ ਰੂਪ ਹੋ ਜਾਂਦੇ ਹਨ। ਪਿਆਰੇ ਬਗੈਰ ਜੀਵਨ, ਮੌਤ ਹੈ।[27]

ਵੈਸ਼ਨਵ ਭਗਤੀ ਵਿਚ ਪਰਮੇਸ਼ਰ ਨੂੰ ਅਧਿਆਪਕ, ਮਿੱਤਰ, ਮਾਤਾ, ਪੁੱਤਰ ਅਤੇ ਪ੍ਰੇਮੀ ਆਖਿਆ ਗਿਆ ਹੈ,[28] ਪਰੰਤੂ ਇਹਨਾਂ ਦਾ ਪਿਆਰ ਪ੍ਰਸਪਰਿਕ ਹੈ, ਜਦੋਂ ਕਿ ਅਕਾਲ ਨਾਲ, ਭਗਤ ਇਹ ਜਾਣਿਆਂ ਬਗੈਰ ਕਿ ਉਧਰ ਵੀ ਪਿਆਰ ਹੈ ਕਿ ਨਹੀਂ, ਪਿਆਰ ਕਰਦਾ ਹੈ। ਮਨੋਵਿਗਿਆਨੀ ਭਾਵੇਂ ਕਹਿਣ ਕਿ ਇਹ ਇਕ-ਪਾਸੜ ਪਿਆਰ ਭਰਮ ਹੈ, ਪਲਾਇਨ ਹੈ, ਪਰੰਤੂ ਧਰਮ-ਮੀਮਾਂਸਾ ਵਿਚ ਇਸ ਦੀ ਮਹੱਤਤਾ ਹੈ। ਜਿਵੇਂ :

> *To love a non-reciprocating individual,*
> *frustrating as it often may be, is more*
> *or less, in itself, a highly rewarding*
> *experience, for it tends to evoke*
> *the best qualities in oneself and also, eventually in others.*[29]

ਮਨੁੱਖ ਜਦੋਂ ਦੂਜੇ ਪਾਸਿਓਂ ਕੋਈ ਅਸਰ ਨਾ ਹੁੰਦਾ ਦੇਖੇ ਤਾਂ ਕ੍ਰੋਧਿਤ ਹੋ ਸਕਦਾ ਹੈ। ਜੇ ਦੂਜੇ ਪਾਸਿਓਂ ਪਿਆਰ ਪ੍ਰਗਟ ਕੀਤਾ ਜਾਵੇ ਤਾਂ ਹੰਕਾਰ ਹੋ ਸਕਦਾ ਹੈ। ਦੁਪਾਸੀਂ ਪਿਆਰ ਵਾਸ਼ਨਾ ਦਾ ਲੋਭ ਜਗਾਉਂਦਾ ਹੈ। ਇਹ ਸਾਰਾ ਕੁਝ ਮੋਹ ਹੈ। ਅਕਾਲ ਨਾਲ ਕੀਤਾ ਪਿਆਰ ਇਹਨਾਂ ਵਿਚੋਂ ਕਿਸੇ ਵਿਕਾਰ ਨੂੰ ਵੀ ਜਨਮ ਨਹੀਂ ਦਿੰਦਾ। ਦੂਜੀ ਗੱਲ ਇਹ ਕਿ ਸ੍ਰਿਸ਼ਟੀ ਅਕਾਲ ਦੀ ਸਿਰਜਣਾ ਹੈ ਤੇ ਇਸੇ ਵਿਚ ਉਹ ਸਮਾਇਆ ਹੋਇਆ ਹੈ, ਇਸ ਕਰਕੇ ਅਕਾਲ ਨਾਲ ਪਿਆਰ ਕਰਨਾ ਉਸ ਦੀ ਕੁਦਰਤ ਨਾਲ ਪਿਆਰ ਕਰਨਾ ਵੀ ਹੈ।

### ਅਕਾਲ ਦਾ ਸਰਗੁਣ ਪੱਖ

ਮਨੁੱਖ ਦੇ ਕਿੰਨੇ ਧਰਮ, ਕਿੰਨੀਆਂ ਨਸਲਾਂ, ਕਿੰਨੀਆਂ ਜਾਤੀਆਂ ਹਨ, ਫਿਰ ਉਹ ਇਕ ਅਕਾਲ ਨੂੰ ਇਕੋ ਪ੍ਰਕਾਰ ਦੀ ਪ੍ਰੀਤ ਕਿਵੇਂ ਕਰਨ, ਜਦੋਂ ਕਿ ਉਹਨਾਂ ਦੇ ਜੀਵਨ ਅਤੇ ਚਿੰਤਨ ਵੱਖ-ਵੱਖ ਹਨ ? ਇਸ ਦਾ ਉੱਤਰ ਗੁਰੂ ਗੋਬਿੰਦ ਸਿੰਘ ਦਿੰਦੇ ਹਨ ਕਿ ਭਾਵੇਂ ਕਈ ਹਿੰਦੂ ਹਨ, ਕੁਝ ਤੁਰਕ, ਕੁਝ ਰਾਫ਼ਜ਼ੀ, ਇਮਾਮ ਸਾਫ਼ੀ, ਯੋਗੀ ਅਤੇ ਸੰਨਿਆਸੀ ਹਨ, ਫਿਰ ਵੀ ਮਨੁੱਖ ਦੀ 'ਜ਼ਾਤ' ਇਕ ਹੈ ਕਿਉਂਕਿ ਉਹਨਾਂ ਵਿਚ ਇਕੋ ਅਕਾਲੀ ਜੋਤ ਪ੍ਰਕਾਸ਼ਵਾਨ ਹੈ।[30] ਸਾਰੇ ਉਸੇ ਜੋਤ ਦੇ ਪਰਛਾਵੇਂ ਹਨ। ਕੇਵਲ ਵਿਖਾਵੇ ਵਿਚ ਵੱਖਰੇਵਾਂ ਹੈ, ਵਾਸਤਵਿਕਤਾ ਇਕੋ ਹੈ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਵੱਖ-ਵੱਖ ਸਮਾਜਕ ਸਮੂਹਾਂ ਵਰਣਾਂ ਜਾਤਾਂ ਦੇ ਵਿਰੁੱਧ ਹਨ, ਇਥੋਂ ਤਕ ਕਿ ਦੇਹੁਰਾ ਤੇ ਮਸੀਤ, ਪੂਜਾ ਤੇ ਨਮਾਜ਼ ਦਾ ਇਕੋ ਕਾਰਜ ਦੱਸਿਆ ਹੈ। ਪੁਰਾਣ ਅਤੇ ਕੁਰਾਨ ਦੇ ਇਕੋ ਅਰਥ ਹਨ। ਸਾਰੀਆਂ ਬੋਲੀਆਂ ਵਿਚ ਇਕੋ ਪ੍ਰਕਾਰ ਦੇ ਮਨੁੱਖੀ ਭਾਵਾਂ ਦਾ ਪ੍ਰਗਟਾਵਾ ਹੈ।

ਹਿੰਦੂ ਮਤ ਦਾ ਧੁਰਾ ਉਸ ਦਾ ਮਿਥਿਹਾਸ ਹੈ। ਮਾਲਿਨੋਵਸਕੀ ਅਨੁਸਾਰ :

> **The myth in a primitive socity, i.e. in its original living form, is not a mere tale, but a reality lived."[31]**

ਪਰੰਤੂ ਭਾਰਤ ਅਜਿਹਾ ਦੇਸ ਹੈ ਜਿੱਥੇ ਲੋਕ ਅੱਜ ਤਕ ਮਿਥਿਹਾਸ ਵਿਚ ਜਿਉਂ ਰਹੇ ਹਨ। ਕਰਮ-ਕਾਂਡ, ਰਸਮਾਂ ਅਤੇ ਪੁਰਾਣਿਕ ਕਥਾਵਾਂ ਉਹਨਾਂ ਲਈ ਬੋਧਿਕ 'ਸਾਹਿਤ ਸਾਮਗਰੀ' ਨਹੀਂ, ਇਹ ਉਹਨਾਂ ਦਾ 'ਧਰਮ' ਹੈ। ਹੁਣ ਤਕ ਦੇਵ ਅਤੇ ਦੈਂਤ ਹਿੰਦੂ ਦੀ ਜ਼ਿੰਦਗੀ ਵਿਚ ਵੱਡੀ ਭੂਮਿਕਾ ਅਦਾ ਕਰ ਰਹੇ ਹਨ। ਹਰ ਦਿਨ ਕੋਈ ਖ਼ਾਸ ਮਹੱਤਵ ਰਖਦਾ ਹੈ ਕਿਉਂਕਿ ਇਹ ਕਿਸੇ ਵਿਸ਼ੇਸ਼ ਦੇਵਤੇ ਨਾਲ ਸੰਬੰਧਿਤ ਹੈ, ਜਿਵੇਂ ਸੋਮਵਾਰ ਸ਼ਿਵ ਦਾ ਦਿਨ ਹੈ ਅਤੇ ਮੰਗਲਵਾਰ ਹਨੂਮਾਨ ਦਾ। ਇਥੋਂ ਦੇ ਪਹਾੜ ਅਤੇ ਦਰਿਆ ਕੇਵਲ ਚਟਾਨਾਂ ਜਾਂ ਪਾਣੀ ਨਹੀਂ, ਦੇਵਤੇ ਹਨ। ਕਾਲਿਕਾ ਹਿੰਦੂ ਮਿਥਿਹਾਸ ਵਿਚ ਵਿਨਾਸ਼ ਦੀ ਦੇਵੀ ਹੈ ਅਤੇ 'ਦਸਮ ਗ੍ਰੰਥ' ਵਿਚ ਗੁਰੂ ਗੋਬਿੰਦ ਸਿੰਘ ਨੇ ਇਸ ਦਾ ਹਵਾਲਾ ਦਿੱਤਾ ਹੈ। ਮਹਾਂਕਾਲ (ਦੇਵਤਾ) ਸਰਬ-ਵਿਆਪੀ ਕਾਲ (macro time) ਹੈ ਜੋ ਉਤਪਤੀ ਕਰਦਾ ਹੈ। ਮਹਾਂਕਾਲ ਭਾਵੇਂ ਹੈ ਅਸੀਮ ਅਤੇ ਅਨੰਤ ਪਰ ਇਹ ਕਾਲ ਦਾ ਹੀ ਵਿਰਾਟ ਰੂਪ ਹੈ। ਸੋ, ਮਹਾਂਕਾਲ ਅਤੇ ਕਾਲਿਕਾ ਵਿਸ਼ਵ-ਉਤਪਤੀ ਅਤੇ ਵਿਸ਼ਵ-ਵਿਨਾਸ਼ ਦੀਆਂ ਸੂਚਕ ਸ਼ਕਤੀਆਂ ਹੋਈਆਂ। ਇਹ ਦੋਵੇਂ ਸ਼ਕਤੀਆਂ ਅਕਾਲ ਦਾ ਪ੍ਰਗਟ ਆਪਾ ਹਨ ਜੋ ਖ਼ੁਦ ਲੌਕਿਕਤਾ ਤੋਂ ਉੱਪਰ ਹੈ। ਕਿਉਂਕਿ 'ਅਕਾਲ' ਸ਼ਬਦ ਨਾਲ 'ਪੁਰਖ' ਪਿਛੇਤਰ ਦਾ ਉਪਯੋਗ ਵੀ ਕੀਤਾ ਗਿਆ ਹੈ, ਇਸ ਕਰਕੇ ਆਖ ਸਕਦੇ ਹਾਂ ਕਿ ਉਸ ਦੀ ਆਪਣੀ ਇਕ ਕਾਲ ਮੁਕਤ 'ਸ਼ਖ਼ਸੀਅਤ' ਹੈ, ਭਾਵ ਅਕਾਲ ਵਿਚ ਪੁਰਖੀ ਗੁਣ ਮੌਜੂਦ ਹਨ।

ਭਾਵੇਂ ਹਿੰਦੂ ਮਨ ਵਿਚ ਪਰਮੇਸ਼ਰ ਨੂੰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦਾ ਸੰਜੋਗ ਮੰਨਿਆ ਗਿਆ ਹੈ, ਪਰ ਇਹਨਾਂ ਦੇਵਤਿਆਂ ਨੂੰ ਵੱਖ-ਵੱਖ ਮੰਨਣ ਵਾਲੇ ਹਿੰਦੂ ਫ਼ਿਰਕੇ ਵੱਖ-ਵੱਖ ਚਲਦੇ ਆ ਰਹੇ ਹਨ, ਜੋ ਆਪਣੇ ਆਪਣੇ ਇਸ਼ਟ ਨੂੰ ਦੂਜੇ ਨਾਲੋਂ ਉੱਤਮ ਅਤੇ ਸ਼ਕਤੀਸ਼ਾਲੀ ਸਿੱਧ ਕਰਨ ਦਾ ਯਤਨ ਕਰਦੇ ਰਹੇ। ਸ਼ਰਧਾਲੂਆਂ ਨੇ ਹਰ ਦੇਵਤੇ ਨੂੰ ਰੱਬ ਹੀ ਬਣਾ ਦਿੱਤਾ, ਜਦੋਂ ਕਿ ਮੁੱਢ ਵਿਚ ਇਹ ਰੱਬ ਦੇ ਤਿੰਨ ਅੰਗ ਸਨ। ਰੱਬ ਦੇ ਪ੍ਰਤੀਨਿਧਾਂ ਨੂੰ ਰੱਬ ਮੰਨੀ ਜਾਣ

ਦੀ ਰੀਤੀ ਹੁਣ ਤਕ ਚਲ ਰਹੀ ਹੈ। ਗੁਰੂ ਗੋਬਿੰਦ ਸਿੰਘ ਅਕਾਲ ਤੋਂ ਸਿਵਾ ਹੋਰ ਕੋਈ ਸ਼ਕਤੀ ਪ੍ਰਵਾਨ ਨਹੀਂ ਕਰਦੇ :

*ਜਿਹ ਕੋਟਿ ਇੰਦ੍ਰ ਨ੍ਰਿਪਾਰ।।*
*ਕਈ ਬ੍ਰਹਮ ਬਿਸਨ ਬਿਚਾਰ।।*[32]
*ਕੋਟਿ ਇੰਦ੍ਰ ਉਪਇੰਦ੍ਰ ਬਨਾਏ।।*
*ਬ੍ਰਹਮ ਰੁਦ੍ਰ ਉਪਾਇ ਖਪਾਏ।।*
*ਲੋਕ ਚਤ੍ਰਦਸ ਖੇਲ ਰਚਾਇਓ।।*
*ਬਹੁਰ ਆਪ ਹੀ ਬੀਚ ਮਿਲਾਇਓ।।*[33]

ਦਸਮ ਗੁਰੂ ਲਿਖਦੇ ਹਨ ਕਿ ਇਹ ਦੇਵਤੇ ਆਪਣੇ ਪੁੱਤਰਾਂ ਅਤੇ ਚੇਲਿਆਂ ਸਮੇਤ ਅਕਾਲ ਨੂੰ ਪਰਿਭਾਸ਼ਿਤ ਨਹੀਂ ਕਰ ਸਕੇ, ਕੇਵਲ 'ਨੇਤੀ ਨੇਤੀ' ਆਖਦੇ ਰਹੇ। ਅਕਾਲ ਉਨ੍ਹਾਂ ਦੀ ਪਹੁੰਚ ਤੋਂ ਦੂਰ ਰਿਹਾ, ਯਕਸ਼ ਕਿੰਨਰ ਤੇ ਇੰਦ੍ਰਾਦਿਕ ਉਸ ਨੂੰ ਪਛਾਣ ਨਾ ਸਕੇ।[34] ਉਸ ਦੇ ਰਹੱਸ, ਉਸ ਦੀ ਰਚਨਾ ਦਾ ਭੇਦ ਵੇਦ ਤੇ ਅੰਜੀਲ ਨਹੀਂ ਪਾ ਸਕੇ। ਸਨਕ, ਉਸ ਦਾ ਗੁਰੂ ਬ੍ਰਹਮਾ ਅਤੇ ਉਸ ਦੇ ਪੁੱਤਰ ਪੁੱਜ ਨਾ ਸਕੇ। ਯਕਸ਼, ਸੁਰਗ ਦੇ ਕਿੰਨਰ, ਇਸ ਜਹਾਨ ਦੇ ਮਨੁੱਖ, ਨਰਕ ਦੇ ਸੱਪ, ਸ਼ਿਵ, ਇੰਦ੍ਰ, ਚਮੁੱਖਾ ਬ੍ਰਹਮਾ ਸਭ 'ਨੇਤੀ ਨੇਤੀ' ਆਖਦੇ ਰਹੇ।[35]

ਦੇਵ ਅਤੇ ਦੈਂਤ ਹਿੰਦੂ ਧਰਮ ਗ੍ਰੰਥਾਂ ਵਿਚ ਨੇਕੀ ਅਤੇ ਬਦੀ ਦੀਆਂ ਪ੍ਰਤੀਨਿਧ ਸ਼ਕਤੀਆਂ ਮੰਨੇ ਗਏ ਹਨ। ਪਾਤਸ਼ਾਹੀ ਦਸਵੀਂ ਦਾ ਅਕਾਲ ਜੋ ਆਪ ਨੇਕੀ-ਬਦੀ ਦੇ ਸੰਕਲਪ ਤੋਂ ਉਪਰ ਹੈ, ਦੇਵ ਹੋਵੇ ਜਾਂ ਦੈਂਤ ਜੇ ਉਹ ਨੇਕ ਕੰਮ ਕਰੇ ਤਾਂ ਇਨਾਮ, ਜੇ ਬੁਰਾ ਕੰਮ ਕਰੇ ਤਾਂ ਸਜ਼ਾ ਦਿੰਦਾ ਹੈ, ਮਨੁੱਖ ਲਈ ਜੋ ਵਸਤ ਮਦਦਗਾਰ ਹੈ, ਉਹ ਉਸ ਲਈ ਨੇਕ ਹੈ। ਜੋ ਪ੍ਰਗਤੀ ਵਿਚ ਵਿਘਨ ਪਾਉਂਦੀ ਹੈ, ਬਦੀ ਹੈ, ਜਦੋਂ ਨੇਕੀ ਚਲੀ ਜਾਵੇ, ਬਦੀ ਆਪੇ ਆ ਜਾਂਦੀ ਹੈ। ਅਸੀਂ ਹਿੰਦੂ ਮਿਥਿਹਾਸ ਵਿਚ ਕੁਝ ਦੈਂਤਾਂ ਨੂੰ ਦੇਵਤੇ ਬਣੇ ਦੇਖਦੇ ਹਾਂ ਕਿਉਂਕਿ ਉਹਨਾਂ ਨੇ ਨੇਕ ਰਾਹ ਚੁਣ ਲਿਆ, ਤੇ ਬੁਰੇ ਕੰਮ ਕਰਨ ਸਦਕਾ ਦੇਵਾਂ ਨੂੰ ਦੈਂਤ ਬਣੇ ਦੇਖਦੇ ਹਾਂ। ਸਪਸ਼ਟ ਹੈ ਕਿ ਅਕਾਲੀ ਕਾਨੂੰਨ ਵਿਰੁੱਧ ਚਲਣ ਵਾਲਿਆਂ ਨੂੰ ਸਜ਼ਾ ਤੇ ਪੱਖ ਵਿਚ ਚੱਲਣ ਵਾਲਿਆਂ ਨੂੰ ਇਨਾਮ ਮਿਲਦੇ ਹਨ। ਦੈਂਤਾਂ ਦਾ ਨਾਸ ਕੇਵਲ ਇਸ ਕਰਕੇ ਨਹੀਂ ਕੀਤਾ ਕਿ ਉਹ ਦੈਂਤ ਹਨ, ਸਗੋਂ ਇਸ ਕਰਕੇ ਕਿ ਉਹ ਬਦ ਹਨ। ਕਿਧਰੇ ਅਕਾਲ ਦੇਵਾਂ ਵਿਚਕਾਰ ਘਿਰਿਆ ਹੋਇਆ ਸੁਰਗ ਵਿਚ ਸੁਸ਼ੋਭਿਤ ਹੈ, ਕਿਧਰੇ ਦਾਨਵਾਂ ਵਿਚ ਹੰਕਾਰ ਭਰ ਰਿਹਾ ਹੈ। ਇੰਦ੍ਰ ਨੂੰ ਕਿਧਰੇ ਸਿੰਘਾਸਨਾਂ ਦੀ ਸ਼ਾਨ ਬਖ਼ਸ਼ ਰਿਹਾ ਹੈ, ਕਿਧਰੇ ਅਗਲੇ ਪਲ ਉਸ ਤੋਂ ਸਭ ਕੁਝ ਖੋਹ ਰਿਹਾ ਹੈ।[36]

ਹਰ ਪ੍ਰਾਣੀ ਮੌਤ ਤੋਂ ਡਰਦਾ ਹੈ ਤੇ ਮੌਤ ਦੇ ਪਲ ਨੂੰ ਦੂਰ ਰੱਖਣਾ ਚਾਹੁੰਦਾ ਹੈ। ਹਿੰਦੂ ਮਿਥਿਹਾਸਕ ਕਰਮ-ਕਾਂਡ ਆਵਾਗੌਣ ਤੋਂ ਮੁਕਤ ਕਰਨ ਦਾ ਸਾਧਨ ਦੱਸੇ ਗਏ ਹਨ ਜਾਂ ਇਹ ਆਵਾਗੌਣ ਦੀ ਲੜੀ ਨੂੰ ਛੋਟਿਆਂ ਕਰਦੇ ਦਰਸਾਏ ਗਏ ਹਨ। ਗੁਰੂ ਗੋਬਿੰਦ ਸਿੰਘ ਲਿਖਦੇ ਹਨ ਕਿ ਮੌਤ ਤੋਂ ਬਚਣ ਲਈ ਮਨੁੱਖ ਵਿਭਿੰਨ ਪ੍ਰਕਾਰ ਦੀਆਂ ਪੂਜਾ ਰੀਤੀਆਂ ਨਿਭਾਉਂਦਾ ਰਿਹਾ ਹੈ। ਹਰ ਵਸਤ ਜੋ ਪੈਦਾ ਹੋਈ ਹੈ, ਵਿਨਾਸ਼ ਹੋਵੇਗੀ। ਜਿਹਨਾਂ ਦੇਵਾਂ ਨੂੰ ਉਤਪਤੀ ਅਤੇ ਵਿਨਾਸ਼ ਦੇ ਕਾਰਜ ਸੌਂਪੇ ਗਏ, ਉਹਨਾਂ ਦੇਵਾਂ ਦਾ ਵੀ ਅੰਤ ਹੋਵੇਗਾ। ਗੁਰੂ ਜੀ ਅਨੁਸਾਰ ਮਿਥਿਹਾਸਕ

ਕਾਲ-ਚੱਕਰ ਵਿਚ ਇਹ ਦੇਵਤੇ ਕਈ ਵਾਰ ਜਨਮੇ ਮਰੇ ਹਨ,[37] ਪਰੰਤੂ ਅਕਾਲ ਇਸ ਕਾਲ-ਚੱਕਰ ਤੋਂ ਪਰੇ ਹੈ। ਮਾਰਕੰਡੇ ਪੁਰਾਣ ਵਿਚ ਲਿਖਿਆ ਹੈ, "ਬ੍ਰਹਮਾ ਦੀ ਉਮਰ ਸੌ ਸਾਲ ਹੈ।"[38] ਵਿਸ਼ਵ ਉਤਪਤੀ ਤੋਂ ਲੈ ਕੇ ਪਰਲੋ ਤਕ, ਬ੍ਰਹਮ ਦਾ ਕੇਵਲ ਇਕ ਦਿਨ ਹੈ। ਜਦੋਂ ਰਾਤ ਨੂੰ ਬ੍ਰਹਮਾ ਸੌਣ ਲਈ ਚਲਾ ਜਾਂਦਾ ਹੈ ਤਾਂ ਵਿਸ਼ਵ ਅੱਗ ਵਿਚ ਵਿਲੀਨ ਹੋ ਜਾਂਦਾ ਹੈ, ਪਰੰਤੂ ਸਾਧੂ, ਦੇਵਤੇ ਅਤੇ ਧ੍ਰੂਵ ਦੇ ਨਿਯਮ ਜੀਵੰਤ ਰਹਿੰਦੇ ਹਨ। ਉਸ ਦੇ ਜਾਗਣ ਉੱਤੇ ਵਿਸ਼ਵ ਫਿਰ ਸੁਰਜੀਤ ਹੋ ਜਾਂਦਾ ਹੈ। ਵਿਸ਼ਵ ਵਿਚ ਆਕਰਖਣ ਤੇ ਉਦਕਰਖਣ ਸ਼ਕਤੀਆਂ ਲਗਾਤਾਰ ਕਾਰਜਸ਼ੀਲ ਹਨ,[39] ਤੇ ਇਹਨਾਂ ਦਾ ਪਰਿਣਾਮ ਵਿਕਾਸ ਹੈ। ਕੋਈ ਲੌਕਿਕ ਹੋਂਦ ਅਜਿਹੀ ਨਹੀਂ ਜਿਸ ਦੀ ਅਉਧ ਨਾ ਹੋਵੇ, ਤੇ ਜਿਸ ਦਾ ਆਦਿ ਅੰਤ ਨਾ ਹੋਵੇ। ਹਰ ਕਾਲੀ ਹੋਂਦ, ਅਣਹੋਂਦ ਵਿਚ ਤਬਦੀਲ ਹੋਵੇਗੀ। ਹੋਂਦ ਉਦਕਰਖ ਹੋ ਰਹੇ ਵਿਸ਼ਵ ਦਾ ਕੇਵਲ ਇਕ ਪੜਾਅ ਹੈ। ਵਿਸ਼ਵ ਜਦੋਂ ਉਦਕਰਖਣ ਕਰਦਾ ਅਨੰਤ ਤਕ ਪੁੱਜਦਾ ਹੈ ਤਾਂ ਵਿਲੀਨ ਹੋ ਜਾਂਦਾ ਹੈ, ਜਿਵੇਂ ਬੁਲਬੁਲਾ ਕੇਵਲ ਇਕ ਨਿਸ਼ਚਿਤ ਹੱਦ ਤੀਕ ਫੈਲ ਸਕਦਾ ਹੈ। ਵਿਨਾਸ਼ ਵਿਚੋਂ ਮੁੜ ਉਤਪਤੀ ਹੁੰਦੀ ਹੈ, ਜਿਸ ਦਾ ਭਾਵ ਹੈ ਕਿ ਵਿਨਾਸ਼, ਉਤਪਤੀ ਦਾ ਮੂਲ ਕਾਰਨ ਹੋਇਆ। ਜੋ ਮਨੁੱਖ ਤਬਦੀਲ ਹੁੰਦੇ ਵਿਸ਼ਵ ਵਿਚ ਵਿਕਾਸ ਨਹੀਂ ਕਰਦੇ, ਉਸੇ ਤਰ੍ਹਾਂ ਖ਼ਤਮ ਹੋ ਜਾਂਦੇ ਹਨ ਜਿਵੇਂ ਯੂਨਾਨੀ ਤੇ ਲਾਤੀਨੀ ਭਾਸ਼ਾਵਾਂ ਖੜੋਤ ਦਾ ਸ਼ਿਕਾਰ ਹੋ ਕੇ ਮਰ ਮੁਕ ਗਈਆਂ। ਇਵੇਂ ਹੀ ਸੰਕਲਪਾਂ ਦੀ ਬਣਤਰ ਇਕ ਗਤੀਸ਼ੀਲ ਸਮਾਜਕ ਵਾਸਤਵਿਕਤਾ ਹੈ। ਗੁਰੂ ਗੋਬਿੰਦ ਸਿੰਘ ਨੇ ਖੜੋਤ ਦਾ ਸ਼ਿਕਾਰ ਹੋਏ ਸੰਕਲਪਾਂ ਦਾ ਪੁਨਰ-ਨਿਰਮਾਣ ਕੀਤਾ। ਸਮਾਜ ਨੂੰ ਅਕਾਲਵਾਦੀ ਸੋਧ ਪ੍ਰਦਾਨ ਕਰਨੀ, ਇਸੇ ਲੜੀ ਦੀ ਮਹੱਤਵਪੂਰਨ ਕੜੀ ਹੈ।

ਦਸਮ ਗੁਰੂ ਦੇ ਸਮੇਂ ਸਮਕਾਲੀ ਮੁਗਲ ਹਕੂਮਤ ਦਾ ਜਬਰ ਜ਼ੁਲਮ ਸਿਖਰ ਉੱਤੇ ਸੀ। ਗੁਰੂ ਗੋਬਿੰਦ ਸਿੰਘ ਨੇ ਬਦ-ਸ਼ਕਤੀਆਂ ਨੂੰ ਪਛਾੜਨ ਦਾ ਸੰਕਲਪ ਲਿਆ। ਮਜ਼ਲੂਮ ਅਤੇ ਗ਼ਰੀਬ ਲੋਕਾਂ ਵਿਚ ਸਵੈ-ਮਾਨ ਤੇ ਸਵੈ-ਵਿਸ਼ਵਾਸ ਪੈਦਾ ਕੀਤਾ। 'ਸਰਬਲੋਹ' ਦੀ ਰੱਖਿਆ ਵਿਚ ਨਿਸ਼ਚਾ ਦ੍ਰਿੜ੍ਹ ਕਰਵਾਇਆ। ਖ਼ਾਲਸੇ ਦੀ ਉਤਪਤੀ ਬਦੀ ਵਿਰੁੱਧ ਲਗਾਤਾਰ ਸੰਘਰਸ਼ ਦਾ ਹੀ ਨਾਮ ਸੀ। ਰੱਬ ਦੇ ਲੱਖਾਂ ਰੂਪ, ਅਨੇਕ ਸੰਕਲਪ, ਭਾਰਤੀ ਲੋਕਾਂ ਵਿਚ ਪ੍ਰਾਚੀਨ ਕਾਲ ਤੋਂ ਮੌਜੂਦ ਸਨ, ਪਰੰਤੂ ਜਦੋਂ ਮਨੁੱਖ ਅੱਗੇ ਸਵਾਲ ਜ਼ਿੰਦਗਾਨੀ (survival) ਦਾ ਪੈਦਾ ਹੋ ਜਾਵੇ, ਉਦੋਂ ਉਸ ਨੂੰ ਆਪਣੀ ਜਾਨ ਬਚਾਉਣ ਦੀ ਥਾਂ ਹੋਰ ਕੁਝ ਨਹੀਂ ਸੁਝਦਾ। ਰੱਬ ਦਾ ਸਰਬਲੋਹ ਸੰਕਲਪ ਮਾਨਵਘਾਤੀ ਵੰਗਾਰ ਵਿਰੁੱਧ ਜੰਗ ਦਾ ਐਲਾਨ ਸੀ। ਦੇਵੀ-ਦੇਵਤੇ, ਬੁੱਤ ਸਭ ਸਰਬਲੋਹ ਦੀ ਕੁਠਾਲੀ ਵਿਚ ਢਾਲ ਦਿੱਤੇ ਗਏ। ਵਿਅਕਤੀ ਦੀ ਥਾਂ 'ਸਰਬੱਤ ਦਾ ਭਲਾ' ਆਦਰਸ਼ ਮੰਨਿਆ ਗਿਆ। ਬੇਯਾਰੋ ਮਦਦਗਾਰ ਲੋਕ ਇਕਮੁਠ ਹੋ ਗਏ।

ਆਵਾਗੌਣ ਦਾ ਭਾਰਤੀ ਸਿਧਾਂਤ ਦੇਰ ਤੋਂ ਜੂਨਾਂ ਵਿਚੋਂ ਮੁਕਤੀ ਲੱਭਣ ਦੇ ਪਰਿਆਸ ਦੱਸ ਰਿਹਾ ਸੀ। ਜੇ ਮੁਕਤੀ ਨਾ ਮਿਲੀ ਤਾਂ ਕੋਈ ਹੋਰ ਜੂਨ-ਪ੍ਰਾਪਤ ਹੋਵੇਗੀ। ਗੁਰੂ ਗੋਬਿੰਦ ਸਿੰਘ ਨੇ ਸਮਾਜ ਵਿਚ ਇਸ ਸਿਧਾਂਤ ਦੀ ਗ਼ਲਤ ਵਰਤੋਂ ਹੁੰਦੀ ਤੱਕੀ, ਜਿਸ ਅਨੁਸਾਰ ਜੇ ਕੋਈ ਮਾੜੇ ਕੰਮ ਕਰਦਾ ਹੈ, ਉਸ ਵਿਰੁੱਧ ਕੁਝ ਕਰਨ ਦੀ ਲੋੜ ਨਹੀਂ, ਆਪਣੇ ਆਪ ਉਹ ਮਰ ਕੇ ਮਾੜੀ ਜੂਨ ਵਿਚ ਪਵੇਗਾ। ਇਹੀ ਹਾਲ ਅਵਤਾਰਵਾਦ ਦੇ ਸਿਧਾਂਤ ਦਾ ਸੀ। ਜਦੋਂ ਬਦੀ ਬੇਅੰਤ ਹੋ ਗਈ, ਤਦ ਆਪ ਭਗਵਾਨ ਅਵਤਾਰ ਲੈ ਕੇ ਉਸ ਨੂੰ ਦੂਰ ਕਰ

ਦੇਣਗੇ — ਮਨੁੱਖ ਨੂੰ ਕੁਝ ਨਹੀਂ ਕਰਨਾ ਚਾਹੀਦਾ। ਭਾਵ ਇਹ ਕਿ ਖੂਹ ਹੀ ਪਿਆਸੇ ਕੋਲ ਆਵੇ, ਆਪ ਉਥੇ ਜਾਣ ਦੀ ਲੋੜ ਨਹੀਂ। ਗੁਰਮਤਿ ਦੀ ਅਕਾਲਵਾਦੀ ਸੋਧ ਨੇ ਇਹ ਨਿਸ਼ਚਾ ਕਰਵਾਇਆ ਕਿ ਗ਼ੁਲਾਮੀ ਤੇ ਜ਼ੁਲਮ ਤੋਂ ਸੁਤੰਤਰਤਾ ਹਾਸਿਲ ਕਰਨ ਲਈ ਜੱਦੋ-ਜਹਿਦ ਕਰਨ ਵਾਲੇ ਅਕਾਲੀ ਹਨ, ਉਹ ਮੁਕਤ ਹੋਣਗੇ, ਜੇ ਸ਼ਹੀਦ ਹੋ ਗਏ ਤਦ ਵੀ ਆਵਾਗੌਣ ਤੋਂ ਮੁਕਤੀ ਮਿਲੇਗੀ, ਜੇ ਵਿਜੇਤਾ ਹੋਏ ਤਦ ਵੀ ਜ਼ੁਲਮ ਤੋਂ ਛੁਟਕਾਰਾ ਪ੍ਰਾਪਤ ਹੋਵੇਗਾ। ਦੋਵੇਂ ਪਾਸੇ ਰੌਸ਼ਨੀ ਸੀ। ਇਸ ਸੰਕਲਪ ਨੇ ਜਮ ਦਾ ਜਾਲ ਸਿਰਾਂ ਉੱਤੋਂ ਚੁੱਕ ਦਿੱਤਾ।

'ਮੌਤ' ਮਨੁੱਖੀ ਜੀਵਨ ਵਿਚਲਾ ਕੋਈ ਨੁਕਸ ਨਹੀਂ, ਜੀਵਨ ਦਾ ਹਿੱਸਾ ਹੈ, ਸਗੋਂ ਕਹਿਣਾ ਚਾਹੀਦਾ ਹੈ, ਜੀਵਨ ਦੀ ਪੂਰਤੀ ਹੈ। ਕੇਵਲ ਅਗਿਆਨੀ ਮਨ ਲਈ ਜੀਵਨ ਦੀ ਸੀਮਾ ਮੌਤ ਹੈ। ਜਿਹਨਾਂ ਪੁਰਖਾਂ ਨੇ ਅਕਾਲ ਦਾ ਅਨੁਭਵ ਪ੍ਰਾਪਤ ਕੀਤਾ ਉਹਨਾਂ ਲਈ ਮੌਤ ਉਹ ਬਿੰਦੂ ਹੈ ਜਿੱਥੋਂ ਜੀਵਨ ਖ਼ਤਮ ਹੋਣ ਦੀ ਥਾਂ ਅਸੀਮ ਹੋ ਜਾਂਦਾ ਹੈ। ਜਿਹਨਾਂ ਦੇਵਤਿਆਂ ਦੀ ਅਸੀਂ ਅਰਾਧਨਾ ਕਰ ਰਹੇ ਹਾਂ, ਉਹ ਖ਼ੁਦ ਮੌਤ ਤੋਂ ਨਹੀਂ ਬਚ ਸਕੇ, ਸਾਨੂੰ ਕੀ ਬਚਾਉਣਗੇ ? ਕੇਵਲ ਅਕਾਲ ਦੀ ਬੰਦਗੀ ਉਚਿਤ ਹੈ। ਇਸ ਅਹਿਸਾਸ ਵਿਚ ਸਾਮੂਹਕ ਚੇਤਨਾ (collective consciousness) ਦਾ ਜਨਮ ਹੁੰਦਾ ਹੈ, ਜੋ ਸਰਬ-ਕਲਿਆਣਕਾਰੀ ਹੈ। ਸਰਬੱਤ ਦੇ ਭਲੇ ਵਿਚ ਆਪਣਾ ਵੀ ਭਲਾ ਹੈ। ਇਸ ਨਾਲ ਵਿਅਕਤੀਗਤ ਹੋਂਦ ਖ਼ਤਮ ਨਹੀਂ ਹੁੰਦੀ ਸਗੋਂ ਉਸ ਵਿਚ ਨਿਖਾਰ ਆਉਂਦਾ ਹੈ। ਵਿਅਕਤੀ ਵਧੇਰੇ ਆਤਮ-ਵਿਸ਼ਵਾਸ ਨਾਲ ਜਿਉਂਦਾ ਹੈ। ਆਤਮ-ਤਿਆਗ ਸ਼ਕਤੀ ਪ੍ਰਦਾਨ ਕਰਦਾ ਹੈ। ਜਦੋਂ ਵਿਅਕਤੀਗਤ ਮਨ ਆਪਸ ਵਿਚ ਵਿਤਰੇਕ (isolated) ਨਾ ਹੋਣ, ਸਗੋਂ ਇਕ ਦੂਜੇ ਨਾਲ ਮਿਲ ਕੇ ਇਕ ਦੂਜੇ ਲਈ ਨਿਕਟ ਸੰਬੰਧਾਂ ਵਿਚ ਆ ਜਾਣ, ਉਹਨਾਂ ਦੇ ਸੰਸਲੇਸ਼ਣ ਤੋਂ ਨਵੀਂ ਪ੍ਰਕਾਰ ਦੀ ਮਾਨਸਿਕ ਜ਼ਿੰਦਗੀ ਦਾ ਆਰੰਭ ਹੁੰਦਾ ਹੈ।[40] ਗੁਰੂ ਗੋਬਿੰਦ ਸਿੰਘ ਦੇ ਅਕਾਲ-ਸਿਧਾਂਤ ਨੇ ਮਨੁੱਖ ਦੇ ਇਤਿਹਾਸ ਵਿਚ ਇਨਕਲਾਬੀ ਤਬਦੀਲੀ ਲਿਆਂਦੀ। ਸੋ ਕਿਹਾ ਜਾ ਸਕਦਾ ਕਿ ਇਹ ਸੰਕਲਪ ਮੌਤ ਉੱਤੇ ਜ਼ਿੰਦਗੀ ਦੀ ਵਿਜੇ ਸੀ।

## ਨਿਰਗੁਣ-ਸਰਗੁਣ ਅਕਾਲ

ਅਕਾਲ ਦੇ ਨਿਰਗੁਣ ਅਤੇ ਸਰਗੁਣ ਸਰੂਪਾਂ ਨੂੰ ਇਕ ਦੂਜੇ ਤੋਂ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ। ਸਾਰੀ ਸਰਗੁਣਤਾ, ਨਿਰਗੁਣਤਾ ਦੇ ਬੀਜ ਦੀ ਉਤਪਤੀ ਹੈ, ਜਾਂ ਉਸ ਦਾ ਪ੍ਰਗਟ ਪੱਖ ਹੈ। ਨਿਰਗੁਣਤਾ ਦਾ ਵਰਣਨ ਵੀ ਅਸੀਂ ਸਰਗੁਣ ਦੇ ਪ੍ਰਤੀਕਾਂ, ਬਿੰਬਾਂ ਅਤੇ ਅਲੰਕਾਰਾਂ ਰਾਹੀਂ ਹੀ ਕਰਦੇ ਹਾਂ। ਨਿਰਗੁਣਤਾ, ਸਰਗੁਣਤਾ ਦਾ ਅਕਥਨੀ ਸਰੂਪ ਹੈ। ਪਰਮ-ਸੱਤਾ ਦੇ ਸਰਗੁਣ ਸਰੂਪ ਵਿਚ ਸਚਾਈ, ਨੇਕੀ, ਸੁੰਦਰਤਾ ਤੇ ਸਦਾਚਾਰ ਦੇ ਸੋਮੇ ਸਥਿਤ ਹਨ। ਸਰਗੁਣ ਪ੍ਰਭੂ ਮਨੁੱਖਤਾ ਨਾਲ ਪਿਆਰ ਕਰਦਾ ਹੈ ਅਤੇ ਪਿਆਰ ਦਾ ਪਾਤਰ ਹੈ। ਉਹ ਆਪਣੇ ਭਗਤਾਂ ਨੂੰ ਦੁੱਖਾਂ ਸੰਤਾਪਾਂ ਤੋਂ ਬਚਾਉਂਦਾ ਹੈ ਤੇ ਦੁਸ਼ਟਾਂ ਨੂੰ ਪਲ ਵਿਚ ਭਸਮ ਕਰ ਦਿੰਦਾ ਹੈ। ਉਹ ਮਨੁੱਖਾਂ ਨੂੰ ਬੁਰਾਈ, ਦੁਰਾਚਾਰ ਤੇ ਵਿਸ਼ੇ-ਵਿਕਾਰਾਂ ਤੋਂ ਬਚਾ ਕੇ ਉਹਨਾਂ ਦੀ ਸ਼ਖ਼ਸੀਅਤ ਨੂੰ ਗੁਣਾਂ ਵਾਲੀ ਬਣਾਉਂਦਾ ਹੈ। ਪਤਿਤਾਂ ਨੂੰ ਪੁਨੀਤ ਤੇ ਨੀਚਾਂ ਨੂੰ ਉਚ ਕਰਦਾ ਹੈ। ਉਹ ਨਿਮਾਣਿਆਂ ਦਾ ਮਾਣ ਤੇ ਨਿਤਾਣਿਆਂ ਦਾ ਤਾਣ ਹੈ। ਅਜਿਹੇ ਅਕਾਲ ਦੀ ਗੁਰੂ ਗ੍ਰੰਥ ਸਾਹਿਬ

ਅਤੇ ਦਸਮ ਗ੍ਰੰਥ ਵਿਚ ਬਹੁਤ ਸਾਰੇ ਨਾਵਾਂ ਨਾਲ ਵਿਆਖਿਆ ਹੋਈ ਹੈ। ਇਹਨਾਂ ਨਾਵਾਂ ਦਾ ਵਿਭਿੰਨ ਸਿਰਲੇਖਾਂ ਅਧੀਨ ਵਰਗੀਕਰਣ ਸੰਭਵ ਹੈ, ਜਿਹਾ ਕਿ :

(ੳ) **ਪ੍ਰਚਲਤ ਹਿੰਦੂ ਪਰੰਪਰਾ ਵਾਲੇ ਨਾਮ :** ਓਅੰ, ਓਅੰਕਾਰ, ਈਸ਼ਵਰ, ਸਿਆਮ, ਸ੍ਰੀਪਤਿ, ਸੁਆਮੀ, ਸਿਰਨਾਇਕ, ਹਰੀ, ਸ੍ਰੀਧਰ, ਸਾਰੰਗਪਨ, ਸਿਆਮ, ਕੇਸ਼ਵ, ਕਾਨ੍ਹ, ਕ੍ਰਿਸ਼ਨ, ਗਿਰਧਾਰੀ, ਗੋਬਿੰਦ, ਗੋਪਾਲ, ਗੋਪੀਨਾਥ, ਗੁਸਾਈਂ, ਜਗਨਨਾਥ, ਜਗਦੀਸ, ਦੇਵ, ਦਾਮੋਦਰ, ਨਾਥ, ਨਾਰਾਇਣ, ਨਰਿੰਦਰ, ਨਰਹਰ, ਧਰਮਧਾਮੀ, ਧੇਨਚਾਰੀ, ਪਦਮਾਪਤਿ, ਪ੍ਰਭੂ, ਪਰਮੇਸਰ, ਪਾਰਬ੍ਰਹਮ, ਬਿਸਨ, ਬ੍ਰਹਮ, ਸ੍ਰੀ ਭਗਵਾਨ, ਭਗਤਵਛਲ, ਭਵਖੰਡਨ, ਮਾਧੋ, ਮਧੁਸੂਦਨ, ਮੁਕੰਦ, ਮੁਰਾਰੀ, ਮਹੇਸ਼, ਰਘੁਰਾਇ, ਰਾਮ, ਰਘੁਨਾਥ, ਵਾਸਦੇਵ ਆਦਿ ਨਾਵਾਂ ਦੀ ਵਰਤੋਂ ਹੋਈ ਹੈ।

(ਅ) **ਇਸਲਾਮੀ ਸਭਿਅਤਾ ਵਾਲੇ ਪ੍ਰਚਲਤ ਨਾਮ :** ਅਲਾਹ, ਈਮਾਨ ਕੇ ਦਵੰਯਾ, ਸਾਹਿਬ, ਸ਼ਾਹਨਸ਼ਾਹ, ਕਰੀਮ, ਕਾਦਰ, ਕਾਮਲ, ਖ਼ਾਲਕ, ਖ਼ੁਦਾ, ਖ਼ੂਬੀ ਕੋ ਦਿਹੰਦ, ਗਨੀਮਨ ਗਰਿੰਦ, ਗਨੀਮਨ ਕੇ ਗਾਰਕ, ਗਨੀਮਨ ਮਾਰੇ, ਗ਼ੈਬੁਲਗੈਬ, ਪਾਕ, ਪਰਵਦਗਾਰ, ਬਿਐਬ, ਰਫ਼ੀਕ, ਰਾਜ਼ਕ, ਰਹੀਮ।

ਇਕ ਹੋਰ ਵਰਗੀਕਰਣ ਅਨੁਸਾਰ ਨਿਰਗੁਣ-ਸਰਗੁਣ ਸੱਤਾ ਦੇ ਨਾਮ ਇੰਜ ਹਨ :

**(ੳ) ਨਾਂਹਵਾਚੀ ਪਰਾਭੌਤਿਕ ਗੁਣ ਤੇ ਨਾਮ**

ਅਕਾਲ ਦੇ ਨਾਂਹਵਾਦੀ ਗੁਣਾਂ ਦੀ ਬੜੀ ਵੱਡੀ ਗਿਣਤੀ ਹੈ। ਉਂਜ ਤਾਂ ਉਸ ਨੂੰ ਅਸੰਖ ਨਾਵਾਂ ਵਾਲਾ ਕਿਹਾ ਗਿਆ ਹੈ, ਪਰ ਇਕੱਲੀ 'ਅਕਾਲ ਉਸਤਤਿ' ਬਾਣੀ ਵਿਚ ਨਾਂਹਵਾਚੀ ਗੁਣਾਂ ਨੂੰ ਕਥਨ ਕਰਨ ਲਈ 'ਅ' ਅੱਖਰ ਦੀ ਦੋ ਸੌ ਵਾਰੀ 'ਅਨ' ਅਗੇਤਰ ਦੀ ਸੈਂਤੀਵਾਰੀ, 'ਨ' ਅੱਖਰ ਦੀ ਦੋ ਸੌ ਸੱਠ ਵਾਰੀ, 'ਨਹੀ' ਸ਼ਬਦ ਦੀ ਪੈਂਤੀ ਵਾਰੀ, 'ਨਿਰੰ' ਦੀ ਛੇ ਵਾਰੀ 'ਬਿਹੀਨ' ਦੀ ਚਾਰ ਵਾਰੀ ਅਤੇ 'ਰਹਤ' ਦੀ ਤਿੰਨ ਵਾਰ ਵਰਤੋਂ ਹੋਈ ਹੈ। ਜਿਵੇਂ ਅਖੈ, ਅਛੈ, ਅਜੈ, ਅਭੈ, ਅਦੇਵ, ਅਛੂ, ਅਭੂ, ਅਕਾਲ, ਅਪਾਲ, ਅਮਾਤ, ਅਜਾਤ, ਅਪਾਤ, ਅਜਾਪ, ਅਤਾਪ, ਅਥਾਪ, ਅਗਾਧ, ਅਦਾਗ, ਅਪਾਰ, ਅਨਾਦਿ, ਅਰੂਪ, ਅਨੂਪ, ਅਭੂਤ, ਅਛੂਤ, ਅਭ੍ਰਮ, ਅਲਖ, ਅਦਗ, ਅਕਰਮ, ਅਭਰਮ, ਅਜਨਮ, ਅਬਗਤ, ਅਬਾਧ, ਅਖਜਾਲ, ਅਰੀਜ, ਅਖੰਡ, ਅਭੰਡ, ਅਡੰਡ, ਅਨੰਤ, ਅਕਲੰਕ, ਅਮੀਤ, ਅਛਿਜ, ਅਭਿਜ, ਅਚਿੰਤ, ਅਭਿਅੰ, ਅਛਿਅੰ, ਅਜੀਤ, ਅਨੀਲ, ਅਜੋਨੀ, ਅਜੋਹੰ, ਅਤਾਪੀ, ਅਨਾਸੀ, ਅਰੋਗ, ਅਸੋਕ, ਅਦੋਖ, ਅਤੋਲ, ਅਤੂਲ, ਅਭੇਵ, ਅਜੇਵ, ਅਛੇਵ, ਅਦੇਵ, ਅਲੇਖ, ਅਭੇਖ ਅਸੇਖ, ਅਦੇਖ, ਅਗਾਹ, ਅਗੋਹ, ਅਬੇਹ, ਅਛੇਦ, ਅਭੇਸ, ਅਗਾਧੇ, ਅਸਾਧੇ, ਅਥਾਪੇ, ਅਦੰਡੇ, ਅਮੰਡੇ, ਅਲੂਲੇ ਅਚਿਤ੍ਰੇ, ਅਵਿਕਤੇ,ਅਜੰਤ, ਅਮੰਤ੍ਰ, ਅਤੰਤ੍ਰ, ਅਕਾਲੰ, ਅਪਾਲੰ, ਅਗਾਧੰ, ਅਤਾਮੇ, ਅਲੇਖੰ, ਅਭੇਖੰ, ਅਦ੍ਰਿਸ਼ਟ, ਅਬਿਖਾਦ, ਅਬਿਚਲ, ਅਬਿਯਕਤ, ਅਬਿਨਾਸੀ, ਅਬਿਗਾਮੀ, ਅਬਿਕਾਰਾ, ਅਕਰਮੇ, ਅਜੁਗਤ੍ਰੇ, ਅਦੇਖ, ਅਮਿਤੋਜ, ਅਨਹਦ, ਅਨਖੰਡ, ਅਨਭੰਗ, ਅਨਭੰਜ, ਅਨਗੰਜ, ਅਨਟੂਟ, ਅਨਖੁਟ, ਅਨਕਾਲ, ਅਨਗਾਧ, ਅਨਖੇਦ, ਅਨਛੇਦ, ਅਨਯੁਤ, ਅਨਭੂਤ, ਅਨਭਿਜ, ਅਨਛਿਜ, ਅਨਭੈ, ਅਨਭਉ, ਅਨਭੀਤ, ਅਨਭਰਮਾਂ।

ਨਿਰੂਪ, ਨਿਰੰਕਾਰ, ਨਿਰਧਾਰ, ਨਿਰਜੁਰ, ਨਿਰਦੋਖੀ, ਨਿਰਬਿਖਾਧੇ, ਨਿਰੁਕਤੇ।

ਤਾਤ ਮਾਤ ਜਿਹ ਜਾਤ ਨ ਪਾਤਾ।
ਕਰਮ ਬਿਹੀਨ, ਅੰਜਨ ਬਿਹੀਨ, ਰੋਗ ਸੋਗ ਬਿਹੀਨ, ਜਨਮ ਮਰਨ ਬਿਹੀਨ।
ਕਾਲ-ਰਹਤ, ਰੋਗ-ਰਹਤ, ਸੋਗ-ਰਹਤ
ਨ ਮਿਤ੍ਰੰ, ਨ ਸਤ੍ਰੰ, ਨ ਪਿਤ੍ਰੰ, ਨ ਮਾਤ੍ਰੰ (91)
ਨ ਸਿੰਘ ਹੈ ਨ ਸਯਾਰ ਹੈ ਨ ਰਾਉ ਹੈ ਨ ਰੰਕ ਹੈ (168)

**(ਅ) ਹਾਂ-ਵਾਚੀ ਜਾਂ ਵਿਧਾਨਕ ਗੁਣਾਂ ਵਾਲੇ ਨਾਮ**

ਉਦਾਰ ਮੂਰਤਿ, ਉਦੰਡੇ ਉਦਾਰ, ਆਦਿ ਪੁਰਖ, ਅੰਤਰਜਾਮੀ, ਅਵਧੂਤਾ, ਅੰਨਦਾਤਾ, ਆਜਾਨਬਾਹੁ, ਆਦਿ ਮਿਰੰਗ, ਅਭੇਵ, ਆਦਿ ਗੁਰੰ, ਏਕੰਕਾਰਾ, ਏਕ ਦਿਵਯਾ, ਏਕ ਰੂਪੇ, ਸੁੰਦਰ ਕੁਮਾਰ, ਸੰਤਨ ਕੇ ਪ੍ਰਾਨ, ਸੁਤੇਜ, ਸੁਚੇਤ, ਸਦੈਵੰ ਸਦਾ, ਸਰਬਤ੍ਰ ਸਨੇਹੰ, ਸੁਧ ਸੇਖੰ, ਸਿਧ ਸੁਧਿਦਾ, ਸਰਬਲਾਇਕ, ਸਰਬਘਾਇਕ, ਸਰਬ ਗਿਆਤਾ, ਸਰਬ ਕੋ ਪ੍ਰਤਿਪਾਲ, ਸਰਬਜੁਗਤਾ, ਸਰਬ ਭੁਗਤਾ, ਸੰਤ ਉਬਾਰ, ਸਰਬ ਕਰਮ ਪ੍ਰਬੀਨ, ਸ੍ਰਿਸ਼ਟ ਪ੍ਰਕਾਸ਼ਨ, ਸ੍ਰਿਸਟਿ ਉਬਾਰਨ, ਸਿਧੰ ਸਰੂਪ, ਸਦੀਵ, ਸਾਧਨ ਅਧੀਨ, ਸਾਧਨ ਕੇ ਰੱਛਕ, ਸੇਵਕ ਅਧੀਨ, ਸੁਜਾਨ, ਸਰਬ ਸਾਥ, ਹਰਤਾ, ਕਰਤਾ, ਧਰਤਾ, ਕਰਤਾਰ, ਕ੍ਰਿਪਾਲ, ਕਾਲ ਹੂੰ ਕੇ ਕਾਲ, ਕਰੁਣਾ ਨਿਧਾਨ, ਕਾਰਣ ਸਰੂਪ, ਗੁਰਦੇਵ, ਗਿਆਨ ਗਿਆਤਾ, ਗੁਨਨ ਕੇ ਪਹਾਰ, ਦੀਨ ਦਿਆਲ, ਦਾਤਾ, ਦਾਨਾ, ਦਇਆਲ, ਦੀਨ ਬੰਧੂ, ਦੀਨਨ ਦੋਖ ਦਹਿਤਾ, ਜਾਨ ਕੋ ਬਚਯਾ, ਧੇਨ ਕੇ ਚਰਯਾ, ਪਰੇਅੰ ਪਰਾ, ਨਾਥਪੂਰੇ, ਪ੍ਰਬੀਨ, ਪ੍ਰਚੰਡ, ਪੂਰਨ, ਪ੍ਰਮਾਥੰ, ਪ੍ਰਕਾਸ, ਪਵਿਤ੍ਰੰ, ਪੁਨੀਤੰ, ਪ੍ਰਿਯਾ, ਪੁਨੀਤ, ਪ੍ਰਮਾਥ, ਪਰਮ ਪੁਰਖ, ਪਤਿਤ ਉਧਾਰਣ, ਪ੍ਰਭ, ਪਰਮ, ਬੇਨ ਕੇ ਬਜਯਾ, ਬੈਰੀ ਸਾਲ, ਬਿਸ੍ਵ ਰੂਪ, ਬਿਸ੍ਵਪਾਲ, ਬਿਭੁਗਤੰ, ਬਿਧਾਤਾ, ਬੇਅੰਤ, ਬਿਸੁਨਾਥ, ਬ੍ਰਿਧਦਾ, ਬਿਸੁਭਰਨ, ਬਿਸੰਭਰ, ਭੂ ਭ੍ਰਿਤ, ਭਾਨ, ਮਹਾਦਾਨ, ਮਹੰਤ, ਮਾਨਵੀ, ਮਹਾਨ, ਰੂਪ ਹੂੰ ਕੇ ਰੂਪ, ਰੂਪ ਕੋ ਨਿਵਾਸ, ਰਾਜ ਸਾਜੰ, ਲਾਖਨ ਲਵੱਯਾ (ਹੋ' ਸ਼ਬਦ 50 ਵਾਰੀ ਤੇ 'ਹੈ' ਸ਼ਬਦ 90 ਵਾਰੀ ਅਕਾਲ ਉਸਤਤਿ ਵਿਚ ਅਕਾਲ ਦੇ ਵਿਸ਼ੇਸ਼ਣਾਂ ਨੂੰ ਸਪਸ਼ਟ ਕਰਨ ਲਈ ਪ੍ਰਯੋਗ ਕੀਤਾ ਗਿਆ ਹੈ।)

**(ੲ) ਪੁਰਖਵਾਚੀ ਕਰਤਾਰੀ ਗੁਣ ਅਤੇ ਨਾਮ**

ਅਕਾਲ ਪੁਰਖ, ਆਦਿ ਪੁਰਖ, ਅਲਖ ਪੁਰਖ, ਅੰਤਰਜਾਮੀ, ਕਰਤਾ, ਕਰਤਾਰ, ਜਗ ਕਾਰਣ, ਸਰਬ ਹਰਤਾ, ਸਰਬ ਕਰਤਾ, ਸਰਬ ਪੋਖਣ, ਸਰਬ ਕੋ ਕਾਲ, ਆਦਿ ਸ੍ਰਿਸ਼ਟਾ, ਆਦਿ ਗੁਰੰ।

**(ਸ) ਪ੍ਰਤਿਪਾਲਕ ਗੁਣ ਅਤੇ ਨਾਮ**

ਦਾਤਾ, ਦਇਆਲ, ਦੀਨ ਦਇਆਲ, ਕਰੀਮ, ਰਹੀਮ, ਕਰੁਣਾਮੇ, ਕ੍ਰਿਪਾਨਿਧਿ, ਕਾਮਨਾ ਕੀ ਖਾਨ, ਦੀਨਨ ਕੋ ਦਾਤਾ, ਮਿਤ੍ਰਨ ਕੋ ਪੋਖਤ, ਜਾਨ ਕੇ ਬਚਯਾ, ਜਮਕਾਲ ਕੇ ਕਟਯਾ, ਬਿਸ੍ਵ ਕੋ ਭਰਨ, ਅਪਦਾ ਕੋ ਹਰਨ, ਸੁਖ ਕੋ ਕਰਨ, ਨਰਪਾਲ।

**(ਹ) ਇਖ਼ਲਾਕੀ ਗੁਣ ਅਤੇ ਨਾਮ**

ਉਦਾਰ, ਅਦੇਵਨ ਕੇ ਦੇਵ, ਈਮਾਨ ਕੇ ਦਿਵਯਾ, ਸਤ੍ਰਘਾਲਕ, ਸਤ੍ਰਨ ਕੇ ਸੂਲ, ਸਤ੍ਰਨ

ਕੇ ਸਾਲ, ਸੁਆਮੀ, ਸੁਧਤਾ ਕੋ ਘਰ, ਸਾਧਨ ਕੋ ਰੱਛਕ, ਹਰਿ ਪਿਆਰੇ, ਕ੍ਰਿਪਾਨਿਧਿ, ਕੁਮਤਿ ਕੋ ਪ੍ਰਹਾਰ, ਕਰੁਣਾ ਨਿਧਾਨ, ਖੂਬੀ ਕੋ ਦਿਹੰਦ, ਗਯਤਾ, ਗੁਨਨ ਕੋ ਪਹਾਰ, ਗਨੀਮਨ ਗਰਿੰਦਾ, ਗਨੀਮਨ ਕੋ ਗਾਰਕ, ਦਾਤਾ, ਦੂਧ ਪੂਤ ਕੇ ਦਿਵੱਯਾ, ਦਯਾਲ, ਦੋਖ ਰਹਤ, ਦਯਨਿਧਿ, ਦੁਸਟ, ਸੰਘਾਰਕ, ਪ੍ਰਾਨਪਤੀ, ਪ੍ਰਿਯਾ, ਪ੍ਰਾਨ ਕੋ ਬਚਯਾ, ਪਤਿਤਪਾਵਨ, ਮਹਾਦਾਨ, ਮਿਤ੍ਰਨ ਕੇ ਪ੍ਰਾਨ, ਮਿਤ੍ਰ ਪਾਲਕ, ਮਿਤ੍ਰਨ ਕੋ ਪੋਖਤ, ਰੋਗ ਹਰਨ।

### (ਕ) ਸੁਹਜਵਾਦੀ ਗੁਣ ਅਤੇ ਨਾਮ

ਆਦਿ ਰੂਪ, ਅਨਾਹਦ ਰੂਪ, ਅਨਾਹਦ, ਬਾਣੀ ਅਮਿਤੋਜ, ਸੁੰਦਰ, ਸੁਜਾਨ, ਸੁੰਦਰ ਸਰੂਪ, ਤੇਜ ਹੂੰ ਕੇ ਤੰਤ੍ਰ, ਤੇਜ ਕੋ ਪ੍ਰਚੰਡ, ਤੇਜ ਕੇ ਪ੍ਰਕਾਸੀ, ਨ੍ਰਿਤਕਾਰੀ, ਚਿਤ੍ਰਕਾਰੀ ਕੋ ਨਿਧਾਨ, ਪ੍ਰਫੁਲ, ਪ੍ਰਲੋਹ, ਪ੍ਰਕਾਸੀ, ਪਰਮ, ਪ੍ਰਗਯਾ, ਮਹਾਨ, ਮੋਹਨੀ ਕੋ ਮੰਤ੍ਰ, ਰੂਪ ਹੂੰ ਕੋ ਰੂਪ, ਰੂਪ ਕੋ ਨਿਵਾਸ।

### (ਖ) ਰਾਜਸੀ ਗੁਣ ਅਤੇ ਨਾਮ

ਸੁੰਦਰ ਕੁਮਾਰ, ਛਤ੍ਰ ਕੇ ਧਰੱਯਾ, ਜਗਦੀਸ, ਭੂਪਨ ਕੇ ਭੂਪ, ਛਤ੍ਰਧਾਰੀ, ਧਿਰਾਜ, ਧਿਕਾਰੀ, ਮਹੀਪਨ ਕੋ ਮੰਡ, ਮਹਾਰਾਜ, ਮਹੀਪ, ਰਾਜਾ, ਰਾਜਕੁਮਾਰ, ਰਾਜਸੀ ਕੋ ਸਰੁ।

### (ਗ) ਸਮਾਜਕ ਗੁਣ ਅਤੇ ਨਾਮ

ਉਦਾਰ, ਅਨਾਥ ਨਾਥ, ਸੁਜਾਣ, ਸੁਆਮੀ, ਸਿਪਾਹੀ, ਸਰਬ ਕੇ ਦਾਤਾ, ਸਨੇਹੀ, ਕ੍ਰਿਪਾਲ, ਗ੍ਰਿਹਿਸਥੀ, ਜੋਗੀ, ਜਗਦੀਸ, ਦੀਨ ਦਯਾਲ, ਦੀਨਾ ਨਾਥ, ਧਨੀ, ਧੇਨਚਾਰੀ, ਨਰਾਇਣ, ਪਤਿਤ ਪਾਵਨ, ਪ੍ਰਧਾਨ, ਪ੍ਰਤਾਪੀ, ਬ੍ਰਹਮਚਾਰੀ, ਭੋਗੀ, ਮਹੰਤ, ਮੁਕੰਦ।

### (ਘ) ਦੈਵੀ ਸਾਨ-ਸ਼ੌਕਤ ਵਾਲੇ ਗੁਣ ਅਤੇ ਨਾਮ

ਸੁਧਤਾ ਕੀ ਸਾਨ, ਸੁਧਤਾ ਕੋ ਘਰ, ਸਿਧਤਾ ਕੀ ਸਾਰ, ਸਿਧਤਾ ਕੀ ਸੂਰਤ, ਸੁੰਦਰ ਸਰੂਪ, ਜੋਤ, ਜਲ ਥਲ ਪ੍ਰਭਾਉ, ਛੈਲਭਾਰੀ, ਤੇਜ ਹੂੰ ਕੋ ਤਰ, ਤੇਜ ਪੁੰਜ ਮੈਂ ਅਪਾਰ, ਨਿਆਰਾ ਪ੍ਰਭ, ਪੂਰਨ, ਪ੍ਰਭਾ ਕੀ ਸੁ ਛਟਾ, ਪ੍ਰਕਾਸ, ਪ੍ਰਕਾਸੀ, ਮਹਾਂਕਾਲ, ਕਾਲ ਹੂੰ ਕੇ ਕਾਲ।

### (ਙ) ਬੋਧਾਤਮਕ ਗੁਣ ਅਤੇ ਨਾਮ

ਅੰਤਰਜਾਮੀ, ਸੁਚੇਤ, ਸਰਬਗਿਆਤਾ, ਗਿਆਨ ਗਿਆਤਾ।

### (ਚ) ਬੀਰਤਾਪੂਰਣ ਗੁਣ ਅਤੇ ਨਾਮ

ਅਤ੍ਰ ਕੇ ਚਲਯਾ, ਸਰਬਲੋਹ, ਸਰਬਕਾਲ, ਸਸਤਰਧਾਰੀ, ਸਿਪਾਹੀ, ਛਤ੍ਰੀ, ਸਤ੍ਰ ਭੰਜਨ, ਜੁਧੰ ਅਨੂਪੇ, ਜੁਧ ਕੇ ਜਿਤਯਾ, ਦੁਸਟ ਗੰਜਨ, ਬਲੀ, ਮੁਰਾਰ, ਮਹਾਸੂਰ।

### (ਛ) ਸਿੱਖ ਨਾਮ ਅਤੇ ਗੁਣ

ਏਕੰਕਾਰਾ, ਕਰਤਾਰ, ਕਾਲ, ਅਕਾਲ, ਪਾਤਸਾਹ।

'ਅਕਾਲ' ਤੇ 'ਸਦੀਵਤਾ' ਪਰਿਆਇਵਾਚੀ ਸ਼ਬਦਾਂ ਵਜੋਂ ਅਕਸਰ ਵਰਤ ਲਏ ਜਾਂਦੇ ਹਨ, ਜੋ ਕਿ ਗ਼ਲਤ ਪਰੰਪਰਾ ਜਾਪਦੀ ਹੈ। ਸਦੀਵਤਾ ਅਨੰਤ ਤਾਂ ਹੋ ਸਕਦੀ ਹੈ, ਪਰ ਅਨਾਦੀ ਨਹੀਂ। ਜਿਵੇਂ ਆਖਿਆ ਜਾ ਸਕਦਾ ਹੈ ਕਿ ਸ਼ੰਕਰਾਚਾਰੀਆ ਅਮਰ ਹੈ, ਉਹ ਹਮੇਸ਼ਾ ਆਪਣੇ ਫ਼ਲਸਫ਼ੇ ਕਾਰਨ ਜੀਵੰਤ ਰਹੇਗਾ। ਪਰ ਇਕ ਖ਼ਾਸ ਸਮੇਂ ਉਸ ਦਾ ਜਨਮ ਹੋਇਆ, ਅਤੇ ਜਨਮ ਤੋਂ ਪਹਿਲਾਂ ਉਹ ਹੋਂਦ ਵਿਚ ਨਹੀਂ ਸੀ। ਸੋ ਅਮਰ ਜਾਂ ਸਦੀਵੀ ਸ਼ਬਦ ਇਕ ਦੂਜੇ ਦੇ ਪਰਿਆਇਵਾਚੀ ਹਨ, 'ਅਕਾਲ' ਅਮਰ ਹੋਣ ਦੇ ਨਾਲ ਨਾਲ ਅਨਾਦੀ ਵੀ ਹੈ। ਗੁਰੂ ਨਾਨਕ ਦੇ 'ਆਦਿ ਸਚੁ ਜੁਗਾਦਿ ਸਚੁ' ਨੂੰ ਗੁਰੂ ਗੋਬਿੰਦ ਸਿੰਘ ਨੇ 'ਸੁ ਭੂਤੇ, ਭਵਿਖੇ, ਭਵਾਨੇ' ਕਿਹਾ ਹੈ। ਪਰ ਇਹਨਾਂ ਤਿੰਨਾਂ ਕਾਲਾਂ ਵਿਚ ਉਸ ਦਾ ਆਦਿ, ਮੱਧ ਤੇ ਅੰਤ ਨਹੀਂ ਦਿਸਦਾ, ਜਿਸ ਦਾ ਭਾਵ ਉਹ ਇਕ ਰਸ ਵਹਿਣ ਵਾਲੀ ਕਾਲਾਤੀਤ ਸੱਤਾ ਹੈ। ਇਸੇ ਕਰਕੇ ਉਸ ਦੀ ਪੌਰਾਣਿਕ ਯੁਗਾਂ ਅਨੁਸਾਰ ਕੀਤੀ ਵੰਡ ਗੁਰਮਤਿ ਵਿਚ ਪ੍ਰਵਾਨ ਨਹੀਂ ਕੀਤੀ ਗਈ। ਗੁਰੂ ਗੋਬਿੰਦ ਸਿੰਘ ਉਸ ਨੂੰ ਸਰਬਕਾਲੀ ਤੇ ਪਰਾਕਾਲੀ ਕਹਿੰਦੇ ਹਨ।

ਵਿਦਵਾਨਾਂ ਨੇ ਅਕਾਲ ਦੀ ਸੁੰਦਰਤਾ ਤੋਂ ਭਾਵ ਉਸ ਦੇ ਪ੍ਰਗਟ ਪਸਾਰੇ ਤੋਂ ਲਿਆ ਹੈ। ਉਸ ਦਾ ਇਕ ਪੱਖ ਨਿਰੂਪ ਹੈ, ਪਰ ਉਸ ਦਾ ਪ੍ਰਗਟ ਆਪਾ ਸੁੰਦਰ ਸਰੂਪ ਹੈ। ਕੁਦਰਤ ਦੀਆਂ ਸਾਰੀਆਂ ਵਸਤਾਂ ਦੇ ਸੌਂਦਰਯ ਦਾ ਤੱਤਸਾਰ ਉਹੀ ਹੈ। ਉਹ ਖ਼ੁਸ਼ਬੂਆਂ ਦਾ ਮਜਮੂਆ, ਸਰੋਦੀ ਸੰਗੀਤ ਅਤੇ ਗੀਤਾਂ ਵਿਚਲੇ ਜਜ਼ਬਿਆਂ ਦਾ ਮੂਲ ਹੈ। ਆਪਣੇ ਸੌਂਦਰਯ ਨੂੰ ਕਦੀ ਉਹ ਬਸੰਤ ਰੁੱਤ ਦੀਆਂ ਫੁੱਲਾਂ ਲੱਦੀਆਂ ਵਾਦੀਆਂ ਰਾਹੀਂ ਪ੍ਰਦਰਸ਼ਿਤ ਕਰਦਾ ਹੈ, ਕਦੀ ਕਾਲੀਆਂ ਘਟਾਵਾਂ, ਗਰਜਦੇ ਮੇਘਾਂ ਵਿਚ ਮੋਰਾਂ ਪਪੀਹਿਆਂ ਦੇ ਗੀਤਾਂ ਨੂੰ ਸੁਰਬੱਧ ਕਰਦਾ ਹੈ।

'ਅਕਾਲ' ਪ੍ਰਚੰਡ-ਰੂਪ ਪ੍ਰਕਾਸ਼ ਵਾਲਾ ਦੈਵੀ ਅਸਲਾ ਹੈ। ਉਹ 'ਅਵਿਯਕਤ' ਰੂਪ ਤੱਤਾਂ ਤੋਂ ਰਹਿਤ ਸੁੰਦਰਤਾ ਵਾਲਾ ਹੈ। ਉਸ ਦਾ ਅਨਹਦ ਰੂਪ ਅਬਿਨਾਸ਼ੀ ਹੈ। ਉਸ ਦੇ ਬੋਲ ਅਨੰਤ ਸੰਗੀਤ ਹਨ। ਗੁਰੂ ਗੋਬਿੰਦ ਸਿੰਘ ਅਕਾਲ ਦੇ ਸੁੰਦਰ ਸਰੂਪ ਦੀ ਲੌਕਿਕ ਭਾਵ ਵਿਅੰਜਨਾ ਕਰਦੇ ਹੋਏ ਉਸ ਨੂੰ 'ਜੋਬਨ ਕੇ ਜਾਲ ਹੈਂ' ਦੱਸਦੇ ਹਨ। ਕਿਤੇ ਉਹ ਪਰੀਆਂ ਵਿਚ ਵਸਦਾ ਹੈ ਕਿਤੇ ਪਤਾਲ ਦੀਆਂ ਸੁੰਦਰੀਆਂ ਵਿਚ। ਅਪਸਰਾਵਾਂ ਦਾ ਨ੍ਰਿਤ ਅਤੇ ਜਵਾਨੀਆਂ ਦੀਆਂ ਰੌਣਕਾਂ ਉਸ ਦੇ ਸੌਂਦਰਯ ਦਾ ਸਹਿਜ ਪ੍ਰਗਟਾਵਾ ਹਨ। ਜੇ ਬਾਦਸ਼ਾਹੀਆਂ ਵਿਚ ਉਸ ਦੀ ਸ਼ਾਨ-ਸ਼ੌਕਤ ਅੱਖਾਂ ਚੁੰਧਿਆ ਰਹੀ ਹੈ, ਤਾਂ ਇਕਾਂਤ ਵਿਚ ਵੱਸੀਆਂ ਝੌਂਪੜੀਆਂ ਵਿਚ ਖੇਡਦੇ ਬਾਲਾਂ ਦੇ ਹਾਸਿਆਂ ਵਿਚ ਉਸੇ ਦੀ ਛਣਕਾਰ ਹੈ।

ਗੁਰੂ ਸਾਹਿਬਾਨ ਨੇ ਪਰਮ-ਸੱਤਾ ਦੇ ਸਰਗੁਣ ਸਰੂਪ ਦਾ ਕਥਨ ਵਿਸਤ੍ਰਿਤ ਢੰਗਾਂ ਰਾਹੀਂ ਅਤੇ ਅਨੇਕ-ਪੱਖੀ ਸ਼ਬਦਾਵਲੀ ਰਾਹੀਂ ਕੀਤਾ ਹੈ, ਪਰ ਸੇਧ ਸਦਾ ਨਿਰਗੁਣ ਦੀ ਰੱਖੀ ਹੈ। ਸਰਗੁਣ ਦਾ ਸਰੂਪ ਵਿਸ਼ਵ ਦੀ ਹੋਂਦ ਵਿਚ ਉਜਾਗਰ ਹੋ ਰਿਹਾ ਹੈ, ਨਿਰਗੁਣ ਦਾ ਕੋਈ ਸਰੂਪ ਚਿਤਵਿਆ ਨਹੀਂ ਜਾ ਸਕਦਾ। ਸਰਗੁਣ ਸਰੂਪ ਦਾ ਦੀਦਾਰ ਬ੍ਰਹਿਮੰਡੀ ਹੋਂਦਾਂ ਵਿਚੋਂ ਹੋ ਰਿਹਾ ਹੈ। ਅਰੂਪ ਦਾ 'ਦੀਦਾਰ' ਅਸੰਭਵ ਹੈ। ਚਾਹੇ ਇਸ ਨਾਲ ਆਤਮਿਕ ਇਕਸੁਰਤਾ ਸਰਵ-ਉੱਚ ਪ੍ਰਾਪਤੀ ਮੰਨੀ ਗਈ ਹੈ। ਸਰਗੁਣ ਸਰੂਪ ਦੇ ਆਕਾਰ ਨਾਮ-ਰੂਪ ਸੰਸਾਰ ਦੀ ਰਚਨਾ ਵਿਚ ਵਿਅਕਤ ਹਨ, ਅਤੇ ਸਰਬ-ਸੰਸਾਰ ਕਾਲ (ਸਮੇਂ) ਦਾ 'ਤਮਾਸ਼ਾ' ਹੈ (ਸਕਲ ਕਾਲ ਕਾ ਕੀਆ ਤਮਾਸਾ — ਬੇਨਤੀ ਚੌਪਈ)। ਨਿਰਗੁਣ ਕਾਲ-ਅਤੀਤ ਹੋਣ ਕਾਰਨ, ਅਕਾਲ, ਹੈ, ਸਤਿ ਹੈ। ਜਿਸ ਅਕਾਲੀ ਸਤਿ ਨੂੰ ਗੁਰੂ ਨਾਨਕ ਨੇ 'ਗੁਪਤ' ਅਵਸਥਾ ਦਾ ਨਾਮ ਦਿੱਤਾ ਹੈ, ਉਸੇ ਦੇ

'ਪਰਗਟ' ਸਰੂਪ ਨੂੰ ਵਿਸ਼ਵ-ਰਚਨਾ ਅਤੇ ਕਾਲਗਤ ਹੋਂਦ ਨਾਲ ਮੇਲਿਆ ਹੈ। ਉਹੀ ਸੱਤਾ "ਗੁਪਤਹੁ ਪਰਗਟਿਆਇਦਾ" ਹੈ (ਮਾਰੂ ਸੋਲਹੇ)। ਮੂਲ-ਮੰਤਰ ਦਾ 'ਮੂਰਤਿ' ਸਥਾਪਿਤ ਹੋਂਦ ਦਾ ਪ੍ਰਤੀਕ ਹੈ, ਜਿਸ ਦੀ ਹਰ ਸਥਾਪਨਾ ਆਦਿ ਤੇ ਅੰਤ ਦੀ ਸੀਮਾ ਵਿਚ ਵਿਚਰਦੀ ਹੈ, ਪਰ ਇਸੇ ਸਰਗੁਣ ਮੂਰਤਿ ਦਾ ਦੂਸਰਾ ਪੱਖ ਨਿਰਗੁਣ 'ਅਕਾਲ' ਹੈ, ਜੋ ਨਿਰਾਕਾਰ ਹੈ, ਆਦਿ-ਅੰਤ ਦੀਆਂ ਸੀਮਾਵਾਂ ਤੋਂ ਸੁਤੰਤਰ ਸਤਿ ਹੈ। ਸਿੱਖ-ਚਿੰਤਨ ਨੇ ਕਾਲ ਤੇ ਅਕਾਲ ਨੂੰ ਆਪਣੀ ਵਿਚਾਰਧਾਰਾ ਦੇ ਤਾਣੇ-ਪੇਟੇ ਵਿਚ ਬੁਣ ਲਿਆ ਹੈ।

## ਅਕਾਲਵਾਦੀ ਸੇਧ

ਸਿੱਖ ਚਿੰਤਨ ਵਿਚ ਅਕਾਲ ਦੀ ਧਾਰਨਾ ਨੂੰ ਬੁਨਿਆਦੀ ਤੇ ਕੇਂਦਰੀ ਮਹੱਤਵ ਵਾਲੀ ਧਾਰਨਾ ਪ੍ਰਵਾਨ ਕੀਤਾ ਗਿਆ ਹੈ।[41] ਵੇਦਾਂਤ ਵਿਚ ਜੋ ਮਹੱਤਵ 'ਅਦਵ੍ਵੈਤ' ਦੇ ਸੰਕਲਪ ਨੂੰ ਪ੍ਰਾਪਤ ਹੈ, ਸਿੱਖ ਧਰਮ-ਦਰਸ਼ਨ ਵਿਚ ਉਹੀ ਮਹੱਤਵ 'ਅਕਾਲ' ਨੂੰ ਹੈ। ਅਦ੍ਵੈਤ ਇਕ ਨਾਂਹ-ਵਾਚੀ ਸੰਕਲਪ ਹੈ, ਇਕ ਅ-ਦਵੈਤ ਹੈ, ਜਿਸ ਵਿਚ ਦਵੈਤ ਦੀ ਅਣਹੋਂਦ ਹੈ। ਪਰ ਇਸ ਦੇ ਅਰਥ ਨਾਂਹ-ਵਾਚੀ ਨਹੀਂ, ਸਗੋਂ ਹਾਂ-ਵਾਚੀ ਹਨ। ਇਹ ਸੰਕਲਪ ਅਜਿਹੀ ਸ਼ਰੋਮਣੀ ਹਕੀਕਤ ਵਲ ਸੰਕੇਤ ਕਰਦਾ ਹੈ, ਜਿਸ ਦਾ ਕੋਈ ਸਾਨੀ, ਕੋਈ ਵਿਰੋਧੀ, ਕੋਈ ਸ਼ਰੀਕ ਮੌਜੂਦ ਨਹੀਂ। ਦੂਈ-ਭਾਵ ਦਾ ਅਭਾਵ ਹੈ। ਇਕੋ-ਇਕ ਹਸਤੀ "ਹੈ" ਬੇਸ਼ੱਕ ਇਸ ਨੂੰ ਨਾਂਹ-ਵਾਚਕ 'ਅ-ਦਵੈਤ' ਦੇ ਸੰਕੇਤ ਰਾਹੀਂ ਪ੍ਰਗਟਾਇਆ ਗਿਆ ਹੈ। ਅਦਵੈਤ ਦੇ ਫ਼ਲਸਫ਼ੇ ਵਿਚ ਈਸ਼ਵਰ ਤੇ ਬ੍ਰਹਮ ਇਕੋ ਹਨ, ਚਾਹੇ ਇਹਨਾਂ ਦੇ ਗੁਣਾਂ ਵਿਚ ਅੰਤਰ ਹੈ। ਈਸ਼ਵਰ ਸਰਗੁਣ-ਸਰੂਪ ਹਸਤੀ ਹੈ, ਬ੍ਰਹਮ ਨਿਰਆਕਾਰ, ਨਿਰਗੁਣ ਹੈ, ਅੰਤਿਮ ਦ੍ਰਿਸ਼ਟੀ ਤੋਂ ਕੇਵਲ ਬ੍ਰਹਮ ਹੀ ਹੈ, ਮਨੁੱਖ, ਵਿਸ਼ਵ ਤੇ ਈਸ਼ਵਰ ਉਸਦੇ ਪ੍ਰਗਟਾਵੇ ਹਨ। ਮਾਇਆ ਦਾ ਭਰਮ-ਜਾਲ (ਅਗਿਆਨ) ਟੁੱਟਣ ਉੱਤੇ ਏਕਤਾ (ਅਦਵ੍ਵੈਤ) ਦਾ ਅਨੁਭਵ ਹੋ ਜਾਂਦਾ ਹੈ।

ਸਿੱਖ ਫ਼ਲਸਫ਼ੇ ਦਾ 'ਅਦਵ੍ਵੈਤ' ਵਾਂਗ ਕੋਈ ਨਾਮਕਰਣ ਨਹੀ ਕੀਤਾ ਗਿਆ, ਪਰ ਜੇਕਰ ਇਸ ਨੂੰ ਕੋਈ ਨਾਮ ਦੇਣਾ ਹੋਵੇ ਤਾਂ 'ਅਕਾਲਵਾਦ' ਤੋਂ ਵਧੇਰੇ ਢੁਕਵਾਂ ਨਾਮ ਦੇਣਾ ਸੰਭਵ ਨਹੀਂ ਜਾਪਦਾ। ਸਿੱਖ ਧਰਮ, ਸਿੱਖ-ਚਿੰਤਨ ਤੇ ਸਿੱਖ ਸਭਿਆਚਾਰ ਦੀ ਸਮੁੱਚੀ ਸੇਧ ਅਕਾਲਵਾਦੀ ਹੈ, ਅਕਾਲ' ਦਾ ਸੰਕਲਪ ਇਹਨਾਂ ਸਭਨਾਂ ਦਾ ਧੁਰਾ ਹੈ। ਮੂਲ ਮੰਤਰ ਤੋਂ ਲੈ ਕੇ ਦਸਮ ਗ੍ਰੰਥ ਬਾਣੀ ਤਕ ਅਕਾਲ ਸਮੁੱਚੇ ਧਰਮ-ਚਿੰਤਨ ਉੱਤੇ ਛਾਇਆ ਹੋਇਆ ਹੈ। ਸਿੱਖ ਭਾਈਚਾਰੇ ਨੇ ਸ੍ਰੀ ਅਕਾਲ', 'ਸਤਿ' ਪ੍ਰਵਾਨ ਕਰਦਿਆਂ, 'ਸਤਿ ਸ੍ਰੀ ਅਕਾਲ' ਦਾ ਨਾਅਰਾ ਆਪਣੇ ਨਿਤਾ-ਪ੍ਰਤੀ ਜੀਵਨ ਵਿਚ ਸ਼ਾਮਲ ਕਰ ਲਿਆ ਹੈ। ਸਿੱਖ-ਸਮਾਜ ਨੇ ਆਪਣੀਆਂ ਰਾਜਸੀ ਗਤੀਵਿਧੀਆਂ ਦੇ ਕੇਂਦਰ ਦਾ ਨਾਮ 'ਅਕਾਲ ਤਖ਼ਤ' ਰਖਿਆ ਹੈ, ਆਪਣੀ ਰਾਜਸੀ ਪਾਰਟੀ ਨੂੰ 'ਅਕਾਲੀ ਦਲ' ਦਾ ਨਾਮ ਦਿੱਤਾ ਹੈ। ਗੁਰੂ ਗੋਬਿੰਦ ਸਿੰਘ ਨੇ 'ਜਾਪੁ' ਬਾਣੀ ਵਿਚ ਪਹਿਲੀ ਨਮਸਕਾਰ ਅਕਾਲ ਨੂੰ ਕੀਤੀ ਹੈ, ਜੋ ਕ੍ਰਿਪਾਲ ਵੀ ਹੈ, ਭਾਵ ਨਿਰਗੁਣ ਤੇ ਸਰਗੁਣ ਦਾ, ਅਕਾਲ ਤੇ ਕਾਲ ਦਾ ਸੁਮੇਲ ਹੈ।[42] ਉਹਨਾਂ ਨੇ ਉਸਤਤਿ ਵੀ ਅਕਾਲ ਦੀ ਹੀ ਕੀਤੀ ਹੈ, ਜੋ ਕਾਲ (ਸਰਗੁਣ) ਸਰੂਪ ਵਿਚ ਮਨੁੱਖ ਮਾਤਰ ਦੀ ਰੱਖਿਆ ਕਰਦਾ ਹੈ। ਸਮੁੱਚੀ ਗੁਰਬਾਣੀ ਨੂੰ ਸਿੱਖ ਭਾਈਚਾਰੇ ਨੇ 'ਅਕਾਲੀ ਬਾਣੀ' ਦੀ ਸੁਯੋਗ ਪਦਵੀ ਦਿੱਤੀ ਹੈ। ਅਕਾਲ ਹੀ ਸਿੱਖ ਦਾ ਪ੍ਰਭੂ

ਹੈ, ਪੁਰਖ ਹੈ, ਜਿਸ ਨੂੰ ਉਹ 'ਅਕਾਲ ਪੁਰਖ' ਦੇ ਰੂਪ ਵਿਚ ਚਿਤਰਦਾ ਹੈ।

ਸੰਸਾਰ ਦੀਆਂ ਸਭ ਘਟਨਾਵਾਂ ਕਾਲ ਦੀ ਆਦਿ-ਅੰਤ ਸੀਮਾ ਦੇ ਅੰਤਰਗਤ ਵਾਪਰਦੀਆਂ ਹਨ, ਕੋਈ 'ਘਟਨਾ' ਕੋਈ 'ਵਸਤੂ' ਕਾਲ-ਮੁਕਤ ਨਹੀਂ, ਕੋਈ ਜੀਵ ਕਾਲ-ਰਹਿਤ ਨਹੀਂ। ਸੰਸਾਰ ਵਿਚਲੇ ਜੀਵਾਂ ਦੇ ਜਾਮੇ ਵਿਚ ਆਉਣ ਵਾਲਾ ਕੋਈ ਦੇਵਤਾ, ਕੋਈ ਦੇਵ-ਸ਼ਕਤੀ ਵੀ ਕਾਲ-ਮੁਕਤ ਨਹੀ, ਬ੍ਰਹਮਾਂ, ਵਿਸ਼ਣੂੰ, ਮਹੇਸ਼ ਸਭ ਕਾਲ ਦੀ ਉਪਜ ਹਨ। ਸਭ ਕੁਝ ਕਾਲ ਦੇ ਵਸ ਵਿਚ ਹੈ। ਜੇਕਰ ਕੋਈ ਹਸਤੀ ਕਾਲ ਤੋਂ ਸੁਤੰਤਰ ਹੈ, ਤਾਂ ਉਹ 'ਅਕਾਲ' ਹੈ — "ਏਕ ਹੀ ਕਾਲ ਅਕਾਲ ਸਦਾ ਹੈ।"[43] ਸਿੱਖ ਚਿੰਤਨ ਦੀ ਸਮੁੱਚੀ ਸੇਧ ਅਕਾਲ ਮੁਖੀ ਹੈ। ਸਿੱਖ ਚਿੰਤਨ ਦਾ 'ਬ੍ਰਹਮ' ਅਕਾਲ ਹੈ ? ਇਸ ਦਾ 'ਈਸ਼ਵਰ' ਸਰਗੁਨ-ਸਰੂਪ ਪੁਰਖ, ਕਿਰਪਾ-ਸਰੂਪ ਪ੍ਰਭੂ ਤੇ ਕਰਤਾ ਹੈ। ਕਰਤਾਰ ਦੀ ਰਚੀ ਹੋਈ ਰਚਨਾ ਕਾਲ ਦੀ ਸਲਤਨਤ ਦੇ ਅਧੀਨ ਹੈ, ਪਰ ਕਰਤਾਰ ਆਪ ਅਕਾਲ ਹੈ। ਅਕਾਲ ਹੀ ਕਾਲ ਵਿਚ ਰਮਿਆ ਹੋਇਆ ਹੈ, ਅਕਾਲੀ ਤੱਤ ਸਮਸਤ ਹੋਂਦਾਂ ਵਿਚ ਵਿਆਪਕ ਹੈ। ਅਕਾਲ ਤੋਂ ਬਿਨਾਂ ਕਾਲ ਦਾ ਚਿੰਤਨ ਸੰਭਵ ਨਹੀਂ। ਕਾਲ ਤੇ ਅਕਾਲ ਇਕ ਦੂਜੇ ਦੇ ਕੇਵਲ ਪੂਰਕ ਹੀ ਨਹੀਂ ਅਕਾਲ ਦੀ ਸੰਪੂਰਨਤਾ ਵਿਚ ਹੀ ਕਾਲ ਦੀ ਕਾਰਜਸ਼ੀਲਤਾ ਹੈ। ਸਿੱਖ-ਚਿੰਤਨ ਕਾਲ ਦੀ ਕਰਾਮਾਤ ਨੂੰ ਪਛਾਣਦਾ ਹੈ, ਇਸ ਦੀਆਂ ਸ਼ਕਤੀਆਂ ਨੂੰ ਪ੍ਰਵਾਨਦਾ ਹੈ, ਪਰ ਇਸ ਦੀ ਅੰਤਿਮ ਸੇਧ ਅਕਾਲਵਾਦ ਹੀ ਸਿੱਧ ਹੁੰਦੀ ਹੈ।

## ਹਵਾਲਾ ਗ੍ਰੰਥਾਂ ਦੀ ਸੂਚੀ


1. Rudolf Otto, *The Idea of the Holy*, cited in S. Radhakrishnan, *Indian Philosophy*, George Allen and Unwin, London, 1971, p. 538.
2. ਭੂਤ ਭਵਿਖ ਭਵਾਨ ਕਹਾਨੀ . . . . .
   ਭਾਈ ਰਣਧੀਰ ਸਿੰਘ, 'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਅਕਾਲ ਉਸਤਤਿ, ਪੰਨਾ 16
   ਸਭ ਕੋ ਕਾਲ ਸਭਨ ਕੋ ਕਰਤਾ . . . .
   ਉਹੀ, ਪੰਨਾ 16
3. ਲੋਕ ਚਤ੍ਰ ਦਸ ਜੋਤਿ ਪ੍ਰਕਾਸੀ।
   ਉਹੀ, ਪੰਨਾ 16
4. ਉਹੀ, ਪੰਨਾ 22
5. ਉਹੀ, ਪੰਨਾ 47
6. ਉਹੀ, ਪੰਨਾ 32
7. ਉਹੀ, ਪੰਨਾ 39
8. ਉਹੀ, ਪੰਨਾ 30
9. ਉਹੀ, ਪੰਨਾ 19
10. ਉਹੀ, ਪੰਨਾ 22

11. ਉਹੀ, ਪੰਨਾ 22
12. ਦੇਖੋ, ਅਕਾਲ ਉਸਤਤਿ, ਬੰਦ 91 ਤੋਂ 102 ਤਕ
13. 'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਅਕਾਲ ਉਸਤਤਿ, ਪੰਨਾ 17
14. *ਕਹੂੰ ਬੇਦ ਬਾਨੀ, ਕਹੂੰ ਕੋਕ ਕੀ ਕਹਾਨੀ।।*
'ਸ਼ਬਦਾਰਥ ਦਸਮਗ੍ਰੰਥ ਸਾਹਿਬ', ਅਕਾਲ ਉਸਤਤਿ, ਪੰਨਾ 19
15. ਉਹੀ, ਪੰਨਾ 19
16. S. Radhakrishnan, *Indian Philosophy*, Vol. II, London, 1971, p. 538)
17. ਜਾਨ ਕੋ ਦੇਤ ਅਜਾਨ ਕੋ ਦੇਤ
ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ।
'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਅਕਾਲ ਉਸਤਤਿ, ਪੰਨਾ 47
18. ਉਹੀ, ਪੰਨਾ 16
19. ਪ੍ਰਥਮਿ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ।।
ਉਹੀ, ਪੰਨਾ 154
20. ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੰਸਾਰ ਉਪਾਇਆ।।
ਉਹੀ, ਪੰਨਾ 154
21. ਨਮਸਕਾਰ ਸ੍ਰੀ ਖੜਗ ਕੋ, ਕਰੋਂ ਸੁ ਹਿਤੁ ਚਿਤੁ ਲਾਇ।
ਉਹੀ, 'ਬਿਚਿਤ੍ਰ ਨਾਟਕ', ਪੰਨਾ 53
22. ਦੇਹ ਬਿਹੀਨ ਸਨੇਹ ਸਭੋ ਤਨ . . . .
ਉਹੀ, ਪੰਨਾ 47
23. ਕੂਰ ਕ੍ਰਿਆ ਉਰਝਿਓ ਸਭ ਹੀ ਜਗੁ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ।
ਉਹੀ, ਅਕਾਲ ਉਸਤਤਿ, ਪੰਨਾ 21
24. ਸਗਲਿਆ ਭਉ ਲਿਖਿਆ ਸਿਰਿ ਲੇਖੁ।।
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।।
ਗੁਰੂ ਗਰੰਥ ਸਾਹਿਬ, ਆਸਾ ਮ. ੧, ਪੰਨਾ 464
25. ਉਹੀ, ਪੰਨਾ 24
26. R.C. Pandey, "The philosophy of name", Harbans Singh (ed.), *Perspectives on Guru Nanak*, Punjabi University, Patiala, 1975, p. 81
27. ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਿਣਾ।।
ਖ਼ਿਆਲ ਪਾਤਸ਼ਾਹੀ 10
28. S. Radhakrishnan, op. cit., p. 707
29. Ashley Montague, *Theology*, New York, 1963, p. 954
30. ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।
ਉਹੀ, ਪੰਨਾ 28
31. B. Malinkowsky, *Myth in Primitive Psychology*. London, 1986, p, 157
32. ਉਹੀ, ਪੰਨਾ 22
33. ਉਹੀ, ਪੰਨਾ 16
34. ਉਹੀ, ਪੰਨਾ 16.

35. ਉਹੀ, ਪੰਨਾ 39.
36. ਉਹੀ, ਪੰਨਾ 17
37. ਉਹੀ, ਪੰਨਾ 26
38. ਮਾਰਕੰਡੇ ਪੁਰਾਣ, 46.22 (4761)
39. ਦੇਖੋ ਕਬਿਯੋਵਾਚ ਪਾਤਸ਼ਾਹੀ. 10, ਬੇਨਤੀ ਚੌਪਈ, ਪਉੜੀ 13
40. When individal minds are not isolated, but enter into close relation with and work upon each other, from their synthesis arises a new kind of psychic life. E. Durkheim, *Sociology and Philosophy*, London, 1965, p. 52
41. ਪ੍ਰੋਫ਼ੈਸਰ ਗੁਰਬਚਨ ਸਿੰਘ ਤਾਲਿਬ ਨੇ। ਅਕਾਲ ਦੇ ਸੰਬੰਧ ਵਿਚ ਕਿਹਾ ਹੈ :
This term is central and integral to Sikh tradition and thinking. *Selections from the Holy Granth*, Guru Nanak Foundation, New Delhi, 1982, p. 205
42. ਨਮਸਤੰ ਅਕਾਲੰ, ਨਮਸਤੰ ਕ੍ਰਿਪਾਲੇ . . . .
ਉਹੀ, ਜਾਪੁ, ਪੰਨਾ 2
43. ਉਹੀ, ਬਚਿਤ੍ਰ ਨਾਟਕ, ਪੰਨਾ 59

Great Note →

* ਸ. ਪਰਮਜੀਤ ਸਿੰਘ ਸਿੱਧੂ ਨੇ ਆਪਣੇ ਖੋਜ ਨਿਬੰਧ "The Semiological structure of Akal Ustat" ਵਿਚ ਜਿਸ ਪ੍ਰਕਾਰ ਵਿਸਥਾਰ ਨਾਲ ਅਕਾਲ ਦੇ ਗੁਣਾਂ, ਨਾਵਾਂ, ਰੂਪਾਂ ਅਤੇ ਵਿਭਿੰਨ ਪੱਖਾਂ ਦਾ ਵਰਗੀਕਰਣ ਕੀਤਾ ਹੈ ਉਸ ਜਿਹਾ ਸੁੰਦਰ ਅਤੇ ਸਟੀਕ ਵਰਗੀਕਰਣ ਹੋਰ ਕਿਧਰੇ ਨਹੀਂ ਕੀਤਾ ਮਿਲਦਾ। ਰੁਚਿਤ ਪਾਠਕ ਸਿੱਧੂ ਦਾ ਇਹ ਥੀਸਿਸ ਪੜ੍ਹ ਕੇ ਭਾਸ਼ਾ ਵਿਗਿਆਨਕ ਪੱਖ ਤੋਂ ਹੋਰ ਵਧੇਰੇ ਲਾਭ ਉਠਾ ਸਕਦੇ ਹਨ। —ਲੇਖਕ

# ਸਮੁੱਚਾ ਸਰਵੇਖਣ

ਗੁਰਬਾਣੀ ਅਤੇ ਸਮੁੱਚੇ ਸਿੱਖ-ਚਿੰਤਨ ਵਿਚ 'ਕਾਲ' ਤੇ 'ਅਕਾਲ' ਦੇ ਸੰਕਲਪ ਬਹੁਤ ਮਹੱਤਵਸ਼ੀਲ ਹਨ। ਹੱਥਲੇ ਕਾਰਜ ਵਿਚ ਇਹਨਾਂ ਸੰਕਲਪਾਂ ਦਾ ਤੁਲਨਾਤਮਕ ਸੰਦਰਭ ਵਿਚ ਵਿਧੀ-ਬੱਧ ਅਧਿਐਨ ਕਰਨ ਦਾ ਜਤਨ ਕੀਤਾ ਗਿਆ ਹੈ। 'ਕਾਲ' ਦੀ ਵਾਸਤਵਿਕਤਾ, ਸਰੂਪ ਤੇ ਰਹੱਸਮਈ ਹੋਂਦ ਚੇਤੰਨ ਬੁੱਧੀ ਲਈ ਸਦਾ ਬੁਝਾਰਤ ਬਣੀ ਰਹੀ ਹੈ। ਕਾਲ ਦੀ ਸੰਕਲਪਨਾ ਅਤੇ ਪਰਿਭਾਸ਼ਾ ਸੰਬੰਧੀ ਜਿਹੋ ਜਿਹੀਆਂ ਗੁੰਝਲਾਂ ਪੁਰਾਤਨ ਸਮਿਆਂ ਤੋਂ ਉਤਪੰਨ ਹੁੰਦੀਆਂ ਰਹੀਆਂ ਹਨ, ਵਰਤਮਾਨ ਵਿਚ ਇਹ ਸੁਲਝਣ ਦੀ ਥਾਂ ਹੋਰ ਜਟਿਲ ਹੋ ਗਈਆਂ ਹਨ।

ਭਾਰਤੀ ਪਰੰਪਰਾ ਦੀ ਇਕ ਧਾਰਨਾ ਇਹ ਹੈ ਕਿ ਕਾਲ ਦੇ ਪ੍ਰਗਟ ਹੋਣ ਨਾਲ ਸ੍ਰਿਸ਼ਟੀ ਪ੍ਰਗਟ ਹੋਈ। ਕਾਲ ਅਤੇ ਸ੍ਰਿਸ਼ਟੀ ਨੂੰ ਆਪਸ ਵਿਚ ਨਿਖੇੜ ਕੇ ਦੇਖਣਾ ਸੰਭਵ ਨਹੀਂ। ਪਰ ਜਦੋਂ ਜਗਤ-ਰਚਨਾ ਨਹੀਂ ਹੋਈ ਸੀ, ਉਦੋਂ ਫਿਰ ਕੀ ਸੀ ? ਸਮੇਂ ਤੋਂ ਪਹਿਲਾਂ ਵਿਸ਼ਵ ਤਾਂ ਹੋਂਦ ਵਿਚ ਨਹੀਂ ਸੀ, ਫਿਰ ਉਹ ਕੀ ਸੀ ਜਿਸ ਵਿਚੋਂ ਕਾਲ ਦੀ ਉਤਪਤੀ ਹੋਈ ? ਸਿੱਖ ਚਿੰਤਨ ਨੇ ਇਸ ਦਿਸ਼ਾ ਵਿਚ ਮਹੱਤਵਪੂਰਨ ਸੰਕੇਤ ਕੀਤੇ ਹਨ ਜੋ ਪਰਮ-ਤੱਤ ਦੀਆਂ 'ਅਫ਼ੁਰ' ਤੇ 'ਸਫ਼ੁਰ' ਅਵਸਥਾਵਾਂ ਦਾ ਸਿਧਾਂਤ ਪ੍ਰਸਤੁਤ ਕਰਦੇ ਹਨ।

ਗੁਰਮਤਿ ਦਰਸ਼ਨ ਦਾ ਮੁਢਲਾ ਤੇ ਅਰਥਪੂਰਨ ਸੰਕਲਪ ਪਰਮ-ਹਸਤੀ ਦਾ ਸੰਕਲਪ ਹੈ। ਗੁਰੂ ਗ੍ਰੰਥ ਸਾਹਿਬ ਦੀ ਬੁਨਿਆਦੀ ਮੀਮਾਂਸਿਕ ਸਮੱਸਿਆ 'ਅਕਾਲ' ਦਾ ਸਰੂਪ ਤੇ ਸੰਕਲਪ ਨਿਸ਼ਚਿਤ ਕਰਨਾ ਹੈ। ਇਸ ਸਮੱਸਿਆ ਨੂੰ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬਾਣੀ 'ਜਪੁ' ਦੇ ਆਰੰਭ ਵਿਚ ਸੂਤ੍ਰਿਕ ਵਿਧੀ ਨਾਲ ਸੰਕੇਤਿਆ ਗਿਆ ਹੈ। ਇਸ ਦੀ ਦਾਰਸ਼ਨਿਕ ਵਿਆਖਿਆ ਤੇ ਵਿਸਤਾਰ ਸਮੁੱਚੀ ਗੁਰਬਾਣੀ ਵਿਚ ਪ੍ਰਾਪਤ ਹੈ। ਗੁਰਮਤਿ ਵਿਚ ਅਕਾਲ ਦਾ ਸਰੂਪ ਏਕਤਾ ਤੇ ਅਨੇਕਤਾ ਦੇ ਸਮੁੱਚ ਵਾਲਾ ਹੈ। ਇਹ ਵਿਆਪਕਤਾ ਵਾਲਾ, ਅਪਰੰਪਰ ਪ੍ਰਕ੍ਰਿਤੀ ਵਾਲਾ ਹੈ। ਨਿਰਗੁਣ ਤੇ ਸਰਗੁਣ ਹੈ। ਸੂਖਮ ਤੇ ਸਥੂਲ ਹੈ। ਦਾਰਸ਼ਨਿਕ ਪੱਖ ਤੋਂ ਇਹ ਹਸਤੀ ਅਤੇ ਹੋਂਦ ਦਾ ਸੁਮੇਲ ਹੈ। ਜੇਕਰ 'ਅਕਾਲ' ਦਾ ਸਰੂਪ ਸਪਸ਼ਟ ਕਰ ਸਕੀਏ ਤਾਂ 'ਕਾਲ' ਦਾ ਸਰੂਪ ਪ੍ਰਗਟ ਹੋਣ ਦੀ ਸੰਭਾਵਨਾ ਵੱਧ ਜਾਂਦੀ ਹੈ।

ਗੁਰਬਾਣੀ ਵਿਚ ਅਕਾਲ ਦਾ ਸੰਕਲਪ 'ਨਿਰੋਲ ਹਸਤੀ' (Pure Being) ਵਾਲਾ ਹੈ। ਇਹ ਹਸਤੀ ਦੁਨਿਆਵੀ ਵਸਤਾਂ ਜਾਂ ਵਿਅਕਤੀ ਵਾਂਗ ਸੀਮਿਤ, ਲੌਕਿਕ ਹਸਤੀ ਨਹੀਂ। ਇਸ ਵਿਚ ਦਿੱਬਤਾ ਦਾ ਪ੍ਰਧਾਨ ਗੁਣ ਮੌਜੂਦ ਹੈ। 'ਅਕਾਲ' ਦਾ ਸੰਕਲਪ ਗੁਣਾਤਮਕ ਸੰਕਲਪ ਹੈ, ਭਾਵੇਂ ਪਰਮ ਹਸਤੀ ਦੇ ਇਸ ਪੱਖ ਨੂੰ ਸੰਪੂਰਨ ਰੂਪ ਵਿਚ ਕਥਨ ਨਹੀਂ ਕੀਤਾ ਜਾ ਸਕਦਾ।

ਇਸ ਦਾ ਭਾਵ ਇਹ ਨਹੀਂ ਕਿ ਗੁਰੂ ਸਾਹਿਬਾਨ ਨੇ ਪਰਮ ਹਸਤੀ ਦੇ ਅਕਾਲ ਸਰੂਪ ਨੂੰ ਨਿਸ਼ਚਿਤ ਨਹੀਂ ਕੀਤਾ। ਮੂਲ ਮੰਤਰ ਵਿਚ ਅਕਾਲ ਦੇ ਇਸ ਦੈਵੀ ਸੰਕਲਪ ਦੀ ਆਧਾਰਸ਼ਿਲਾ

ਰੱਖ ਕੇ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚ ਇਸ ਨੂੰ ਭਰਪੂਰ ਰੂਪ ਵਿਚ ਮੂਰਤੀਮਾਨ ਕੀਤਾ ਹੈ। ਅਕਾਲ ਦਾ ਸਰੂਪ ਸ਼ਬਦਾਂ ਵਿਚ ਵਰਣਨ ਕਰਨਾ 'ਅਕੱਥ ਦੀ ਕਥਾ' ਸੁਣਾਉਣਾ ਹੈ। ਬੇਸ਼ੱਕ ਅਨੁਭੂਤੀ ਅਤੇ ਅਭਿਵਿਅਕਤੀ ਵਿਚਕਾਰ ਭਾਸ਼ਾ ਦਾ ਸੀਮਿਤ ਸਾਧਨ ਜਟਿਲਤਾ ਅਤੇ ਜੋਖਮ ਭਰਿਆ ਹੈ, ਫਿਰ ਵੀ ਗੁਰਬਾਣੀ ਨੇ ਇਸ ਪੰਧ ਨੂੰ ਤੈਅ ਕੀਤਾ ਹੈ ਅਤੇ ਅਕਾਲ ਦੀ ਅਗਮ-ਅਗੋਚਰ ਹਸਤੀ ਨੂੰ ਭਾਸ਼ਾਈ ਸਰੂਪ ਦੇਣ ਦਾ ਸਫ਼ਲ ਯਤਨ ਕੀਤਾ ਹੈ।

ਮੂਲ ਮੰਤਰ ਵਿਚਲੇ 'ਅਕਾਲ' ਦੇ ਸੰਕਲਪ ਨੂੰ ਇਲਹਾਮੀ ਸੰਕਲਪ ਕਿਹਾ ਜਾ ਸਕਦਾ ਹੈ, ਕਿਉਂਕਿ ਇਸ ਦਾ ਸੰਬੰਧ ਗ਼ੈਬੁਲਗੈਬ ਨਾਲ ਹੈ। ਮੂਲ ਮੰਤਰ ਵਿਚ ਅਕਾਲ ਦੇ ਵਿਭਿੰਨ ਪੱਖ ਅੰਕਿਤ ਹੋਏ ਹਨ ਪਰ ਇਹਨਾਂ ਸਭ ਪੱਖਾਂ ਵਿਚ ਏਕਤਾ ਦੀ ਲੜੀ ਕਾਇਮ ਹੈ। ਅਕਾਲ, ਕਿਉਂਕਿ ਕਾਲ ਦਾ ਸਿਰਜਣਹਾਰਾ ਹੈ, ਇਸ ਕਰਕੇ ਇਹ ਉਸ ਤੋਂ ਸੁਤੰਤਰ ਹੈ। ਸੰਸਾਰੀ ਜੀਵ ਤਿੰਨ ਕਾਲਾਂ ਵਿਚ ਵਿਚਰਦੇ ਹਨ, ਪਰ ਅਕਾਲ ਕਾਲ-ਸੁਆਮੀ ਹੋਣ ਕਾਰਨ ਕਾਲ-ਮੁਕਤ ਹੈ ਤੇ 'ਜੁਗ ਜੁਗ ਏਕੋ ਵੇਸ' ਕਾਰਨ ਹਰ ਥਾਂ, ਹਰ ਸਮੇਂ, ਸਾਰੀਆਂ ਸਥਿਤੀਆਂ ਵਿਚ ਨਿਰੰਤਰ ਹੋਂਦ ਵਾਲਾ ਹੈ। ਉਸ ਉੱਤੇ ਦੇਸ-ਕਾਲ ਅਸਰ ਨਹੀਂ ਕਰਦਾ। ਉਹ ਅਮਰ, ਅਗੰਮ, ਅਲੇਖ ਅਤੇ ਨਿਰਾਲੀ ਹਸਤੀ ਹੈ।

ਮਨੁੱਖ ਪੰਛੀਆਂ ਦੀ ਨਿਆਈਂ ਹੈ। ਇਹ ਧਰਤੀ, ਅਕਾਲੀ ਬਿਰਖ ਦੀ ਇਕ ਟਾਹਣੀ ਹੈ। ਪੰਛੀਆਂ ਲਈ ਬਿਰਖ ਅਕਾਲੀ ਹੈ ਕਿਉਂਕਿ ਇਹ ਉਹਨਾਂ ਦੇ ਜਨਮ ਤੋਂ ਪਹਿਲਾਂ ਮੌਜੂਦ ਸੀ ਅਤੇ ਮੌਤ ਤੋਂ ਬਾਅਦ ਵੀ ਰਹੇਗਾ। ਇਸ ਪ੍ਰਤੀਕ ਨੂੰ ਗੁਰਬਾਣੀ ਵਿਚ 'ਹਮ ਪੰਖੀ ਮਨ ਕਰਹਲੇ; ਹਰਿ ਤਰਵਰੁ ਪੁਰਖ ਅਕਾਲ' ਕਿਹਾ ਗਿਆ ਹੈ। ਕਾਲ ਦੀ ਗਤੀ ਨਾਲ ਰੁੱਤਾਂ ਬਦਲਦੀਆਂ ਹਨ। ਘੜੀਆਂ ਪਹਿਰ, ਵਾਰ, ਮਹੀਨੇ ਹੋਂਦ ਵਿਚ ਆਉਂਦੇ ਹਨ। ਪਰ ਉਹਨਾਂ ਦਾ ਕਾਰਨ-ਰੂਪ ਅਕਾਲ ਇਕਸਮਾਨ ਅਪਰਿਵਰਤਿਤ ਰਹਿੰਦਾ ਹੈ। ਉਸੇ ਤਰ੍ਹਾਂ ਅਕਾਲ ਦੇ ਅਨੇਕ ਪ੍ਰਗਟ ਰੂਪ ਹਨ, ਪਰ ਉਸ ਦੀ ਅੰਤਰੀਵ ਪ੍ਰਕ੍ਰਿਤੀ ਇਕ ਹੈ। ਗੁਰੂ ਗ੍ਰੰਥ ਵਿਚਾਰਧਾਰਾ ਵਿਚ, ਨਿਰਗੁਣ ਤੇ ਸਰਗੁਣ ਅਕਾਲ ਦੇ ਦੋ ਗੁਪਤ ਤੇ ਪ੍ਰਗਟ ਪੱਖ ਹਨ। ਸਰਗੁਣ ਸਰੂਪ ਵਿਚ ਉਹ ਕਾਲ ਹੈ, ਮੂਰਤੀਮਾਨ ਜਗਤ ਵਿਚ ਵਿਆਪਕ ਤੇ ਇਸ ਦਾ ਸੂਤਰਧਾਰ ਹੈ। ਨਿਰਗੁਣ ਪੱਖ ਵਿਚ ਉਹ ਅਲਖ, ਅਪਾਰ, ਅਗੰਮ ਅਤੇ ਅਗੋਚਰ ਹੈ।

ਭਾਰਤੀ ਪਰੰਪਰਾ 'ਕਾਲ' ਦਾ ਇਤਿਹਾਸ ਨਾਲ ਸੰਬੰਧ ਸਥਾਪਿਤ ਨਹੀਂ ਕਰਦੀ। ਪੱਛਮੀ ਚਿੰਤਨ ਕਾਲ ਨੂੰ ਪਲਾਂ ਦਾ ਕ੍ਰਮ-ਪ੍ਰਵਾਹ (succession of moments) ਕਲਪਦਾ ਹੈ, ਪਰੰਤੂ ਇਸ ਕ੍ਰਮ-ਪ੍ਰਵਾਹ ਨੂੰ, ਜੋ ਸਾਧਾਰਨ ਤੌਰ ਤੇ ਸਾਦੀ ਜਿਹੀ ਗੱਲ ਲਗਦੀ ਹੈ, ਭੌਤਿਕ-ਸ਼ਾਸਤਰ ਸਪਸ਼ਟ ਨਹੀਂ ਕਰ ਸਕਿਆ। ਭਾਰਤੀ ਕਾਲ-ਅਨੁਭਵ ਦਾ ਇਤਿਹਾਸ ਨਾਲ ਕੋਈ ਸੰਬੰਧ ਨਹੀਂ, ਭਾਵ ਕਿ ਕਾਲ ਅਤੇ ਇਤਿਹਾਸ ਇਕ ਦੂਜੇ ਉੱਤੇ ਹਾਵੀ ਨਹੀਂ, ਇਹ ਇਕ ਦੂਜੇ ਨੂੰ ਪ੍ਰਭਾਵਿਤ ਨਹੀਂ ਕਰਦੇ। ਜੇ ਕਾਲ ਨੂੰ ਕੇਵਲ ਇਤਿਹਾਸਗਤ ਦ੍ਰਿਸ਼ਟੀ ਦੇ ਸਮਰੂਪ ਕਲਪੀਏ ਤਾਂ ਹੋਂਦ ਅਤੇ ਹਸਤੀ ਨਾਲ ਇਸ ਦਾ ਸੰਬੰਧ ਜੋੜਨਾ ਮਸ਼ਕਿਲ ਹੋ ਜਾਂਦਾ ਹੈ। ਘਟਨਾ-ਕ੍ਰਮ ਨੂੰ ਅਸੀਂ ਆਪਣੀ ਇੱਛਾ ਨਾਲ ਤੇਜ਼ ਜਾਂ ਧੀਮਾ ਕਰ ਸਕਦੇ ਹਾਂ, ਪਰ ਇਸ ਨਾਲ ਕਾਲ ਨੂੰ ਕੀ ਫ਼ਰਕ ਪੈਂਦਾ ਹੈ ? ਜੇਕਰ ਮੈਨੂੰ ਨਿਸ਼ਚਿਤ ਥਾਂ 'ਤੇ ਪਹੁੰਚਣ ਵਿਚ ਦੇਰੀ ਹੋ ਰਹੀ ਹੈ, ਤਾਂ ਮੈਂ ਵਾਹਨ ਨੂੰ ਤੇਜ਼ ਦੌੜਾ ਕੇ ਵਕਤ ਸਿਰ ਪਹੁੰਚ ਸਕਦਾ ਹਾਂ, ਪਰ ਕਾਲ ਨੂੰ ਰੋਕ ਨਹੀਂ ਸਕਦਾ। ਗਤੀ

ਵਸਤਾਂ ਵਿਚ ਨਿਹਿਤ ਹੈ, ਕਾਲ ਵਿਚ ਨਹੀਂ, ਇਸੇ ਕਰਕੇ ਪੱਛਮੀ ਚਿੰਤਨ ਦੁਆਰਾ ਵਸਤਾਂ ਦੀ ਗਤੀ ਦੇ ਆਧਾਰ ਉੱਤੇ ਕਾਲ-ਪ੍ਰਵਾਹ ਨਿਸ਼ਚਿਤ ਕਰਨ ਦੇ ਸਿਧਾਂਤ ਨੂੰ ਭਾਰਤੀ ਦਰਸ਼ਨ ਨੇ ਪ੍ਰਵਾਨ ਨਹੀਂ ਕੀਤਾ। ਆਧੁਨਿਕ ਭੌਤਿਕ-ਸ਼ਾਸਤਰ ਕਾਲ ਦੀ ਵਾਸਤਵਿਕਤਾ ਨੂੰ ਪਕੜਨ ਦੇ ਸਮਰਥ ਨਹੀਂ। ਇਸ ਦੇ ਅਸਲੇ ਨੂੰ ਅਧਿਆਤਮਕ ਸਾਧਨਾਂ ਰਾਹੀਂ ਗ੍ਰਹਿਣ ਕੀਤਾ ਜਾ ਸਕਦਾ ਹੈ। ਕਾਲ ਦਾ ਹਰ ਪਲ ਆਪਣੇ ਆਪ ਵਿਚ ਵਚਿੱਤਰ ਤੇ ਅਨੋਖਾ ਹੈ, ਜੋ ਕਿਸੇ ਹੋਰ ਪਲ ਨਾਲ ਨਹੀਂ ਰਲਦਾ। ਪਲਾਂ ਦੀ ਇਹ ਰੰਗ-ਰੰਗੀਨੀ, ਕਾਲ ਦਾ ਇਹ ਤਾਲ, ਜਾਂ ਇਸ ਦੀ ਲੈਅ, ਭਾਰਤੀ ਧਾਰਨਾ ਦਾ ਖ਼ਾਸਾ ਹੈ। ਵੈਦਿਕ ਰਿਸ਼ੀ ਜਾਣ ਗਏ ਸਨ ਕਿ ਕਾਲ ਦੀ ਗਤੀ ਅਤੇ ਇਸ ਦੀ ਪਰਿਵਰਤਨਸ਼ੀਲਤਾ ਬਾਰੇ ਚਿੰਤਨ ਰਾਹੀਂ ਕੋਈ ਸਿੱਟਾ ਕੱਢਣਾ ਸਾਹਿਲ ਕਾਰਜ ਨਹੀਂ। ਪਲ-ਪਲ, ਛਿਣ-ਛਿਣ ਬਦਲਣ ਕਰਕੇ ਕਾਲ ਨੂੰ ਮਾਇਆ ਜਾਲ ਦਾ ਸੂਖਮ ਰੂਪ ਕਿਹਾ ਗਿਆ ਹੈ। ਪਰਿਵਰਤਨਸ਼ੀਲ ਹੋਣ ਕਰਕੇ ਕਾਲ ਯਥਾਰਥ ਨਹੀਂ, ਜਦ ਕਿ 'ਸਤਿ' ਤਬਦੀਲੀ ਤੋਂ ਸੁਤੰਤਰ ਦੈਵੀ ਸਤਿ ਹੈ। ਕਾਲ ਆਪ ਤਾਂ ਅਸਥਿਰ ਹੈ ਹੀ, ਇਹ ਗੋਚਰ ਜਗਤ ਦੀ ਅਸਥਿਰਤਾ ਦਾ ਕਾਰਨ ਵੀ ਹੈ, ਜਦੋਂ ਕਿ ਅਕਾਲ ਅਬਿਨਾਸ਼ੀ ਹੈ, ਅਮਰ ਅਤੇ ਸਦੀਵੀ ਪਰਮ ਹਸਤੀ ਹੈ। ਭਾਰਤੀ ਪਰੰਪਰਾ ਦੀ ਇਸ ਧਾਰਨਾ ਨੂੰ ਸਿੱਖ-ਚਿੰਤਨ ਨੇ ਕਾਲ-ਅਕਾਲ ਸੰਬੰਧੀ ਆਪਣੇ ਸਿਧਾਂਤ ਦਾ ਪਿਛੋਕੜ ਪ੍ਰਵਾਨ ਕੀਤਾ ਹੈ।

ਸਾਲ 500 ਪੂਰਬ ਈਸਵੀ ਵਿਚ ਯੂਨਾਨ ਦੇ ਪਾਰਮੀਨਾਈਡਜ਼ ਨੇ ਕਿਹਾ ਸੀ ਕਿ ਕੋਈ ਵਸਤ ਜਾਂ 'ਹੈ' ਜਾਂ 'ਨਹੀਂ' ਹੈ। ਕਾਲ ਸੰਬੰਧੀ ਅਸੀਂ ਜਿੰਨਾਂ ਗੰਭੀਰ ਅਧਿਐਨ ਕਰਦੇ ਜਾਵਾਂਗੇ, ਉਨਾਂ ਹੀ ਪ੍ਰਤੀਤ ਹੁੰਦਾ ਜਾਵੇਗਾ ਕਿ ਇਸ ਦੀ ਹੋਂਦ 'ਨਹੀਂ' ਹੈ। ਭਵਿੱਖ ਆਇਆ ਨਹੀਂ, ਇਸ ਲਈ ਉਹ ਨਹੀਂ ਹੈ। ਭੂਤ ਚਲਾ ਗਿਆ, ਇਸ ਕਰਕੇ ਉਹ ਵੀ 'ਨਹੀਂ' ਹੈ। ਅਤੇ ਵਰਤਮਾਨ ਕਿੱਥੇ ਹੈ ? ਭਵਿੱਖ ਦੇ ਭੂਤ ਵਿਚ ਬਦਲਣ ਦੀ ਕ੍ਰਿਆ ਹੀ ਵਰਤਮਾਨ ਹੈ, ਭਾਵ ਕਿ ਅਣਹੋਂਦ ਦੁਆਰਾ ਅਣਹੋਂਦ ਵਿਚ ਤਬਦੀਲ ਹੋਣ ਦੀ ਪ੍ਰਕ੍ਰਿਆ ਦਾ ਨਾਮ ਹੀ ਵਰਤਮਾਨ ਹੈ। ਫਿਰ ਵਰਤਮਾਨ ਵੀ 'ਨਹੀਂ' ਹੈ। ਇਸ ਕਰਕੇ ਪਾਰਮੀਨਾਈਡਜ਼ ਸਿੱਟਾ ਕੱਢਦਾ ਹੈ ਕਿ ਸੰਸਾਰ ਵਿਚ ਨਾ ਕੋਈ ਘਟਨਾ ਵਾਪਰੀ ਹੈ, ਨਾ ਵਾਪਰੇਗੀ। ਪਾਰਮੀਨਾਈਡਜ਼ ਤੋਂ ਲੈ ਕੇ, ਵੀਹਵੀਂ ਸਦੀ ਵਿਚ ਬਰਗਸਾਂ ਰਾਹੀਂ ਹੁੰਦੀ ਹੋਈ ਕਾਲ-ਚਿੰਤਨ ਦੀ ਇਹ ਲੜੀ ਆਈਨਸਟਾਈਨ ਤਕ ਅੱਪੜ ਜਾਂਦੀ ਹੈ। ਅਜੋਕਾ ਵਿਗਿਆਨਿਕ ਚਿੰਤਨ ਕਾਲ ਨੂੰ ਪੁਲਾੜ-ਕਾਲ ਸਮੁੱਚ ਦਾ ਇਕ ਅੰਗ ਬਣਾ ਕੇ ਪੇਸ਼ ਕਰਦਾ ਹੈ ਅਤੇ ਅਕਾਲ ਨੂੰ ਅਪਣੀ ਗਿਣਤੀ-ਮਿਣਤੀ ਵਿਚ ਥਾਂ ਦੇਣ ਤੋਂ ਸੰਕੋਚ ਕਰਦਾ ਹੈ।

ਗੁਰੂ ਨਾਨਕ ਦੇ ਆਗਮਨ ਤੋਂ ਚੋਖਾ ਸਮਾਂ ਪਹਿਲਾਂ ਪੱਛਮੀ ਅਤੇ ਭਾਰਤੀ ਚਿੰਤਨ ਵਿਚ ਕਾਲ-ਅਕਾਲ ਦਾ ਸਿਧਾਂਤ ਜੜ੍ਹ ਫੜ ਚੁਕਿਆ ਸੀ। ਗੁਰਬਾਣੀ ਵਿਚ ਕਾਲ ਤੇ ਅਕਾਲ ਦੇ ਸੰਕਲਪਾਂ ਦਾ ਚਿੰਤਨ ਭਾਵੇਂ ਕਾਵਿਮਈ ਪ੍ਰਤੀਕਾਂ ਅਤੇ ਰਹੱਸ-ਅਨੁਭਵ ਉੱਤੇ ਆਧਾਰਿਤ ਹੈ, ਫਿਰ ਵੀ ਇਸ ਵਿਚ ਕੀ ਕੁਝ ਮੌਲਿਕ ਹੈ, ਦਾਰਸ਼ਨਿਕ ਵਿਧੀ ਰਾਹੀਂ ਇਹ ਜਾਣਨ ਦਾ ਯਤਨ ਇਸ ਖੋਜ-ਪ੍ਰਬੰਧ ਦੇ ਪਿਛਲੇਰੇ ਅਧਿਆਵਾਂ ਦਾ ਉਦੇਸ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ 'ਅਕਾਲ' ਦੇ ਸੰਕੇਤ ਪਰਮ ਹਸਤੀ ਦੇ ਵੱਖ-ਵੱਖ ਪਹਿਲੂਆਂ ਦੇ ਸੂਚਕ ਹਨ। ਅਕਾਲ ਕਿਸੇ ਦੁਆਰਾ ਥਾਪਿਆ ਨਹੀਂ ਜਾ ਸਕਦਾ ਸਗੋਂ ਆਪਣਾ ਪ੍ਰਕਾਸ਼

ਆਪ ਕਰਦਾ ਹੈ। ਅਕਾਲੀ-ਨਿਰਗੁਣਤਾ ਕਿਵੇਂ ਤੇ ਕਦੋਂ ਲੌਕਿਕ ਸਰਗੁਣਤਾ ਵਿਚ ਸਥਾਪਿਤ ਹੋਈ, ਕੋਈ ਨਹੀਂ ਜਾਣ ਸਕਿਆ। ਰਚਨਾ ਆਪਣੇ ਰਚਣਹਾਰ ਕਰਤਾਰ ਜਿੱਡੀ ਜਾਂ ਉਸ ਤੋਂ ਉਚੇਰੀ ਨਹੀਂ। ਅਕਾਲ ਜਿਹੀ ਹੀ ਕੋਈ ਸ਼ਕਤੀ ਉਸ ਨੂੰ ਜਾਣ ਸਕਦੀ ਹੈ। ਪਰ ਕਿਉਂਕਿ ਅਕਾਲ ਤੋਂ ਸੁਤੰਤਰ ਅਕਾਲ ਜਿਹੀ ਹੋਰ ਕੋਈ ਸ਼ਕਤੀ ਹੈ ਨਹੀਂ, ਇਸ ਕਰਕੇ ਉਹ ਆਪਣੇ ਆਪ ਨੂੰ ਕੇਵਲ ਆਪ ਹੀ ਜਾਣ ਸਕਦਾ ਹੈ। ਇਹ ਵਿਸ਼ਵਾਸ ਗੁਰਬਾਣੀ ਚਿੰਤਨ ਤੋਂ ਸਹਿਜੇ ਹੀ ਉਪਜਦਾ ਹੈ। ਗੁਰਬਾਣੀ ਕਿਉਂਕਿ ਸ਼ਕਤੀਸ਼ਾਲੀ ਆਸਤਿਕ ਨਿਰਗੁਣ ਪਰੰਪਰਾ ਦਾ ਆਧਾਰ ਹੈ, ਇਸ ਕਰਕੇ 'ਸੁੰਨ' ਜਾਂ 'ਸੁੰਨਸਮਾਧਿ' ਸ਼ਬਦ ਭਾਵੇਂ ਬਹੁਤ ਥਾਵਾਂ ਤੇ ਪ੍ਰਯੋਗ ਹੋਏ ਹਨ, ਪਰ ਸੁੰਨਵਾਦੀ ਨਾਸਤਿਕ ਪਰੰਪਰਾਵਾਂ ਨਾਲ ਉਹਨਾਂ ਦਾ ਕੋਈ ਸੰਬੰਧ ਨਹੀਂ। ਗੁਰਬਾਣੀ ਨੇ ਅਕਾਲ ਦਾ ਸਿਧਾਂਤ ਪ੍ਰਸਤੁਤ ਕੀਤਾ ਹੈ। ਬੇਸ਼ੱਕ ਜੁਗਾਦਿ (ਕਾਲ) ਸਰੁਗਣ ਹੋਣ ਕਰਕੇ ਪ੍ਰਤੱਖ ਹੈ ਅਤੇ ਆਦਿ (ਅਕਾਲ) ਨਿਰਗੁਣ ਹੋਣ ਕਰਕੇ ਵਰਣਨਾਤੀਤ, ਪਰ ਆਦਿ ਅਤੇ ਜੁਗਾਦਿ ਦੋਵੇਂ 'ਸੱਚ' ਹਨ।

ਅਕਾਲ ਆਪ ਸਾਰੇ ਜਗਤ ਨੂੰ ਨਿਹਾਰ ਰਿਹਾ ਹੈ, ਪਰਖ ਨਿਰਖ ਰਿਹਾ ਹੈ, ਇਸ ਦਾ ਨਿਯੰਤਰਣ ਕਰ ਰਿਹਾ ਹੈ, ਪਰ ਆਪ ਉਹ ਅਦ੍ਰਿਸ਼ਟ ਹੈ, ਅਮੂਰਤ ਹੈ। ਕਿਉਂਕਿ ਅਕਾਲ ਨਿਰਭਉ ਅਤੇ ਨਿਰਵੈਰ ਹੈ, ਇਸ ਲਈ ਅਕਾਲ ਦੇ ਉਪਾਸ਼ਕ ਨਿਰਭਉ ਅਤੇ ਨਿਰਵੈਰ ਜੀਵਨ ਦਾ ਆਦਰਸ਼ ਸਾਹਮਣੇ ਰਖਦੇ ਹਨ। 'ਕਾਲ' ਨੂੰ ਭਾਰਤੀ ਪਰੰਪਰਾ ਤੇ ਗੁਰਬਾਣੀ ਨੇ ਦੋ ਅਰਥਾਂ ਵਿਚ ਲਿਆ ਹੈ : ਸਮਾਂ ਤੇ ਮੌਤ। ਜਿਹਨਾਂ ਜੀਵਾਂ ਨੇ ਅਕਾਲ ਨਾਲ ਅੰਤਰੀਵੀ ਸਾਂਝ ਪਾ ਲਈ ਹੈ ਕਾਲ ਉਹਨਾਂ ਦੇ ਨੇੜੇ ਨਹੀਂ ਅੱਪੜ ਸਕਦਾ। ਅਜਿਹੇ ਵਿਅਕਤੀ ਕੇਵਲ ਆਪ ਕਾਲ-ਮੁਕਤ ਨਹੀਂ ਹੁੰਦੇ, ਸਗੋਂ ਹੋਰ ਲੋਕ ਉਹਨਾਂ ਦੀ ਅਗਵਾਈ ਕਬੂਲ ਕਰ ਕੇ ਅਮਰਾਪਦ ਹਾਸਿਲ ਕਰਦੇ ਹਨ। ਗੁਰੂ ਗੋਬਿੰਦ ਸਿੰਘ ਦੀ ਅਗਵਾਈ ਹੇਠ ਅਕਾਲ ਦਾ ਇਹ ਸੰਕਲਪ ਸ਼ਕਤੀਸ਼ਾਲੀ ਚੇਤਨਾ ਨਾਲ ਭਰਪੂਰ, ਜਾਗ੍ਰਿਤ ਸਮਾਜ ਵਿਚ ਸੰਗਠਿਤ ਹੋ ਗਿਆ। ਪੁਰਾਣੀਆਂ ਬੋਦੀਆਂ ਕੀਮਤਾਂ ਮਿਟ ਗਈਆਂ ਤੇ ਨਵੀਆਂ ਕਦਰਾਂ-ਕੀਮਤਾਂ ਨਿਸ਼ਚਿਤ ਹੋਈਆਂ।

ਦਸਮ ਗ੍ਰੰਥ ਬਾਣੀ ਅਕਾਲ ਦੀ ਉਸਤਤੀ ਕਰਦਿਆਂ ਇਸ ਦੇ ਕਾਲਗਤ ਪ੍ਰਗਟਾਵਿਆਂ ਦਾ ਵੀ ਭਰਪੂਰ ਵਰਣਨ ਕਰਦੀ ਹੈ। ਅਕਾਲ 'ਕਾਲ' ਵੀ ਹੈ, 'ਮਹਾਂਕਾਲ' ਵੀ। ਸੰਸਾਰ ਦੀਆਂ ਸਭ ਘਟਨਾਵਾਂ, ਸਭ ਪਲ ਛਿਣ, ਕਾਲਗਤੀ ਅਧੀਨ ਹਨ, ਪਰ ਇਕ ਅਕਾਲ ਹੀ ਕਾਲ ਤੋਂ ਉਪਰ, ਇਸ ਤੋਂ ਸੁਤੰਤਰ, ਸਦੀਵੀ ਹਸਤੀ ਹੈ। ਅਕਾਲ ਹੀ 'ਸਤਿ' ਹੈ, ਇਹੋ ਦੈਵੀ ਸੱਤਾ ਹੈ, ਇਹੋ 'ਸ੍ਰੀ ਅਕਾਲ' ਹੈ। ਦਸਮ ਗ੍ਰੰਥ ਬਾਣੀ ਨੇ 'ਅਕਾਲ' ਦੇ ਸਰਬਲੋਹ ਪੱਖ ਨੂੰ ਵੀ ਉਜਾਗਰ ਕੀਤਾ ਹੈ। ਸਰਬਲੋਹ ਦੀ ਸ਼ਰਨ ਵਿਚ ਰੱਖਿਆ ਦਾ ਪੂਰਨ ਭਰੋਸਾ ਦੇਣਾ ਅਕਾਲੀ ਹੋਣ ਦਾ ਸੂਚਕ ਹੈ। ਸਰਬਲੋਹ ਦੀ ਭਾਵਨਾ ਨਾਲ ਭਰਪੂਰ ਸੂਰਬੀਰਾਂ ਦੀ ਸੈਨਾ ਅਕਾਲ ਦੀ ਉਹ ਸੈਨਾ ਸੀ, ਜਿਸ ਨੇ ਹਿੰਸਾ ਤੇ ਜ਼ੁਲਮ ਦੇ ਵਿਰੁੱਧ ਲਗਾਤਾਰ ਸੰਘਰਸ਼ ਕਰਨ ਦਾ ਪ੍ਰਣ ਲਿਆ ਅਤੇ 'ਨਿਸ਼ਚੈ ਕਰਿ ਅਪਨੀ ਜੀਤ' ਹਾਸ਼ਿਲ ਕੀਤੀ।

ਸਿੱਖ ਚਿੰਤਨ ਵਿਚ ਕਾਲ-ਅਕਾਲ ਦੇ ਨਵੇਂ ਸਿਧਾਂਤ ਨੇ ਭਾਰਤੀ ਪਰੰਪਰਾ ਦੇ ਕਈ ਵਿਸ਼ਵਾਸਾਂ ਨੂੰ ਹਿਲਾ ਦਿੱਤਾ। ਮਿਸਾਲ ਵਜੋਂ, ਆਵਾਗੌਣ ਦੇ ਸਿਧਾਂਤ ਨੇ ਲੋਕਾਂ ਦੇ ਮਨਾਂ ਵਿਚ ਭਾਵਨਾ ਭਰ ਦਿੱਤੀ ਸੀ ਕਿ ਜੋ ਵਿਅਕਤੀ ਜ਼ੁਲਮ ਕਰ ਰਹੇ ਹਨ, ਅਗਲੇ ਜਨਮ ਵਿਚ ਆਪੇ

ਸਜ਼ਾ ਪਾਉਣਗੇ, ਸਾਨੂੰ ਉਹਨਾਂ ਵਿਰੁੱਧ ਕੁਝ ਕਰਨ ਦੀ ਜ਼ਰੂਰਤ ਨਹੀਂ। ਅਵਤਾਰਵਾਦ ਦੇ
ਸਿਧਾਂਤ ਅਨੁਸਾਰ ਈਸ਼ਵਰ ਲੋਕਾਂ ਦੇ ਦੁੱਖ ਦਰਦ ਦੂਰ ਕਰਨ ਲਈ ਖ਼ੁਦ-ਬਖ਼ੁਦ ਜਨਮ
ਲੈਂਦਾ ਹੈ। ਲੋਕ ਕਿਸੇ ਅਵਤਾਰ ਦੇ ਆਗਮਨ ਨੂੰ ਉਡੀਕਦੇ ਦੁੱਖ ਭੋਗੀ ਜਾਂਦੇ ਸਨ। 'ਸਰਬਲੋਹ'
ਦੀ ਕੁਠਾਲੀ ਵਿਚ ਢਲੇ ਅਕਾਲ ਦੇ ਉਪਾਸ਼ਕਾਂ ਨੇ ਵਿਅਕਤੀਗਤ ਮੁਕਤੀ ਦੀ ਥਾਂ 'ਸਰਬੱਤ
ਦਾ ਭਲਾ' ਆਪਣਾ ਆਦਰਸ਼ ਥਾਪ ਲਿਆ। ਉਹ ਮਨੁੱਖ ਜਿਹਨਾਂ ਨੂੰ ਮੌਤ ਦਾ ਕੋਈ ਭੈਅ
ਨਹੀਂ ਸੀ ਤੇ ਜੋ ਜੰਗ ਵਿਚ ਵੀ ਨਿਰਵੈਰ ਹੁੰਦੇ ਸਨ, ਅਜਿਹੀ ਕਰਾਮਾਤੀ ਸ਼ਕਤੀ ਦੀ
ਦੇਣ ਸਨ ਜੋ ਗੁਰਮਤਿ ਦੁਆਰਾ ਸਿਰਜਿਤ ਤੇ ਵਿਕਸਿਤ ਕਾਲ ਅਤੇ ਅਕਾਲ ਦੇ ਸਿਧਾਂਤ
ਦੀ ਸਥਾਪਨਾ ਸੀ। ਅਕਾਲ ਦੇ ਇਸ ਨਵ-ਸਿਧਾਂਤ ਅਨੁਸਾਰ, ਨਾਸ ਕੇਵਲ ਲੌਕਿਕ ਰੂਪ
ਦਾ ਹੁੰਦਾ ਹੈ, ਅਕਾਲੀ ਤੱਤ ਕਾਇਮ ਰਹਿੰਦਾ ਹੈ। ਮੌਤ ਜੀਵਨ ਦੀ ਪੂਰਤੀ ਹੈ, ਜੀਵਨ ਦਾ
ਨਾਸ ਨਹੀਂ। ਕਾਲ ਦੀ ਸੀਮਾ ਅਸੀਮ ਅਕਾਲ ਦਾ ਆਰੰਭ ਹੈ ਅਤੇ ਅਕਾਲ ਦੀ ਕੋਈ ਸੀਮਾ
ਨਹੀਂ, ਅੰਤ ਨਹੀਂ, ਅਕਾਲ ਅਨਾਦੀ ਹੈ, ਅਨੰਤ ਹੈ। ਸਿੱਖ-ਚਿੰਤਨ ਵਿਚ 'ਅਕਾਲ' ਦੇ ਇਸ
ਮਹੱਤਵ ਨੂੰ ਧਿਆਨ ਵਿਚ ਰਖਦਿਆਂ ਅਤੇ ਸਿੱਖ-ਸਭਿਆਚਾਰ ਵਿਚ ਅਕਾਲ ਦੇ ਸੰਚਾਰ ਨੂੰ
ਦੇਖਦਿਆਂ, ਸਿੱਖ ਫ਼ਲਸਫ਼ੇ ਨੂੰ 'ਅਕਾਲਵਾਦ' ਦਾ ਨਾਮ ਦੇਣਾ ਉਚਿਤ ਜਾਪਦਾ ਹੈ।

# ਸਹਾਇਕ ਪੁਸਤਕ-ਸੂਚੀ

## ਪੰਜਾਬੀ

ਅਲਬੈਰੂਨੀ, 'ਅਲਹਿੰਦ', ਭਾਸ਼ਾ ਵਿਭਾਗ, ਪੰਜਾਬ : ਪਟਿਆਲਾ, 1969
ਸਾਹਿਬ ਸਿੰਘ, 'ਸ੍ਰੀ ਗੁਰੂ ਗ੍ਰੰਥ ਦਰਪਣ', ਰਾਜ ਪਬਲਿਸ਼ਰਜ਼ : ਜਲੰਧਰ, 1972
——, 'ਨਿਤਨੇਮ ਸਟੀਕ', ਸਿੰਘ ਬ੍ਰਦਰਜ਼, ਅੰਮ੍ਰਿਤਸਰ, 1980
ਸੋਢੀ ਹਜ਼ਾਰਾ ਸਿੰਘ, 'ਜਪੁ ਬੀਚਾਰ', ਗੁਰੂ ਕੇ ਮਹਲ : ਅੰਮ੍ਰਿਤਸਰ, 1935
ਸ਼ੇਰ ਸਿੰਘ, 'ਗੁਰਮਤਿ ਦਰਸ਼ਨ', ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ : ਅੰਮ੍ਰਿਤਸਰ, 1968
——, 'ਜਪੁਜੀ ਦਰਸ਼ਨ', ਲਾਹੌਰ ਬੁਕ ਸ਼ਾਪ : ਲੁਧਿਆਣਾ, 1969
ਹਰਮਨ ਹੈੱਸ, 'ਸਿਧਾਰਥ', ਪੰਜਾਬੀ ਯੂਨੀਵਰਸਿਟੀ : ਪਟਿਆਲਾ, 1969
ਹਰਿਭਜਨ ਸਿੰਘ (ਅਨੁ.), 'ਉੱਦਾਤ ਬਾਰੇ', ਪੰਜਾਬੀ ਯੂਨੀਵਰਸਿਟੀ : ਪਟਿਆਲਾ
ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨਕੋਸ਼', ਭਾਸ਼ਾ ਵਿਭਾਗ, ਪੰਜਾਬ : ਪਟਿਆਲਾ, 1960
ਕੋਹਲੀ, ਸੁਰਿੰਦਰ ਸਿੰਘ, 'ਗੁਰੂ ਨਾਨਕ ਜੀਵਨ : ਦਰਸ਼ਨ ਤੇ ਕਾਵਿ-ਕਲਾ, ਪੰਜਾਬ ਯੂਨੀਵਰਸਿਟੀ : ਚੰਡੀਗੜ੍ਹ, 1968
——, 'ਆਦਿ ਗ੍ਰੰਥ ਅਤੇ ਵਿਗਿਆਨ ਅਨੁਸਾਰ ਬ੍ਰਹਿਮੰਡ ਨਿਰਣਯ', ਗੁਰੂ ਨਾਨਕ ਸਿਮ੍ਰਤੀ ਵਖਿਆਨ, ਪੰਜਾਬੀ ਯੂਨੀਵਰਸਿਟੀ : ਪਟਿਆਲਾ, 1980
ਗੰਡਾ ਸਿੰਘ (ਸੰਪਾ.), 'ਭਾਈ ਨੰਦਲਾਲ ਗ੍ਰੰਥਾਵਲੀ', ਮਲੱਕਾ-ਮਲੇਸ਼ੀਆ, 1968
ਜਗਜੀਤ ਸਿੰਘ, 'ਮੂਲ ਮੰਤਰ, ਸੰਕਲਪ ਤੇ ਵਿਵੇਚਨ', ਸਾਹਿਤ ਅਤੇ ਪ੍ਰਕਾਸ਼ਨ ਵਿਭਾਗ, ਲੁਧਿਆਣਾ, 1982
ਜੋਸ਼ੀ, ਐਲ. ਐਮ., 'ਧੱਮਪਦ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973
ਜੌਨ ਡੌਸਨ, 'ਹਿੰਦੂ ਮਿਥਿਹਾਸ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1963
ਤਾਰਨ ਸਿੰਘ (ਡਾ.), 'ਜਪੁ ਦਰਸ਼ਨ ਦੀਦਾਰ', ਫ਼ਕੀਰ ਸਿੰਘ ਐਂਡ ਸੰਨਜ਼, ਅੰਮ੍ਰਿਤਸਰ, 1969
ਨੇਕੀ, ਜਸਵੰਤ ਸਿੰਘ, 'ਗੁਰਮਤਿ ਵਿਚ ਕਾਲ ਤੇ ਅਉਸਰ ਦਾ ਸੰਕਲਪ', ਗੁਰੂ ਨਾਨਕ ਦੇਵ ਯੂਨੀਵਰਸਿਟੀ : ਅੰਮ੍ਰਿਤਸਰ, 1973

'ਬਾਈਬਲ' (ਨਵਾਂ ਨੇਮ), ਬਾਈਬਲ ਸੋਸਾਇਟੀ, ਬੰਗਲੌਰ, 1986
ਰਣਧੀਰ ਸਿੰਘ, ਭਾਈ, 'ਸ਼ਬਦਾਰਥ ਦਸਮ ਗ੍ਰੰਥ ਸਾਹਿਬ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973
ਵਜ਼ੀਰ ਸਿੰਘ, ਡਾ. , 'ਹਿੰਦੁਸਤਾਨੀ ਸਭਿਆਚਾਰ ਦੀ ਰੂਪ-ਰੇਖਾ', (ਅਨੁ.) ਪੰਚਾਲ ਪ੍ਰੈਸ, ਦਿੱਲੀ, 1956
—, 'ਗੁਰੂ ਨਾਨਕ ਸਿਧਾਂਤ', ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1969
—, 'ਨਾਨਕ ਬਾਣੀ ਚਿੰਤਨ', ਲਾਹੌਰ ਬੁਕ ਸ਼ਾਪ, ਲੁਧਿਆਣਾ, 1969
—, 'ਯੂਨਾਨੀ ਵਿਚਾਰਧਾਰਾ ਦੀ ਕਹਾਣੀ', ਬੋਥਾਰਾ ਪ੍ਰਿੰਟਿੰਗ ਪ੍ਰੈਸ, ਫਰੀਦਕੋਟ, 1963
—, 'ਫ਼ਲਸਫ਼ਾ ਤੇ ਸਿਖ ਫ਼ਲਸਫ਼ਾ', ਮਦਾਨ ਪਬਲਿਸ਼ਰਜ਼, ਪਟਿਆਲਾ, 1980
ਵੀਰ ਸਿੰਘ, ਭਾਈ. , 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ', ਅੰਮ੍ਰਿਤਸਰ, 1963

## English

Alexander, S., *Space, Time and Deity,* Macmillan : London, 1966
Apte, V.S., *Sanskrit Etymology,* Motilal Banarsidass : Delhi, 1986
Ashley Montaque, *Theology,* Marinars : New York, 1963
Bradley, F. H., *The Principles of Logic,* Oxford : 1960
Broad, C.D., *Scientific Thought,* Overseas Publications : London, 1923
---, *Kant's Mathematical Antinomies,* Duncans Publications : Paris, 1954
Brunner, C., *Science, Spirit and Superstition,* George Allen & Unwin : London, 1968
Cleugh, M.A., *Time,* Allen & Unwin : London, 1937
Collingwood, R.G., *The Idea of Nature,* Clarendon Press : Oxford, 1957
*Complete Works of Swami Vivekananda,* Advait Ashram : Mayawati, 1950
Cornford, F.M., *The Invention of Space,* Allen & Unwin : London, 1936
Daisako Ikeda, *Life an Enigma,* Kodansha International : San Francisco, 1982
Donald C. Williams, *The Myth of Passage,* Macmillan : London, 1968
Durkheim, E., *Sociology and Philosophy,* Inc. and Company : London, 1965
Edward I. Thomas, *Wisdom of the East* (Rigveda), John Murray : London, 1923
Ernest Cassirer, *An Essay on Man,* Inc. and Company, New York, 1984
Ewing, A.C., *The Fundamental Questions of Philosophy,* Maxican Publishers : New York, 1960
Eugene Lamprecht, *The Listener,* Donalds : Paris, 1958
George Thibart, *The Vedant Sutras of Badrayana,* Dover Publications : New York, 1970

Haribhadra, *Sad-darsane-samucchaya*, Commentary by Gunaratna, Asiastic Society : Calcutta, 1905
Harrison, Craig, *On the Structure of Space-Time*, D. Reidal Publication Company : Boston, USA 1973
Harrison, C., *Space, Time and Geometry*, Reidel Publication Company : Boston, 1973
Henri, Bergson, *Creative Evolution*, Inc. Company : London, 1946
---, *Time and Free* Will, Inc. Company : London, 1948
Hiriyanna, M., *The Essentials of Indian Philosophy*, George Allen & Unwin : London, 1967
Isvarkrsna, *The Sankhya-Karika*, trans. T. H. Colebrooke, Tookaram Tatya : Varanasi, 1987
Jacobson, L., *Duration and Simultaneity*, Bobbs Merrill : London, 1965
Jadunath Sinha, *Indian Psychology*, Sinha Publishing House, Calcutta, 1958
James, D., *A Comment on Kant*, Greens and Company : New York, 1980
Jose, A. Benerdete, *Infinity*, Clarendon Press : Oxford, 1964
Leibnitz, *The Manology*, trans. by Robert Latta, Dover Publications : New York, 1929
Malinowsky, B., *Myth in Primitive Psychology*, Merrigold : London, 1986
Mario, E. Carelli, *Bodhisattva*, Pali Texts : Bangalore, 1942
Maurice, Blondel, *The Latent, Resources in St. Augustine's Thought*, Steed and Ward : London, 1930
Mcdonell, A.A., *A Vedic Reader*, Oxford University Press : London, 1960
McTaggart, E.M.C., *The Nature of Existence*, Libiain and Company : Cambridge, 1927
Milic Capek, *Time in Relativity Theory*, Voices of Time, Frazer Publishers; Brazil, 1966
Monier Williams, *Sanskrit-English Dictionary*, Emily and Company : New York, 1970
Muir, J., *Original Sanskrit Texts*, Trubner and Company : London, 1969
Neitzsche, Freidrich, *Beyond Good and Evil*, Vintage Books : New York, 1966
Nemichandra, *Dravyasamgraha*, edited and translated by S.C. Ghoshal, Central Sain Publication House : Arrah, 1920
Newton, Issac, *On Time*, from the Mathematical Principles of Natural Philosophy, trans. by A. Motte, University of California Press, Los Angeles, 1962
Ninian Smart, *Reason and Faith*, George Allen & Unwin : London, 1958
Paul Tillich, *Biblical Religion, Religious* Study Centre : Chicago, 1955
Paul, Valery, *Aesthetics*, Routledge and Kegan Paul : London, 1964
Pritam Singh (ed.) *Sikh Concept of the Divine*, Guru Nanak Dev University : Amritsar, 1985

Radhakrishnan, S. and Charles H. (eds.) , *A Source Book in Indian Philosophy*, Princeton University Press : Princeton, 1967
Radhakrishnan, S., *Indian Philosophy*, George Allen and Unwin : London, 1971
Robert O. Johan, *Charity and Time*, Randalstown Md., US, 1959
Russell, Bertrand, *The ABC of Relativity*, George Allen & Unwin; London, 1969
---, *'Mysticism and Logic*, The Premiers and Company : London, 1917
---, *'Our Knowledge of the External World*, Eric and Company : London, 1976
Swami Parbhavananda and Freidrick Manchester, *The Upanishads*, Vedant Press, Hollywood, 1947
Talib, G.S., *Selections from the Holy Granth*, Guru Nanak Foundation, New Delhi, 1982
Vidyabhusana, S.C., *Sacred Books of the Hindus*, The Panini Office : Allahabad, 1930
Wazir Singh, Dr, *Aspects of Guru Nanak's Philosophy*, Lahore Book Shop : Ludhiana, 1969
---, *'Humanism of Guru Nanak*, Ess Ess Publications : Delhi, 1977
---, *'Philosophy of Sikh Religion*, Ess Ess Publications : Delhi, 1981
Weyl, H., *Philosophy of Mathematics and Natural Science*, Warrens and Company : Princeton, 1949
Whitehead, A. N., *Science and the Modern World*, Libian and Company : Cambridge, 1926
Whitrow, G.J., *The Structure and Evolution of the Universe*, Macmillan, London, 1959

The candidate has put in enormous labour in going through the Sikh scriptures and the works of Western Philosophy and science relevant to his subject-of study. He has presented the facts systematically and in good literary style. The philosophical thoughts on the subject have been traced from Plato to Bergson. The thesis is marked by logical conclusions and in-depth study of the subject.

**Dr. Surinder Singh Kohli**
**Chandigarh**

ਖੋਜ-ਪ੍ਰਬੰਧ ਮੈਂ ਧਿਆਨ ਨਾਲ ਪੜ੍ਹਿਆ ਹੈ। ... ਪੰਜਾਬੀ ਚਿੰਤਨ-ਪ੍ਰੰਪਰਾ ਵਿਚ ਇਹ ਵਿਸ਼ਾ ਅਸਲੋਂ ਨਵਾਂ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਨਾਲ ਸਾਡੇ ਗਿਆਨ ਦੀਆਂ ਹੱਦਾਂ ਫੈਲਦੀਆਂ ਹਨ। ... ਇਸ ਤਰ੍ਹਾਂ ਦੇ ਚਿੰਤਨ ਨਾਲ ਦੀਨੀ ਅਤੇ ਦੁਨਿਆਵੀ ਖੇਤਰਾਂ ਵਿਚਕਾਰ ਫਾਸਿਲਾ ਘਟਿਆ ਹੈ। ...ਖੋਜਾਰਥੀ ਦੀ ਦ੍ਰਿਸ਼ਟੀ ਹਾਂ-ਪੱਖੀ ਅਤੇ ਸੰਤੁਲਿਤ ਰਹੀ ਹੈ। ਉਹਨੇ ਨਾਂਹ-ਪੱਖੀ ਨਕਾਰਨ ਤੋਂ ਗੁਰੇਜ਼ ਕੀਤਾ ਹੈ। ਖੰਡਨ ਕੋਈ ਨਹੀਂ, ਨਿਖੇੜੇ ਜ਼ਰੂਰ ਹਨ।
ਇਸ ਖੋਜ-ਪ੍ਰਬੰਧ ਦਾ ਸਭ ਤੋਂ ਨਵੇਕਲਾ ਗੁਣ ਇਸਦੀ ਸੂਖ਼ਮ ਅਤੇ ਸੰਤੁਲਿਤ ਪ੍ਰਸਤੁਤੀ ਹੈ। ਅਤਿ ਸੂਖ਼ਮ ਅਤੇ ਸਹੀ (precise) ਕਥਨ ਵੀ ਸੁਗਮ ਅਤੇ ਸੁਬੋਧ ਸ਼ੰਚਾਰ ਪ੍ਰਾਪਤ ਕਰ ਗਏ ਹਨ। ਖੋਜ ਦੀਆਂ ਜੁਗਤਾਂ ਉਪਰ ਵੀ ਖੋਜਾਰਥੀ ਦਾ ਭਰੋਸੇਯੋਗ ਅਧਿਕਾਰ ਹੈ।

**ਡਾ. ਹਰਿਭਜਨ ਸਿੰਘ ਦਿੱਲੀ**

ਸਾਰੀ ਉਮਰ ਅਧਿਐਨ ਅਤੇ ਅਧਿਆਪਨ ਵਿਚ ਬਿਤਾਉਂਦਿਆਂ ਵਿਦਵਾਨਾਂ ਅਤੇ ਜਗਿਆਸੂਆਂ ਨਾਲ ਵਾਹ ਪਿਆ। ਡਾ. ਹਰਪਾਲ ਸਿੰਘ ਪੰਨੂੰ ਦਾ ਮੈਂ ਐਮ. ਏ., ਐਮ. ਫ਼ਿਲ. ਅਤੇ ਪੀ. ਐਚ. ਡੀ. ਵਿਚ ਅਧਿਆਪਕ ਰਿਹਾ ਹਾਂ। ਇਸ ਖੋਜਾਰਥੀ ਦੀ ਦ੍ਰਿਸ਼ਟੀ ਦਾ ਮੈਂ ਪ੍ਰਸ਼ੰਸਕ ਹਾਂ ਕਿਉਂਕਿ ਕਨਫਿਊਸ਼ਿਅਸ ਦੇ ਇਸ ਕਥਨ ਉਤੇ ਉਹ ਪੂਰਾ ਉਤਰਦਾ ਹੈ : "ਵਿਦਿਆਰਥੀ ਇਸ ਤਰ੍ਹਾਂ ਦਾ ਹੋਵੇ ਕਿ ਅਧਿਆਪਕ ਚਾਦਰ ਦੀ ਇੱਕ ਕੰਨੀ ਚੁੱਕੇ ਤਾਂ ਤਿੰਨ ਕੰਨੀਆਂ ਉਹ ਆਪ ਚੁੱਕ ਲਵੇ।" ਡਾ. ਪੰਨੂੰ ਦੀ ਪ੍ਰਕਾਸ਼ਿਤ ਕਿਤਾਬ "ਗੁਰੂ ਨਾਨਕ ਦਾ ਕੁਦਰਤ ਸਿਧਾਂਤ" ਫ਼ਲਸਫ਼ੇ ਦੇ ਹਲਕਿਆਂ ਵਿਚ ਸਲਾਹੀ ਗਈ ਹੈ। ਮੈਨੂੰ ਉਮੀਦ ਹੈ ਕਿ ਹਥਲੀ ਕਿਤਾਬ ਵੀ ਬੌਧਿਕ ਖੇਤਰਾਂ ਵਿਚ ਪ੍ਰਵਾਨ ਹੋਵੇਗੀ।

**ਡਾ. ਵਜ਼ੀਰ ਸਿੰਘ ਪਟਿਆਲਾ**